# ਖੋਜ ਪਤ੍ਰਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ

## ਬਾਣੀਕਾਰ ਵਿਸ਼ੇਸ਼ ਅੰਕ

ਅੰਕ 57 - ਮਾਰਚ, 2003

ਮੁੱਖ ਸੰਪਾਦਕ
ਡਾ. ਅੰਮ੍ਰਿਤਪਾਲ ਕੌਰ

ਸੰਪਾਦਕ
ਡਾ. ਗੁਰਨਾਇਬ ਸਿੰਘ
ਡਾ. ਰਾਜਿੰਦਰ ਲਹਿਰੀ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਖੋਜ ਪਤ੍ਰਿਕਾ

## ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ

## ਬਾਣੀਕਾਰ ਵਿਸ਼ੇਸ਼ ਅੰਕ

ਸਾਲ 37ਵਾਂ | ਮਾਰਚ 2003 | ਅੰਕ : 57

ਮੁੱਖ ਸੰਪਾਦਕ

ਡਾ. ਅੰਮ੍ਰਿਤਪਾਲ ਕੌਰ

ਸੰਪਾਦਕ

ਡਾ. ਗੁਰਨਾਇਬ ਸਿੰਘ

ਡਾ. ਰਾਜਿੰਦਰ ਲਹਿਰੀ






ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

KHOJ PATRIKA *(Punjabi)*

DEDICATED TO THE 400TH YEAR OF SRI GURU GRANTH SAHIB'S PARKASH UTSAV

BANIKAR VISHES ANK *(Punjabi)*

*Chief Editor*
DR. AMRIT PAL KAUR
Reader and Head
Department of Punjabi Literary Studies
Punjabi University, Patiala.

*Editors*
DR. GURNAIB SINGH
DR. RAJINDER LEHRI

*Assistant Editor*
DR. BHIM INDER SINGH

ਮੁੱਖ ਸੰਪਾਦਕ
ਡਾ. ਅੰਮ੍ਰਿਤਪਾਲ ਕੌਰ

ਸੰਪਾਦਕ
ਡਾ. ਗੁਰਨਾਇਬ ਸਿੰਘ
ਡਾ. ਰਾਜਿੰਦਰ ਲਹਿਰੀ

ਸਹਾਇਕ ਸੰਪਾਦਕ
ਡਾ. ਭੀਮ ਇੰਦਰ ਸਿੰਘ



ISBN 81-7380-916-x

2004
ਕਾਪੀਆਂ : 1100
ਮੁੱਲ : 50-00

Please send the subscription in the name of the Registrar, Punjabi University, Patiala, through bank draft payable at Patiala to Publication Bureau, Punjabi University, Patiala.

ਲੇਜ਼ਰ ਟਾਈਪ-ਸੈਟਿੰਗ : ਯੈਸਮੈਨ ਗ੍ਰਾਫ਼ਿਕਸ, ਜੌੜੀ ਗਲੀ, ਪਟਿਆਲਾ

ਪ੍ਰੋ. ਪਰਮ ਬਖ਼ਸ਼ੀਸ਼ ਸਿੰਘ ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ
ਕੀਤਾ ਅਤੇ ਮੈਸਰਜ਼ ਲਿਊਨਾਰਡ ਪ੍ਰਿੰਟਿੰਗ ਪ੍ਰੈਸ, ਪਟਿਆਲਾ ਵਿਖੇ ਛਪੀ

# ਖੋਜ ਪਤ੍ਰਿਕਾ

## ਬਾਣੀਕਾਰ ਵਿਸ਼ੇਸ਼ ਅੰਕ

ਮੁੱਖ ਸੰਪਾਦਕ : ਡਾ. ਅੰਮ੍ਰਿਤਪਾਲ ਕੌਰ

ਸੰਪਾਦਕ : ਡਾ. ਗੁਰਨਾਇਬ ਸਿੰਘ, ਡਾ. ਰਾਜਿੰਦਰ ਲਹਿਰੀ

ਸਾਲ 37ਵਾਂ ਮਾਰਚ 2003 ਅੰਕ : 57


| | | | |
|---|---|---|---|
| | ਦੋ ਸ਼ਬਦ : ਵਾਈਸ ਚਾਂਸਲਰ | | (v) |
| | ਸੰਪਾਦਕੀ | | (vii) |
| 1. | ਗੁਰੂ ਨਾਨਕ ਦੇਵ ਦਾ ਸਮਾਜਕ ਆਦਰਸ਼ | ਡਾ. ਟੀ.ਆਰ. ਵਿਨੋਦ | 1 |
| 2. | ਗੁਰੂ ਨਾਨਕ ਬਾਣੀ : ਸਮਾਜ ਦਾ ਸੰਕਲਪ | ਡਾ. ਜਸਬੀਰ 'ਕੇਸਰ' | 6 |
| 3. | ਗੁਰੂ ਅੰਗਦ ਦੇਵ : ਜੀਵਨ ਤੇ ਬਾਣੀ ਰਚਨਾ | ਡਾ. ਅੰਮ੍ਰਿਤ ਕੌਰ ਰੈਣਾ | 23 |
| 4. | ਗੁਰੂ ਅੰਗਦ ਦੇਵ : ਜੀਵਨ ਤੇ ਸ਼ਖ਼ਸੀਅਤ | ਪ੍ਰਿੰ. ਸੁਲੱਖਣ ਸਿੰਘ ਮੀਤ | 31 |
| 5. | ਗੁਰੂ ਅਮਰਦਾਸ : ਜੀਵਨ ਤੇ ਬਾਣੀ ਰਚਨਾ | ਸ. ਗੁਰਮੇਲ ਸਿੰਘ | 37 |
| 6. | ਗੁਰੂ ਰਾਮਦਾਸ : ਜੀਵਨ ਤੇ ਬਾਣੀ ਰਚਨਾ | ਡਾ. ਗੁਰਮੁਖ ਸਿੰਘ | 52 |
| 7. | ਗੁਰੂ ਅਰਜਨ ਦੇਵ : ਜੀਵਨ ਤੇ ਬਾਣੀ ਰਹਨਾ | ਡਾ. ਹਿੰਮਤ ਸਿੰਘ | 67 |
| 8. | ਗੁਰੂ ਅਰਜਨ ਦੇਵ : ਜੀਵਨ ਤੇ ਬਾਣੀ ਰਚਨਾ | ਡਾ. ਸਰਬਜਿੰਦਰ ਸਿੰਘ | 73 |
| 9. | ਗੁਰੂ ਤੇਗ਼ ਬਹਾਦਰ ਬਾਣੀ : ਬੰਧਨ ਮੁਕਤੀ ਦਾ ਪ੍ਰਵਚਨ | ਡਾ. ਕੇਸਰ ਸਿੰਘ 'ਕੇਸਰ' | 79 |
| 10. | ਗੁਰੂ ਤੇਗ਼ ਬਹਾਦਰ : ਜੀਵਨ ਤੇ ਬਾਣੀ ਰਹਨਾ | ਡਾ. ਗੁਰਚਰਨ ਸਿੰਘ ਮਹਿਤਾ | 86 |
| 11. | ਭਗਤ ਬਾਣੀ : ਅਧਿਆਤਮਿਕ ਅਨੁਭੂਤੀ ਅਤੇ ਅਭਿਵਿਅਕਤੀ | ਡਾ. ਅੰਮ੍ਰਿਤਪਾਲ ਕੌਰ | 103 |
| 12. | ਭਗਤ ਕਬੀਰ : ਜੀਵਨ ਤੇ ਬਾਣੀ ਰਚਨਾ | ਡਾ. ਰਤਨ ਸਿੰਘ ਜੱਗੀ | 111 |
| 13. | ਭਗਤ ਤ੍ਰਿਲੋਚਨ : ਜੀਵਨ ਤੇ ਬਾਣੀ ਰਚਨਾ | ਸ. ਗੁਰਮੇਲ ਸਿੰਘ | 117 |
| 14. | ਭਗਤ ਬੇਣੀ : ਜੀਵਨ ਤੇ ਬਾਣੀ ਰਚਨਾ | ਸ. ਅਮਰਜੀਤ ਸਿੰਘ | 129 |
| 15. | ਭਗਤ ਨਾਮਦੇਵ : ਜੀਵਨ ਤੇ ਬਾਣੀ ਰਚਨਾ | ਸ. ਸਵਰਨ ਸਿੰਘ ਸਨੇਹੀ | 132 |
| 16. | ਭਗਤ ਰਵਿਦਾਸ : ਜੀਵਨ ਤੇ ਬਾਣੀ ਰਚਨਾ | ਡਾ. ਬਲਵਿੰਦਰ ਕੌਰ ਬਰਾੜ | 148 |
| 17. | ਭਗਤ ਧੰਨਾ : ਜੀਵਨ ਤੇ ਬਾਣੀ ਰਚਨਾ | ਡਾ. ਗੁਲਜ਼ਾਰ ਸਿੰਘ ਕੰਗ | 154 |
| 18. | ਬਾਬਾ ਫ਼ਰੀਦ : ਜੀਵਨ ਤੇ ਬਾਣੀ ਰਚਨਾ | ਡਾ. ਗੁਰਦੇਵ ਸਿੰਘ | 160 |
| 19. | ਫ਼ਰੀਦ ਬਾਣੀ : ਪਵਿੱਤਰ ਪਾਠ ਦੀ ਹੋਂਦ ਵਿਧੀ | ਡਾ. ਗੁਰਪਾਲ ਸਿੰਘ ਸੰਧੂ | 165 |
| 20. | ਭਗਤ ਜੈਦੇਵ : ਜੀਵਨ ਤੇ ਬਾਣੀ ਰਚਨਾ | ਡਾ. ਭੀਮਇੰਦਰ ਸਿੰਘ | 173 |
| 21. | ਭਗਤ ਭੀਖਨ : ਜੀਵਨ ਤੇ ਬਾਣੀ ਰਚਨਾ | ਮਨਜੀਤ ਕੌਰ | 177 |
| 22. | ਭਗਤ ਸੈਣ : ਜੀਵਨ ਤੇ ਬਾਣੀ ਰਚਨਾ | ਹਰਪ੍ਰੀਤ ਕੌਰ | 180 |
| 23. | ਭਗਤ ਪੀਪਾ : ਜੀਵਨ ਤੇ ਬਾਣੀ ਰਚਨਾ | ਗਿਆਨੀ ਹਜ਼ਾਰਾ ਸਿੰਘ | 184 |

| | | | |
|---|---|---|---|
| 24. | ਭਗਤ ਸਧਨਾ : ਜੀਵਨ ਤੇ ਬਾਣੀ ਰਚਨਾ | ਅਸਪ੍ਰੀਤ ਕੌਰ | 186 |
| 25. | ਭਗਤ ਰਾਮਾਨੰਦ : ਜੀਵਨ ਤੇ ਬਾਣੀ ਰਚਨਾ | ਡਾ. ਬਲਜਿੰਦਰ ਕੌਰ ਜੋਸ਼ੀ | 188 |
| 26. | ਭਗਤ ਪਰਮਾਨੰਦ : ਜੀਵਨ ਤੇ ਬਾਣੀ ਰਚਨਾ | ਜਸਵਿੰਦਰ ਕੌਰ | 191 |
| 27. | ਬਾਬਾ ਸੁੰਦਰ : ਜੀਵਨ ਤੇ ਬਾਣੀ ਰਚਨਾ | ਡਾ. ਸ਼ਮਸ਼ੇਰ ਸਿੰਘ | 193 |
| 28. | ਸੱਤਾ ਤੇ ਬਲਵੰਡ : ਜੀਵਨ ਤੇ ਬਾਣੀ ਰਚਨਾ | ਸ. ਮਹੱਬਤ ਸਿੰਘ | 198 |
| 29. | ਭੱਟ ਬਾਣੀਕਾਰ | ਡਾ. ਗੁਰਮੁਖ ਸਿੰਘ | 204 |
| 30. | ਅੰਤਿਕਾ | | |
| | ਬਾਣੀਕਾਰ : ਸੰਖੇਪ ਜੀਵਨ ਤੇ ਬਾਣੀ ਵਿਓਰਾ | | 208 |
| 31. | ਪੁਸਤਕ ਰੀਵਿਊ | | |
| | ਸ਼ਬਦ ਸੰਚਾਰ (ਡਾ. ਅੰਮ੍ਰਿਤਪਾਲ ਕੌਰ) | ਡਾ. ਕੇਸਰ ਸਿੰਘ 'ਕੇਸਰ' | 225 |
| | ਭਾਈ ਗੁਰਦਾਸ ਸੰਦਰਭ ਕੋਸ਼ (ਡਾ. ਗੁਰਮੁਖ ਸਿੰਘ) | ਡਾ. ਬਲਜੀਤ ਕੌਰ ਸੇਖੋਂ | 228 |
| | ਇਸ ਅੰਕ ਦੇ ਲੇਖਕ | | 231 |




# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਅਕਾਦਮਿਕ, ਸਾਂਸਕ੍ਰਿਤਿਕ ਅਤੇ ਸਭਿਆਚਾਰਕ ਪ੍ਰੋਗਰਾਮ ਨਿਰੰਤਰ ਇਕ ਵਰ੍ਹਾ ਯੂਨੀਵਰਸਿਟੀ ਦੀਆਂ ਗਤੀਵਿਧੀਆਂ ਦਾ ਵਿਸ਼ੇਸ਼ ਹਿੱਸਾ ਹਨ। ਪੰਜਾਬੀ ਸਾਹਿਤ ਅਧਿਐਨ ਵਿਭਾਗ ਵੱਲੋਂ ਸਾਹਿਤ ਦੇ ਖੇਤਰ ਵਿਚ ਖੋਜ ਪਤ੍ਰਿਕਾ ਦਾ 'ਬਾਣੀਕਾਰ ਵਿਸ਼ੇਸ਼ ਅੰਕ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਉਤਸਵ ਪ੍ਰਤਿ ਸਾਹਿਤਿਕ ਪ੍ਰਤਿਬਧਤਾ ਦਾ ਪ੍ਰਮਾਣ ਹੈ। ਖੋਜ ਪਤ੍ਰਿਕਾ ਪਿਛਲੇ 37 ਵਰ੍ਹਿਆਂ ਤੋਂ ਨਿਰੰਤਰ ਕਾਰਜਸ਼ੀਲ ਹੈ ਅਤੇ ਆਪਣੇ ਵਿਸ਼ੇਸ਼ ਅੰਕਾਂ ਦੁਆਰਾ ਇਹ ਪੰਜਾਬੀ ਸਾਹਿਤ ਅਤੇ ਖੋਜ ਦੇ ਖੇਤਰ ਵਿਚ ਵੱਡਮੁੱਲਾ ਯੋਗਦਾਨ ਪਾ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋਈ ਗੁਰਮਤਿ ਵਿਚਾਰਧਾਰਾ ਦਾ ਸਿਧਾਂਤਿਕ ਅਤੇ ਵਿਵਹਾਰਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਵਿਚ ਪ੍ਰਤੱਖ ਹੁੰਦਾ ਹੈ। ਮੱਧ ਕਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਆਪਣੇ ਆਪ ਵਿਚ ਇਕ ਮਹੱਤਵਪੂਰਨ ਘਟਨਾ ਹੈ। ਇਸ ਗ੍ਰੰਥ ਨੇ ਨਾ ਕੇਵਲ ਧਰਮ, ਸਮਾਜ, ਸਭਿਆਚਾਰ ਅਤੇ ਰਾਜਨੀਤੀ ਉੱਤੇ ਆਪਣਾ ਪ੍ਰਭਾਵ ਪਾਇਆ ਬਲਕਿ ਸਾਹਿਤਿਕ ਪ੍ਰਾਪਤੀਆਂ ਦੇ ਪੱਖ ਤੋਂ ਇਹ ਸ੍ਰੇਸ਼ਠ ਅਤੇ ਉਤਕ੍ਰਿਸ਼ਟ ਕਾਵਿ ਕ੍ਰਿਤ ਹੈ। ਇਸ ਨੇ ਪੰਜਾਬੀ ਸਾਹਿਤ ਨੂੰ ਕਿਸੇ ਨਾ ਕਿਸੇ ਰੂਪ ਵਿਚ ਪ੍ਰੇਰਿਤ ਅਤੇ ਪ੍ਰਭਾਵਿਤ ਕੀਤਾ ਹੈ। ਇਸ ਦਾ ਸੰਦੇਸ਼ ਕਿਸੇ ਖਾਸ ਵਰਗ, ਸੰਪਰਦਾਇ ਜਾਂ ਧਰਮ ਲਈ ਨਹੀਂ, ਸਗੋਂ ਸਮੁੱਚੀ ਮਾਨਵਤਾ ਲਈ ਹੈ। ਇਸ ਲਈ ਇਸ ਦੇ ਪਾਠਕਾਂ ਦਾ ਘੇਰਾ ਬੜਾ ਵਿਸ਼ਾਲ ਤੇ ਵਿਆਪਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹੱਤਵ ਨੂੰ ਸਾਹਮਣੇ ਰਖਦਿਆਂ ਵਿਸ਼ੇਸ਼ ਰੂਪ ਵਿਚ 'ਬਾਣੀਕਾਰ ਵਿਸ਼ੇਸ਼ ਅੰਕ' ਦੀ ਵਿਵਸਥਾ ਕੀਤੀ ਗਈ ਹੈ। ਕਿਉਂਕਿ ਸਿੱਖ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਵਿਚਾਰਧਾਰਾ, ਉਨ੍ਹਾਂ ਦੇ ਅਨੁਭਵ ਅਤੇ ਗੁਰਬਾਣੀ ਦੀ ਵਿਚਾਰਧਾਰਕ ਸੋਚ ਅਧੀਨ ਉਨ੍ਹਾਂ ਦੀ ਅਭਿਵਿਅਕਤੀ ਵਰਤਮਾਨ ਸਮੇਂ ਦੀ ਵਿਵਹਾਰਿਕ ਰੂਪ ਵਿਚ ਨਿਰੰਤਰ ਸਾਡੀ ਅਗਵਾਈ ਕਰ ਰਹੀ ਹੈ। ਪੰਜਾਬੀ ਸਾਹਿਤ ਦੇ ਉੱਘੇ ਵਿਦਵਾਨਾਂ ਦੇ ਖੋਜ ਪੱਤਰਾਂ 'ਤੇ ਆਧਾਰਿਤ ਇਹ ਖੋਜ ਪਤ੍ਰਿਕਾ ਬਹੁਤ ਸਾਰੇ ਨਵੀਨ ਅਤੇ ਮੌਲਿਕ ਦ੍ਰਿਸ਼ਟੀਬਿੰਦੂ ਸੁਝਾਉਂਦਾ ਹੈ। ਵਿਦਵਾਨਾਂ ਵੱਲੋਂ ਖੋਜ ਪੱਤਰ ਬੜੀ ਮਿਹਨਤ ਅਤੇ ਵਿਦਵਤਾ ਨਾਲ ਤਿਆਰ ਕੀਤੇ ਗਏ ਹਨ। ਗੁਰੂ ਸਾਹਿਬਾਨ ਦਾ ਸਮੁੱਚਾ ਜੀਵਨ, ਉਨ੍ਹਾਂ ਦਾ ਸਿਧਾਂਤਿਕ ਅਤੇ ਵਿਵਹਾਰਿਕ ਚਿੰਤਨ ਸਾਡੇ ਲਈ ਹਮੇਸ਼ਾ ਪ੍ਰੇਰਨਾ ਸ੍ਰੋਤ ਹੈ। ਆਸ ਹੈ, ਇਸ ਇਤਿਹਾਸਿਕ ਵਰ੍ਹੇ ਅਸੀਂ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਅਨੁਸਾਰ ਜੀਵਨ ਜਾਚ ਨੂੰ ਆਪਣਾ ਆਦਰਸ਼ ਬਣਾ ਸਕਾਂਗੇ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ।

**ਸਵਰਨ ਸਿੰਘ ਬੋਪਾਰਾਏ**
ਵਾਈਸ-ਚਾਂਸਲਰ

# ਸੰਪਾਦਕੀ

'ਸਭ ਇਕੋ ਸ਼ਬਦ ਵਰਤਦਾ ਜੋ ਕਰੇ ਸੁ ਹੋਈ'

ਸ਼ਬਦ ਦ੍ਰਿਸ਼ਟੀ ਦਾ ਮੂਲ ਹੈ। ਸ੍ਰਿਸ਼ਟੀ ਦਾ ਕਾਰਨ, ਸ੍ਰਿਸ਼ਟੀ ਦੀ ਹੋਂਦ, ਸ੍ਰਿਸ਼ਟੀ ਦੀ ਵਿਆਪਕਤਾ, ਸ੍ਰਿਸ਼ਟੀ ਦਾ ਗਿਆਨ ਇਸ ਦੇ ਦੁਨਿਆਵੀ ਵਿਵਹਾਰਕਤਾ ਤੋਂ ਅਰੰਭ ਹੋ ਕੇ ਅਪਾਰ ਬ੍ਰਹਮ ਦੀ ਪ੍ਰਾਪਤੀ ਨਾਲ ਸਬੰਧਿਤ ਹੋ ਜਾਂਦਾ ਹੈ। ਸ਼ਬਦ ਨੂੰ ਵਿਵਹਾਰਕਤਾ ਤੋਂ ਕੱਢਕੇ ਸਿਧਾਂਤਕਤਾ ਵਿਚ ਪਰੀਵਰਤਿਤ ਕਰਨਾ ਮਨੁੱਖੀ ਜਗਿਆਸਾ ਅਤੇ ਬੁੱਧੀ ਦੀ ਕਾਰਜਸ਼ੀਲਤਾ ਹੈ, ਜੋ ਮਾਨਵੀ ਸਭਿਆਚਾਰ ਦੀਆਂ ਸਮਾਜਕ ਲੋੜਾਂ ਨੂੰ ਸੰਪੂਰਨ ਕਰਦਿਆਂ ਸਾਂਸਕ੍ਰਿਤਕ ਰੂਪ ਵਿਚ ਪਰਵਰਤਿਤ ਕਰਵਾ ਦਿੰਦਾ ਹੈ। ਗੁਰੂ ਸਾਹਿਬਾਨ ਦੁਆਰਾ ਰਚਿਤ ਬਾਣੀ ਪ੍ਰਾਕ੍ਰਿਤਕ ਵਹਾਓ ਨੂੰ ਸਾਂਸਕ੍ਰਿਤਕ ਰੂਪ ਵਿਚ ਰੂਪਾਂਤਰਿਤ ਕਰਨ ਹਿਤ ਨਿਰੰਤਰ ਕਾਰਜਸ਼ੀਲ ਹੁੰਦੀ ਹੈ। ਨਿਰੰਤਰਤਾ ਦਾ ਵਹਾਓ ਸਮੂਹ ਦੀ ਮਾਨਤਾ ਅਤੇ ਇਸ ਦੇ ਅੰਤਰੀਵ ਵਿਚ ਅਧਿਆਤਮਿਕ ਸਤਿ ਦੀ ਅਨੁਭੂਤੀ ਵਿਚ ਅੰਤਰ-ਨਿਹਤ ਹੈ। ਇਸ ਕਰਕੇ ਗੁਰਬਾਣੀ ਵਿਰਾਸਤ ਰੂਪ ਵਿਚ ਵਿਸ਼ਵ ਦ੍ਰਿਸ਼ਟੀ ਵਜੋਂ ਪ੍ਰਬੰਧ ਰੂਪ ਵਿਚ ਗ੍ਰਹਿਣ ਕੀਤੀ ਜਾਂਦੀ ਹੈ। ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਸਮੁਚ ਰੂਪ ਵਿਚ ਮਨੁੱਖ, ਸ੍ਰਿਸ਼ਟੀ ਅਤੇ ਬ੍ਰਹਿਮੰਡ ਸੰਬੰਧੀ ਪ੍ਰਕਿਰਿਆ ਅਤੇ ਪ੍ਰਕਾਰਜਸ਼ੀਲਤਾ ਨੂੰ ਦ੍ਰਿਸ਼ਟੀ ਪ੍ਰਦਾਨ ਕਰਨ ਵਾਲਾ ਵਿਸ਼ੇਸ਼ ਪ੍ਰਬੰਧ ਰੂਪ ਹੈ, ਜਿਸ ਦੀ ਆਧਾਰਭੂਮੀ ਲੋਕ ਮਾਨਸ ਹੈ। ਲੋਕ ਮਨ ਸਦੀਆਂ ਤੋਂ ਜੀਵਨ ਦੇ ਅਨੇਕ ਪਹਿਲੂਆਂ ਦੇ ਮਾਨਵੀ ਸੰਤੁਲਨ ਨੂੰ ਕਾਇਮ ਰਖਣ ਹਿੱਤ ਵਿਵਹਾਰਕ, ਸਿਧਾਂਤਕ, ਮਾਨਸਿਕ ਅਤੇ ਅਧਿਆਤਮਿਕਤਾ ਦੇ ਰੂਪਾਂਤਰਣ ਤੇ ਨਿਰਮਾਣ ਕਰਨ ਹਿੱਤ 'ਧੁਰ ਕੀ ਬਾਣੀ' ਦੇ ਪ੍ਰਵਚਨ ਵਿਚੋਂ ਵਿਸ਼ਵ ਦ੍ਰਿਸ਼ਟੀ ਪ੍ਰਾਪਤ ਕਰਨ ਪ੍ਰਤੀ ਰੁਚਿਤ ਹੁੰਦਾ ਹੈ।

ਬਾਣੀ ਸੰਬੰਧੀ ਅਜੇਹੀ ਸਾਮੂਹਿਕ ਸਵੀਕ੍ਰਿਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਰਬਵਿਆਪਕਤਾ, ਪਰਮਾਣਿਕਤਾ ਅਤੇ ਮਹੱਤਤਾ ਨੂੰ ਪੂਰਨ ਰੂਪ ਵਿਚ ਨਿਸ਼ਚਿਤ ਕਰਦੀ ਹੈ ਕਿਉਂ ਜੋ 'ਗੁਰੂ ਗ੍ਰੰਥ ਸਾਹਿਬ' ਵਿਚ ਭਾਰਤ ਦੇ ਸਾਰੇ ਪ੍ਰਮੁੱਖ ਧਰਮਾਂ ਨਾਲ ਸਬੰਧਿਤ ਪੈਰੋਕਾਰਾਂ ਦੀ ਬਾਣੀ ਦਾ ਸੰਕਲਨ ਕੀਤਾ ਗਿਆ ਹੈ। ਵੱਖ-ਵੱਖ ਧਰਮਾਂ, ਫ਼ਿਰਕਿਆਂ, ਜਾਤਾਂ ਅਤੇ ਕਿੱਤਿਆਂ ਦੇ ਭਗਤਾਂ ਦੀ ਬਾਣੀ ਨੂੰ ਤਰਤੀਬਧ ਕਰਕੇ ਅੰਕਿਤ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ 974 ਸ਼ਬਦ, ਗੁਰੂ ਅੰਗਦ ਦੇਵ ਜੀ ਦੇ 62 ਸ਼ਬਦ, ਗੁਰੂ ਅਮਰਦਾਸ ਜੀ ਦੇ 907 ਸ਼ਬਦ, ਗੁਰੂ ਰਾਮਦਾਸ ਜੀ ਦੇ 679 ਸ਼ਬਦ, ਗੁਰੂ ਅਰਜਨ ਦੇਵ ਜੀ ਦੇ 2218 ਸ਼ਬਦ, ਗੁਰੂ ਤੇਗ ਬਹਾਦਰ ਜੀ ਦੇ 115 ਸ਼ਬਦ, ਬਾਬਾ ਸ਼ੇਖ ਫ਼ਰੀਦ ਜੀ ਦੇ 116 ਸ਼ਬਦ, ਭਗਤ ਕਬੀਰ ਜੀ ਦੇ 541 ਸ਼ਬਦ, ਭਗਤ ਨਾਮਦੇਵ ਜੀ ਦੇ 61 ਸ਼ਬਦ, ਭਗਤ ਰਵਿਦਾਸ ਜੀ ਦੇ 40 ਸ਼ਬਦ, ਭਗਤ ਤ੍ਰਿਲੋਚਨ ਜੀ ਦੇ 4 ਸ਼ਬਦ, ਭਗਤ ਜੈਦੇਵ ਜੀ ਦੇ ਦੋ ਸ਼ਬਦ, ਭਗਤ ਰਾਮਾਨੰਦ ਜੀ ਦਾ ਇਕ ਸ਼ਬਦ, ਭਗਤ ਪੀਪਾ ਜੀ ਦਾ ਇਕ ਸ਼ਬਦ, ਭਗਤ ਸੈਣ ਜੀ ਦਾ ਇਕ ਸ਼ਬਦ, ਭਗਤ ਧੰਨਾ ਜੀ ਦੇ ਤਿੰਨ ਸ਼ਬਦ, ਭਗਤ ਸੱਤਾ ਜੀ ਦੇ ਤਿੰਨ ਸ਼ਬਦ, ਭਗਤ ਪਰਮਾਨੰਦ ਜੀ ਦਾ ਇਕ ਸ਼ਬਦ, ਭਗਤ ਸੂਰਦਾਸ ਜੀ ਦਾ ਇਕ ਸ਼ਬਦ, ਬਾਬਾ ਸੁੰਦਰ ਜੀ ਦੇ ਛੇ ਸ਼ਬਦ, ਰਾਇ ਬਲਵੰਡ ਜੀ ਦੇ ਪੰਜ ਸ਼ਬਦ, ਭਗਤ ਭੀਖਣ ਜੀ ਦੇ ਦੋ ਸ਼ਬਦ, ਭਗਤ ਸਦਨਾ ਜੀ ਦਾ ਇਕ ਸ਼ਬਦ, ਭਗਤ ਬੇਣੀ ਜੀ ਦਾ ਇਕ ਸ਼ਬਦ। ਇਸ ਤੋਂ ਇਲਾਵਾ ਭੱਟਾਂ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: ਕਲ, ਸਲ੍ਯ, ਦਲ੍ਯ, ਨਲ੍ਯ, ਬਲ੍ਯ, ਜਲ੍ਯ, ਭਲ੍ਯ, ਭਿੱਖਾ, ਜਾਲਪ, ਮਥੁਰਾ, ਕੀਰਤ, ਹਰਿਬੰਸ ਆਦਿ ਦੇ 123 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਰਚਨਾ ਅਤੇ ਉਕਤ ਭਗਤਾਂ ਦੀ ਬਾਣੀ ਦਾ ਸ਼ਾਮਲ ਹੋਣਾ ਸਾਧਾਰਨ ਰੂਪ ਵਿਚ ਹੀ ਸਭਿਆਚਾਰ ਨੂੰ ਸਾਮੂਹਿਕ ਮਾਨਵੀ ਰਹਿਤਲ ਦੇ ਅਰਥਾਂ ਵਿਚ ਗ੍ਰਹਿਣ ਕਰਨ ਦੀ ਪ੍ਰਕ੍ਰਿਆ ਵਿਚੋਂ ਉਜਾਗਰ ਹੁੰਦਾ ਹੈ।

ਇਤਿਹਾਸਕ ਪਰਿਪੇਖ ਦੇ ਅੰਤਰਗਤ ਅਵਲੋਕਨ ਕਰੀਏ ਤਾਂ ਸਮੁੱਚੀ ਬਾਣੀ ਦੀ ਸਿਰਜਣਾ ਉਸ ਕਾਲ ਵਿਚ ਉਤਪੰਨ ਹੋਈ ਜਦੋਂ ਜਨਸਾਧਾਰਣ ਰਾਜਨੀਤਿਕ ਪਰਿਸਥਿਤੀਆਂ ਅਧੀਨ ਸਮਾਜਕ, ਧਾਰਮਿਕ, ਸਭਿਆਚਾਰਕ ਅਤੇ ਨੈਤਿਕ ਰੂਪ ਵਿਚ ਸ਼ੋਸ਼ਿਤ ਅਤੇ ਦੀਨ ਹੀਨ ਸਥਿਤੀ ਵਿਚ ਸੀ ਨਾ ਸਿਰਫ਼ ਪੰਜਾਬ ਬਲਕਿ ਦੇਸ਼ ਦੇ ਵੱਖ-ਵੱਖ ਇਲਾਕਿਆਂ ਵਿਚੋਂ ਆਏ ਸੰਤਾਂ ਭਗਤਾਂ ਦੀ ਬਾਣੀ ਜਿਥੇ ਅਧਿਆਤਮਿਕ ਅਨੁਭਵ ਦੀ ਅਨੁਭੂਤੀ ਨਾਲ ਸੰਬੰਧਿਤ ਹੈ, ਉਥੇ ਤਤਕਾਲੀਨ ਸਮਾਜਕ ਚੇਤਨਾ ਦੀ ਅਭਿਵਿਅਕਤੀ ਵੀ ਕਰਦੀ ਹੈ। 13ਵੀਂ ਸਦੀ ਵਿਚ ਭਗਤ ਨਾਮਦੇਵ ਨੇ ਮਹਾਰਾਸ਼ਟਰ ਵਿਚ ਪ੍ਰਭੂ ਪ੍ਰਤੀ ਆਪਣੀ ਸ਼ਰਧਾ ਅਤੇ ਆਸਥਾ ਨੂੰ ਬਾਣੀ ਰੂਪ ਵਿਚ ਅਭਿਵਿਅਕਤ ਕਰਦਿਆਂ ਕੀਰਤਨ ਦੁਆਰਾ ਗਾਇਆ। ਆਪ ਕੀਰਤਨ ਦੀ ਵਾਰਕਰੀ ਸੰਪਰਦਾ ਨਾਲ ਸੰਬੰਧਿਤ ਸਨ, ਇਹ ਇਕ ਪ੍ਰਕਾਰ ਦੀ ਕੀਰਤਨ ਮੰਡਲੀ ਸੀ, ਜੋ ਕਿ ਆਪਣੇ ਵੀਠਲ ਦੇ ਮੰਦਰਾਂ ਦੀ ਯਾਤਰਾ ਕਰਦੀ ਅਤੇ ਪ੍ਰਭੂ ਦੇ ਗੀਤਾਂ ਦਾ ਗਾਇਨ ਕਰਦੀ। ਇਸ ਪ੍ਰਕਾਰ ਭਿੰਨ-ਭਿੰਨ ਸੰਪਰਦਾਵਾਂ ਫ਼ਿਰਕਿਆਂ ਵਿਚੋਂ ਆਏ ਸੰਤ ਭਗਤ, ਜਿਥੇ ਆਪਣੀ ਸੰਪਰਦਾ ਦੀ ਪ੍ਰਤੀਨਿਧਤਾ ਕਰਦੇ ਸਨ, ਉਥੇ ਸਮੁੱਚ ਰੂਪ ਵਿਚ ਜੀਵ ਆਤਮਾ ਪਰਮਾਤਮਾ ਦੇ ਅਨੁਭਵ ਬੋਧ ਨੂੰ ਗਿਆਨ ਦੁਆਰਾ ਅਭਿਵਿਅਕਤ ਕਰ ਰਹੇ ਸਨ। ਇਨ੍ਹਾਂ ਵਿਚ ਪ੍ਰਮੁੱਖ ਰੂਪ ਵਿਚ ਵੱਲਭ ਸੰਪਰਦਾਇ ਵਿਚੋਂ ਸੂਰਦਾਸ, ਚੇਤਨੰਯ ਸੰਪਰਦਾਇ ਵਿਚੋਂ ਬੰਗਾਲ ਦੇ ਭਗਤ ਜੈਦੇਵ, ਰਾਮਨੰਦ ਸੰਪਰਦਾਇ ਦੇ ਭਗਤ ਰਾਮਾਨੁਜ, ਭਗਤ ਰਾਮਨੰਦ, ਭਗਤ ਪੀਪਾ ਜੀ, ਭਗਤ ਸੈਣ, ਭਗਤ ਕਬੀਰ ਜੀ ਅਤੇ ਮੁਸਲਮਾਨ ਸੂਫ਼ੀ ਫ਼ਕੀਰ ਬਾਬਾ ਫ਼ਰੀਦ ਅਤੇ ਭੀਖਣ ਜੀ। ਇਨ੍ਹਾਂ ਸਾਰਿਆਂ ਸੰਤ ਭਗਤਾਂ ਦੀ ਬਾਣੀ ਅੰਤਰਨਿਹਤ ਜਿਥੇ ਭਾਰਤੀ ਸਮਾਜ ਦੀ ਸਭਿਆਚਾਰਕ ਅਤੇ ਸਾਂਸਕ੍ਰਿਤੀ ਦੀ ਪ੍ਰਸਤੁਤੀ ਹੋ ਰਹੀ ਹੈ, ਉਥੇ ਇਹ ਸਾਰੇ ਗੁਰਮਤਿ ਵਿਚਾਰਧਾਰਾ ਦੇ ਇਕ ਸੂਤਰ ਵਿਚ ਬੱਝੇ ਹੋਏ ਹਨ। ਗੁਰਮਤਿ ਵਿਚਾਰਧਾਰਾ ਦੇ ਅਧਾਰ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਸੰਚਾਰ ਦੀ ਪੱਧਰ ਤੇ ਮਨੁੱਖ ਦੇ ਰੂਪਾਂਤਰਣ ਅਤੇ ਨਵ-ਨਿਰਮਾਣ ਪ੍ਰਤੀ ਸਮੂਹਿਕ ਰੂਪ ਵਿਚ ਕਾਰਜਸ਼ੀਲ ਹੋ ਰਿਹਾ ਹੈ। ਇਥੇ ਇਹ ਸਪਸ਼ਟ ਕਰਨਾ ਵੀ ਉਚਿਤ ਹੈ ਕਿ ਇਹ ਸੰਦੇਸ਼ ਨਿਰੋਲ ਮਨੁੱਖੀ ਕਦਰਾਂ-ਕੀਮਤਾਂ ਅਤੇ ਸਮਾਜਕ ਮੁਲਾਂ ਦੀ ਸਾਧਾਰਣ ਪੇਸ਼ਕਾਰੀ ਨਹੀਂ ਬਲਕਿ ਇਸ ਦੇ ਅੰਤਰਗਤ ਮਨੁੱਖ, ਸ੍ਰਿਸ਼ਟੀ, ਬ੍ਰਹਿਮੰਡ ਦੇ ਰਹੱਸ ਨੂੰ ਸਮਝਣ ਬੁੱਝਣ ਦੀ ਵਿਧੀ ਵੀ ਮੌਜੂਦ ਹੈ। ਇਹੀ ਵਿਧੀ ਹਰ ਯੁਗ ਵਿਚ ਲੋਕ ਮਾਨਸ ਨੂੰ ਨਵੀਆਂ ਪ੍ਰਸਥਿਤੀਆਂ ਅਤੇ ਨਵੀਆਂ ਚੁਣੌਤੀਆਂ ਅਨੁਸਾਰ ਵਿਵਹਾਰਕ ਰੂਪ ਵਿਚ ਕਾਰਜਸ਼ੀਲ ਕਰਦੀ ਹੈ, ਗੁਰੂ ਸਾਹਿਬਾਨ ਅਤੇ ਸੰਤ ਭਗਤਾਂ ਦਾ ਪੂਰਵਕਾਲੀਨ ਅਧਿਆਤਮਿਕ ਚਿੰਤਨ ਅਤੇ ਸਮਕਾਲੀਨ ਚੇਤਨਾ ਦੀ ਅਭਿਵਿਅਕਤੀ ਸ਼ਬਦ ਰੂਪ ਵਿਚ ਦ੍ਰਿਸ਼ਟਮਾਨ ਹੋ ਰਹੀ ਹੈ। 'ਸ਼ਬਦ' ਇਥੇ ਖੋਜ ਦਾ ਮਾਰਗ ਹੈ। ਬਾਣੀ ਨਾਮ ਹੈ। ਨਾਮ ਉਸ 'ਓਮ' ਦਾ ਹੈ। ਓਮ ਜੋ ਸੁੰਨਸਮਾਧ ਹੈ। ਜਿਸ ਤਕ ਪਹੁੰਚ ਸੰਭਵ ਨਹੀਂ, ਪਰੰਤੂ ਫਿਰ ਵੀ ਖੋਜ ਨਿਰੰਤਰ ਜਾਰੀ ਹੈ। ਇਹ ਖੋਜ ਬਾਣੀ/ਸ਼ਬਦ/ਨਾਮ ਦੀ ਨਿਰੰਤਰਤਾ ਦੇ ਸਹਿਜ ਲਈ ਭਗਤੀ ਦੀ ਲਖਾਇਕ ਹੈ। ਜਿਸ ਨੂੰ 'ਖੋਜਤ ਖੋਜਤ ਖੋਜ ਬੀਚਾਰਿਓ ਰਾਮ ਨਾਮ ਤਤ ਸਾਰ' ਦੇ ਰੂਪ ਵਿਚ ਜਾਣਿਆ ਜਾ ਸਕਦਾ ਹੈ।

ਉਪਰੋਕਤ ਵਿਚਾਰ ਗੁਰਬਾਣੀ ਦੇ ਅਧਿਆਤਮਿਕ ਸਤਿ ਨੂੰ ਪੂਰਵਕਾਲੀਨ, ਸਮਕਾਲੀਨ ਅਤੇ ਵਰਤਮਾਨ ਦੇ ਪ੍ਰਸੰਗ ਵਿਚ ਸਮਝਣ ਹਿੱਤ ਮਾਰਗ ਦਰਸ਼ਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਦੀ ਆਮਦ ਇਕਵੀਂ ਸਦੀ ਦੇ ਮਾਨਵ, ਸਮਾਜ ਸਿਰਜਨਾ, ਸਾਂਝੀਵਾਲਤਾ ਅਤੇ ਵਿਸ਼ਵ ਦ੍ਰਿਸ਼ਟੀ ਨੂੰ ਪ੍ਰਕਾਸ਼ ਕਰਨ ਹਿਤ ਵਿਸ਼ੇਸ਼ ਤੌਰ 'ਤੇ ਪ੍ਰਮੁੱਖ ਭੂਮਿਕਾ ਨਿਭਾਵੇਗੀ। ਇਸ ਕਾਰਜ ਹਿਤ ਯੂਨੀਵਰਸਿਟੀ ਵੱਲੋਂ ਅਕਾਦਮਿਕ ਪੱਧਰ 'ਤੇ ਵਿਸ਼ੇਸ਼ ਕਾਰਜ ਉਲੀਕੇ ਗਏ ਹਨ। ਸਤੰਬਰ 2003 ਤੋਂ ਸਤੰਬਰ 2004 ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਵੱਖ-ਵੱਖ ਅਕਾਦਮਿਕ, ਸਭਿਆਚਾਰਕ ਅਤੇ ਧਾਰਮਿਕ ਪ੍ਰੋਗਰਾਮ ਦੀ ਪ੍ਰਸਤੁਤੀ ਵਿਸ਼ੇਸ਼ ਉਪਲਬੱਧੀ ਵਜੋਂ ਰੂਪਮਾਨ ਹੋਵੇਗੀ। ਪੰਜਾਬੀ ਸਾਹਿਤ ਅਧਿਐਨ ਵਿਭਾਗ, ਯੂਨੀਵਰਸਿਟੀ ਦੀ ਉੱਚੀ ਸੁਚੀ ਸੋਚ ਅਤੇ ਕਾਰਜਸ਼ੀਲਤਾ ਲਈ ਪ੍ਰਤਿਬੱਧ, ਸਾਹਿਤ ਅਤੇ ਖੋਜ ਦੇ ਪੱਧਰ ਤੇ ਪਾਠਕਾਂ/ਵਿਦਿਆਰਥੀਆਂ ਅਤੇ ਚਿੰਤਕਾਂ ਨਾਲ ਆਪਣੇ ਵਿਚਾਰਾਂ ਨੂੰ ਸਾਂਝਿਆ ਕਰ ਰਿਹਾ ਹੈ। ਵਿਭਾਗ ਵੱਲੋਂ ਪ੍ਰਕਾਸ਼ਿਤ 'ਖੋਜ ਪਤ੍ਰਿਕਾ' ਪਿਛਲੇ 37 ਵਰ੍ਹਿਆਂ ਤੋਂ ਸਾਹਿਤ ਜਗਤ ਵਿਚ ਨਿਰੰਤਰ ਕਾਰਜਸ਼ੀਲ ਹੈ। 'ਗੋਲਡਨ ਜੁਬਲੀ ਅੰਕ' ਸਹਿਤ ਆਪਣੀ ਸਾਹਿਤਿਕ ਪ੍ਰਤਿਬੱਧਤਾ ਅਤੇ ਪ੍ਰਤਿਸ਼ਠਤਾ ਨੂੰ ਆਪ ਸਭ ਸਾਂਹਵੇ ਅਸੀਂ ਪਹਿਲਾਂ ਹੀ ਪ੍ਰਸਤੁੱਤ ਕਰ ਚੁੱਕੇ ਹਾਂ। ਸਾਡਾ

ਅਗਲੇਰਾ ਕਦਮ ਖੋਜ ਅਤੇ ਅਧਿਐਨ ਦੀ ਮੰਥਨ ਪ੍ਰਕਿਰਿਆ ਵਿਚੋਂ ਵੱਖ-ਵੱਖ ਵਿਸ਼ੇਸ਼ ਅੰਕਾਂ ਵਿਚ ਖੋਜ ਸਮਗਰੀ ਨੂੰ ਪ੍ਰਸਤੁੱਤ ਕਰਨ ਦਾ ਯਤਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਵਿਭਾਗ ਵੱਲੋਂ ਖੋਜ ਪਤ੍ਰਿਕਾ ਦੇ ਤਿੰਨ ਵਿਸ਼ੇਸ਼ ਅੰਕ ਉਲੀਕੇ ਗਏ ਹਨ; ਜਿਨ੍ਹਾਂ ਵਿਚ ਨਿਸ਼ਚਿਤ ਰੂਪ ਵਿਚ ਇਹ ਯਤਨ ਕੀਤਾ ਜਾਵੇਗਾ ਕਿ ਵਿਸ਼ੇ ਮਾਹਿਰ ਵਿਦਵਾਨਾਂ ਦੇ ਖੋਜ ਪੱਤਰਾਂ ਨੂੰ ਸ਼ਾਮਲ ਕਰਦਿਆਂ ਇਕੀਵੀਂ ਸਦੀ ਦੇ ਪਰਿਪੇਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਰਚਨਾ, ਸਰੂਪ, ਪਰਿਪੇਖ, ਪ੍ਰਸੰਗਿਕਤਾ, ਸਰਬਸਾਂਝੀਵਾਲਤਾ ਵਿਸ਼ੇ ਵਸਤੂ ਅਤੇ ਸੰਕਲਪ ਨੂੰ ਸਮੁੱਚ ਰੂਪ ਵਿਚ ਪ੍ਰਸਤੁੱਤ ਕਰ ਸਕੀਏ। ਇਸ ਕਾਰਜ ਹਿੱਤ ਤਿੰਨ ਵਿਸ਼ੇਸ਼ ਅੰਕਾਂ ਨੂੰ ਵਿਉਂਤਬੱਧ ਰੂਪ ਵਿਚ ਉਲੀਕਿਆ ਗਿਆ ਹੈ, ਤਾਂ ਜੋ, ਗੁਰਮਤਿ ਵਿਚਾਰਧਾਰਾ, ਸੰਕਲਨ, ਸੰਕਲਪ ਅਤੇ ਕਾਰਜ ਦੀ ਨਿਰੰਤਰਤਾ ਨੂੰ ਸਮੁੱਚੇ ਤੌਰ 'ਤੇ ਸੰਵਾਦ ਰੂਪ ਵਿਚ ਸਿਰਜਿਆ ਜਾ ਸਕੇ। ਇਸ ਦੇ ਅੰਤਰਗਤ ਪ੍ਰਥਮ ਰੂਪ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ' ਵਿਸ਼ੇਸ਼ ਅੰਕ ਪ੍ਰਸਤੁੱਤ ਕੀਤਾ ਜਾ ਰਿਹਾ ਹੈ। ਬਾਣੀ ਦੇ ਰਚੈਤਾ ਗੁਰੂ ਸਾਹਿਬਾਨ ਅਤੇ ਸੰਤ ਭਗਤ ਸਨ। ਪੂਰਵਕਾਲੀਨ ਅਤੇ ਸਮਕਾਲੀਨ ਅਧਿਆਤਮ ਚਿੰਤਨ-ਦ੍ਰਿਸ਼ਟੀਆਂ ਦੇ ਧਾਰਨੀ ਬਾਣੀਕਾਰਾਂ ਨੇ ਮਨੁੱਖ ਅਤੇ ਜਗਤ ਪ੍ਰਤੀ ਵਿਚਾਰ ਅਤੇ ਅਭਿਵਿਅਕਤੀ ਦੀ ਪੱਧਰ ਤੇ ਵਿਸ਼ਵ ਦ੍ਰਿਸ਼ਟੀ ਪ੍ਰਦਾਨ ਕਰਨ ਵਾਲਾ ਦ੍ਰਿਸ਼ਟੀਕੋਣ ਪ੍ਰਸਤੁੱਤ ਕੀਤਾ, ਜੋ ਸਭ ਨੂੰ ਵਿਚਾਰ ਦੇ ਪੱਧਰ 'ਤੇ ਇਕ ਸੂਤਰ ਵਿਚ ਜੋੜਦਾ ਹੈ, ਜਿਸ ਦੇ ਸਨਮੁੱਖ ਧਾਰਮਿਕ, ਪ੍ਰਾਂਤਕ, ਭਾਸ਼ਾਈ, ਸੰਪਰਦਾਇਕ ਵਖਰੇਵੇਂ ਮਹੱਤਵਹੀਨ ਹੋ ਜਾਂਦੇ ਹਨ। ਗੁਰਮਤਿ ਵਿਚਾਰਧਾਰਾ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੁੰਦਾ ਹੈ, ਜਿਨ੍ਹਾਂ ਨੇ ਆਪਣੀ ਰਚਨਾ ਵਿਚ ਆਪਣੇ ਆਪ ਨੂੰ 'ਸ਼ਾਇਰ' ਜਾਂ 'ਢਾਡੀ' ਆਖ ਕੇ ਰਚਨਕਾਰ ਹੋਣ ਦਾ ਪ੍ਰਮਾਣ ਵੀ ਦਿੱਤਾ, ਨਾਲ ਹੀ ਉਸ ਦੈਵੀ ਬਾਣੀ ਦੇ ਇਲਹਾਮ ਸਰੂਪ ਨੂੰ ਪ੍ਰਤੱਖ ਵੀ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਸੰਕਲਨ ਅਤੇ ਸੰਪਾਦਨ ਕਰਨ ਸਮੇਂ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਨੇ ਗੁਰਮਤਿ ਵਿਚਾਰਧਾਰਾ ਦੀ ਵਿਸ਼ਵ ਦ੍ਰਿਸ਼ਟੀ ਨੂੰ ਮੰਨਦਿਆਂ ਸਮਕਾਲੀ ਅਤੇ ਪੂਰਵਕਾਲੀਨ ਸੰਤਾਂ ਭਗਤਾਂ ਦੀ ਬਾਣੀ ਨੂੰ ਇਸ ਵਿਚ ਸੰਗ੍ਰਹਿਤ ਕੀਤਾ, ਜਿਸ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹੱਤਤਾ ਅਤੇ ਸਰਬਵਿਆਪਕਤਾ ਵਿਸ਼ਿਸ਼ਟ ਰੂਪ ਵਿਚ ਉਜਾਗਰ ਹੁੰਦੀ ਹੈ। ਉਕਤ ਨੂੰ ਧਿਆਨ ਵਿਚ ਰਖਦਿਆਂ ਸਰਵ ਪ੍ਰਥਮ 'ਖੋਜ ਪਤ੍ਰਿਕਾ ਦਾ ਬਾਣੀਕਾਰ ਵਿਸ਼ੇਸ਼ ਅੰਕ' ਨਿੱਗਰ ਅਤੇ ਪ੍ਰੌਢ ਖੋਜ ਅਧਿਐਨ ਸਮੱਗਰੀ ਵਜੋਂ ਪਛਾਣਿਆ ਜਾ ਸਕਦਾ ਹੈ। ਇਸ ਵਿਸ਼ੇਸ਼ ਅੰਕ ਦੇ ਲਈ ਵੱਖ-ਵੱਖ ਪ੍ਰਤਿਸ਼ਠਿਤ ਵਿਦਵਾਨਾਂ ਨੂੰ ਬੇਨਤੀ ਕੀਤੀ ਗਈ ਸੀ, ਜਿਨ੍ਹਾਂ ਦੇ ਸਹਿਯੋਗ ਦੁਆਰਾ ਪ੍ਰਾਪਤ ਖੋਜ ਪੱਤਰਾਂ ਨੂੰ ਇਸ ਅੰਕ ਵਿਚ ਸ਼ਾਮਲ ਕੀਤਾ ਗਿਆ ਹੈ। ਇਸ ਵਿਸ਼ੇਸ਼ ਅੰਕ ਵਿਚ ਉਨੱਤੀ ਖੋਜ ਪੱਤਰ ਸੰਕਲਿਤ ਹਨ। ਖੋਜ-ਪੱਤਰਾਂ ਵਿਚ ਪ੍ਰਸਤੁਤ ਵਿਦਵਾਨਾਂ ਦੇ ਵਿਚਾਰ ਉਨ੍ਹਾਂ ਦੇ ਨਿਜੀ ਅਤੇ ਮੌਲਿਕ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ ਅਤੇ 15 ਭਗਤਾਂ ਦੇ ਜੀਵਨ ਸ਼ਖ਼ਸੀਅਤ ਅਤੇ ਬਾਣੀ ਰਚਨਾ ਨੂੰ ਵੱਖ-ਵੱਖ ਖੋਜ ਪੱਤਰਾਂ ਦੇ ਰੂਪ ਵਿਚ ਸ਼ਾਮਲ ਕੀਤਾ ਗਿਆ ਹੈ। ਅੰਤ ਵਿਚ ਦੋ ਪੁਸਤਕਾਂ ਦੇ ਰੀਵੀਊ ਸ਼ਾਮਲ ਕੀਤੇ ਗਏ ਹਨ। ਇਨ੍ਹਾਂ ਪੁਸਤਕਾਂ ਦੇ ਰੀਵੀਊਕਾਰ ਸਾਹਿਤ ਦੇ ਪ੍ਰਤਿਸ਼ਠਤ ਵਿਦਵਾਨ ਅਲੋਚਕ ਹਨ। ਅਸੀਂ ਇਨ੍ਹਾਂ ਸਾਰੀਆਂ ਨਵ-ਪੁਸਤਕਾਂ ਦੀ ਆਮਦ ਦਾ ਸੁਆਗਤ ਕਰਦੇ ਹਾਂ। ਅਸੀਂ ਇਨ੍ਹਾਂ ਸਾਰੇ ਵਿਦਵਾਨਾਂ ਦੇ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ, ਜਿਨ੍ਹਾਂ ਦੇ ਸਹਿਯੋਗ ਸਦਕਾ ਇਹ ਵਿਸ਼ੇਸ਼ ਅੰਕ ਆਪਣਾ ਵਿਲੱਖਣ ਸਰੂਪ ਗ੍ਰਹਿਣ ਕਰ ਸਕਿਆ ਹੈ। ਖੋਜ ਪਤ੍ਰਿਕਾ ਦੇ ਸੰਪਾਦਕ ਡਾ. ਗੁਰਨਾਇਬ ਸਿੰਘ ਅਤੇ ਡਾ. ਰਾਜਿੰਦਰ ਲਹਿਰੀ ਨੇ ਇਸ ਅੰਕ ਨੂੰ ਰੂਪ ਦੇਣ ਲਈ ਆਪੋ ਆਪਣੀ ਕੁਸ਼ਲਤਾ ਅਨੁਸਾਰ ਭਰਪੂਰ ਯੋਗਦਾਨ ਪਾਇਆ ਹੈ। ਇਸ ਅੰਕ ਦੇ ਸਹਾਇਕ ਸੰਪਾਦਕ ਡਾ. ਭੀਮਇੰਦਰ ਸਿੰਘ ਨੇ ਇਸ ਕਾਰਜ ਲਈ ਮਿਹਨਤ ਕਰਦਿਆਂ ਇਸ ਦੀ ਪ੍ਰਕਾਸ਼ਨਾ ਲਈ ਅਹਿਮ ਭੂਮਿਕਾ ਨਿਭਾਈ ਹੈ। ਧੰਨਵਾਦੀ ਹਾਂ ਮੁਖੀ ਪਬਲੀਕੇਸ਼ਨ ਬਿਊਰੋ ਦੀ ਜਿਨ੍ਹਾਂ ਨੇ ਇਸ ਦੀ ਪ੍ਰਕਾਸ਼ਨਾ ਨੂੰ ਸਮੇਂ ਬੱਧ ਕਰਦਿਆਂ ਪਾਠਕਾਂ ਦੇ ਰੂ-ਬ-ਰੂ ਕੀਤਾ ਹੈ। ਆਸ ਹੈ ਇਸ ਅੰਕ ਦੇ ਪ੍ਰਕਾਸ਼ਨ ਨਾਲ ਸੁਹਿਰਦ ਪਾਠਕ, ਵਿਦਵਾਨ ਅਤੇ ਵਿਦਿਆਰਥੀ ਸਾਡੇ ਇਸ ਯਤਨ ਨੂੰ ਭਰਵਾਂ ਹੁੰਗਾਰਾ ਦੇਣਗੇ।

ਡਾ. ਅੰਮ੍ਰਿਤਪਾਲ ਕੌਰ
ਮੁੱਖ ਸੰਪਾਦਕ

ਪੰਜਾਬੀ ਸਾਹਿਤ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਗੁਰੂ ਨਾਨਕ ਦਾ ਸਮਾਜਕ ਆਦਰਸ਼

ਡਾ. ਟੀ. ਆਰ. ਵਿਨੋਦ

ਆਪਣੀਆਂ ਕੁਦਰਤੀ ਜ਼ਰੂਰਤਾਂ ਅਤੇ ਸਭਿਆਚਾਰਕ ਇੱਛਾਵਾਂ ਦੀ ਪੂਰਤੀ ਲਈ ਮਨੁੱਖਾਂ ਨੂੰ ਪ੍ਰਾਪਤੀ ਦੇ ਇਕੋ ਸੋਮੇ 'ਕੁਦਰਤ' ਨਾਲ ਘੋਲ ਕਰਨਾ ਪੈਂਦਾ ਹੈ। ਇਸ ਲਈ ਮਨੁੱਖ ਦੀ ਬੁਨਿਆਦੀ ਸਮੱਸਿਆ ਕੁਦਰਤ ਨਾਲ ਘੋਲ ਵਿਚ ਜਿੱਤ ਪ੍ਰਾਪਤ ਕਰਨ ਦੀ ਹੈ ਅਥਵਾ ਕੁਦਰਤ ਉੱਤੇ ਕਾਬੂ ਦੀ ਹੈ। ਇਸ ਘੋਲ ਵਿਚੋਂ ਪ੍ਰਾਪਤ ਕੀਤਾ ਗਿਆਨ, ਗਿਆਨ ਦੀ ਮਦਦ ਨਾਲ ਸੰਦ ਬਣਾਉਣ-ਵਰਤਣ ਦੀ ਜਾਚ ਅਤੇ ਸੰਦ-ਮਨੁੱਖ ਦੀ ਸਭਿਅਤਾ ਹੈ, ਜਿਹੜੀ ਮਨੁੱਖ ਨੂੰ ਕੁਦਰਤ ਦੇ ਮੁਕਾਬਲੇ ਵਿਚ ਲਗਾਤਾਰ ਵਧੇਰੇ ਬਲਵਾਨ ਬਣਾਉਂਦੀ ਰਹਿੰਦੀ ਹੈ। ਕਿਸੇ ਸਮੇਂ ਦੀ ਸਭਿਅਤਾ ਦੀ ਪੱਧਰ ਦੇ ਅਨੁਸਾਰ ਮਨੁੱਖ ਪਰਸਪਰ ਰਿਸ਼ਤਿਆਂ ਵਿਚ ਬੱਝਦਾ ਹੈ ਅਤੇ ਇਨ੍ਹਾਂ ਪਰਸਪਰ ਰਿਸ਼ਤਿਆਂ ਅਧੀਨ ਮਨੁੱਖ ਦੀਆਂ ਲੋੜਾਂ, ਇੱਛਾਵਾਂ ਅਤੇ ਵਿਚਾਰ ਜਨਮ ਲੈਂਦੇ, ਵਿਗਸਦੇ ਅਤੇ ਬਿਨਸਦੇ-ਬਦਲਦੇ ਰਹਿੰਦੇ ਹਨ। ਇਹ ਲੋੜਾਂ, ਇੱਛਾਵਾਂ ਅਤੇ ਵਿਚਾਰ ਮਨੁੱਖ ਦੀ ਸੰਸਕ੍ਰਿਤੀ ਹਨ, ਜਿਸ ਦਾ ਸਥੂਲ ਰੂਪ ਸਮੇਂ ਦੀਆਂ ਸੰਸਥਾਵਾਂ ਹੁੰਦੀਆਂ ਹਨ ਅਤੇ ਜਿਹੜੀ ਮਨੁੱਖੀ ਸਭਿਅਤਾ ਵਿਚੋਂ ਉਸ ਦੇ ਅਨੁਸਾਰ ਪੈਦਾ ਹੋ ਕੇ ਸਭਿਅਤਾ ਨੂੰ ਸਥੂਲ ਰੂਪ ਪ੍ਰਦਾਨ ਕਰਨ ਵਿਚ ਸਹਾਇਕ ਹੁੰਦੀ ਹੈ। ਕਿਸੇ ਖ਼ਾਸ ਯੁੱਗ ਵਿਚ ਪ੍ਰਚਲਿਤ ਸਭਿਅਤਾ/ਪੈਦਾਵਾਰ ਦੇ ਸੰਦ ਅਤੇ ਉਨ੍ਹਾਂ ਨੂੰ ਬਣਾਉਣ-ਵਰਤਣ ਦੀ ਜਾਚ, ਜਦੋਂ ਉਸ ਸਮੇਂ ਵਿਚ ਪ੍ਰਚਲਿਤ ਸੰਸਕ੍ਰਿਤੀ (ਸਮਾਜੀ ਰਿਸ਼ਤਿਆਂ ਦਾ ਦਿਮਾਗੀ ਰੂਪ) ਤੋਂ ਅੱਗੇ ਲੰਘ ਜਾਂਦੀ ਹੈ, ਤਾਂ ਸੰਸਕ੍ਰਿਤੀ ਅਜਿਹੀ ਸਥਿਤੀ ਵਿਚ ਸਭਿਅਤਾ ਦੇ ਵਿਕਾਸ ਦੀ ਬਾਧਕ ਬਣ ਜਾਂਦੀ ਹੈ। ਅਜਿਹੇ ਸਮੇਂ ਅਗੇਰੇ ਲੰਘ ਚੁੱਕੀ ਸਭਿਅਤਾ ਨਵੇਂ ਪੈਦਾਵਾਰੀ ਸਮਾਜਕ ਰਿਸ਼ਤਿਆਂ ਅਤੇ ਉਨ੍ਹਾਂ ਦੇ ਆਧਾਰ ਤੇ ਉਸਰੀ ਨਵੀਂ ਮਾਨਸਿਕ ਸੰਸਕ੍ਰਿਤੀ ਦੀ ਮੰਗ ਕਰਦੀ ਹੈ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਮਨੁੱਖ ਨੂੰ ਇਹ ਮੰਗ ਪੂਰੀ ਕਰਨੀ ਪਈ ਹੈ। ਸਮਾਜੀ ਵਿਕਾਸ ਦਾ ਇਹ ਅਟੱਲ ਅਤੇ ਬਾਹਰਮੁਖੀ (objective) ਨਿਯਮ ਹੈ, ਜਿਸ ਦੀ ਮਦਦ ਨਾਲ ਕਿਸੇ ਵੀ ਯੁੱਗ ਦੇ ਸਮਾਜਕ ਢਾਂਚੇ ਦਾ ਵਿਸ਼ਲੇਸ਼ਣ ਕਰਕੇ ਭਵਿੱਖ ਦੇ ਵਿਕਾਸ ਦੀ ਸੰਭਾਵਨਾ ਨੂੰ ਜਾਣਿਆ ਜਾ ਸਕਦਾ ਹੈ।

## ਗੁਰੂ ਨਾਨਕ ਦਾ ਆਦਰਸ਼

ਸਮਾਜੀ ਵਿਕਾਸ ਦੇ ਉਕਤ ਸਿਧਾਂਤ ਅਨੁਸਾਰ ਵਿਕਸਿਤ ਹੋਏ ਸਮਾਜ ਦੇ ਇਕ ਪੜਾ ਫਿਊਡਲ ਢਾਂਚੇ ਵਿਚ ਗੁਰੂ ਨਾਨਕ ਦਾ ਜਨਮ ਹੋਇਆ। ਗੁਰੂ ਸਾਹਿਬ ਦੇ ਸਮੇਂ ਵਿਚ ਸਭਿਅਤਾ ਅਤੇ ਸੰਸਕ੍ਰਿਤੀ ਵਿਚ ਜਿਹੜਾ ਅਮਿਟ ਖੱਪਾ ਪੈ ਗਿਆ ਸੀ; ਉਸ ਕਾਰਨ ਸਮਾਜੀ ਵਿਕਾਸ ਵਿਚ ਖੜੋਤ ਆ ਗਈ, ਜਿਸ ਦੇ ਸਿੱਟੇ ਵਜੋਂ ਵਿਦਮਾਨ ਬੁਨਿਆਦੀ ਸਮਾਜਕ ਰਿਸ਼ਤਾ ਨਿਰੋਲ ਜ਼ਾਲਮ-ਮਜ਼ਲੂਮ ਦਾ ਰਿਸ਼ਤਾ ਬਣ ਕੇ ਰਹਿ ਗਿਆ। ਇਸ ਰਿਸ਼ਤੇ ਨੂੰ ਅਕਸਦੀ ਸੰਸਕ੍ਰਿਤੀ ਉੱਤੇ ਗੁਰੂ ਨਾਨਕ ਨੇ ਕਠੋਰ ਵਾਰ ਕੀਤਾ ਅਤੇ ਮਨੁੱਖਵਾਦੀ ਦ੍ਰਿਸ਼ਟੀਕੋਣ ਤੋਂ ਤੱਤਕਾਲੀ ਹਾਕਮ ਜਮਾਤ (ਰਾਜੇ, ਰਜਵਾੜੇ ਅਤੇ ਉਨ੍ਹਾਂ ਦੇ ਵਿਚਾਰਧਾਰਕ ਬ੍ਰਾਹਮਣ ਤੇ ਮੌਲਵੀ) ਦੀ ਸਮੁੱਚੀ ਜੀਵਨ ਜਾਚ ਦਾ ਖੰਡਨ ਕਰਦੇ ਹੋਇਆਂ ਲੋਕ-ਲਹਿਰ (ਕਾਸ਼ਤਕਾਰ, ਕਾਰੀਗਰ-ਕੰਮੀ) ਵਿਚੋਂ ਪੈਦਾ ਹੋ ਰਹੀ ਸੰਸਕ੍ਰਿਤੀ ਦਾ ਪੱਖ ਪੂਰਿਆ। ਪ੍ਰਚਲਿਤ ਸੰਸਕ੍ਰਿਤੀ ਦੇ ਕੁੱਲ ਰੂਪਾਂ ਉੱਤੇ ਉਨ੍ਹਾਂ ਨੇ ਕਰੜਾ ਪ੍ਰਹਾਰ ਕੀਤਾ। ਮਜ਼ਹਬ ਦੇ ਖੇਤਰ ਵਿਚ ਉਨ੍ਹਾਂ ਨੇ ਬ੍ਰਾਹਮਣਾਂ ਦੇ ਬਹੁ ਦੇਵ ਵਾਦ, ਕਰਮ-ਕਾਂਡ ਅਤੇ ਹੋਰ ਫੋਕੀਆਂ ਰਸਮਾਂ-ਰੀਤਾਂ ਦਾ ਖੰਡਨ ਕੀਤਾ ਅਤੇ ਮੌਲਵੀਆਂ ਦੇ ਕਹਾਰ ਤੇ ਜਬਾਰ ਖ਼ੁਦਾ ਦੀ ਥਾਂ 'ਤੇ ਮੂਲ ਮੰਤਰ ਵਿਚ ਦਿੱਤੇ ਰੱਬ ਦੇ ਸਰੂਪ ਦਾ ਜਸ ਗਾਇਆ। ਸਮਾਜਕ ਵਿਵਸਥਾ ਦੇ ਖੇਤਰ ਵਿਚ ਉਨ੍ਹਾਂ ਨੇ ਜਾਤ-ਪਾਤ ਅਤੇ ਲਿੰਗ ਦੇ ਆਧਾਰ 'ਤੇ ਜਨਮ-ਜਾਤ ਵਿਸ਼ੇਸ਼

ਅਧਿਕਾਰਾਂ ਦੀ ਕਰੜੀ ਨਿਖੇਧੀ ਕੀਤੀ ਅਤੇ ਸੁਨੇਹਾ ਦਿੱਤਾ ਕਿ ਸੱਚੀ ਭਗਤੀ ਤੇ ਸਮੁੱਚੇ ਆਚਾਰ ਨਾਲ ਹੀ ਰੱਬ ਦੀ ਪ੍ਰਾਪਤੀ ਹੋ ਸਕਦੀ ਹੈ। ਸੰਗਤ ਅਤੇ ਪੰਗਤ ਦੀਆਂ ਸੰਸਥਾਵਾਂ ਗੁਰੂ ਸਾਹਿਬ ਦੇ ਉਕਤ ਵਿਚਾਰ ਦਾ ਹੀ ਅਮਲੀ ਰੂਪ ਹਨ। ਰਾਜਨੀਤੀ ਦੇ ਖੇਤਰ ਵਿਚ ਫਿਊਡਲ ਅੰਗ (ਰਾਜਿਆਂ ਰਜਵਾੜਿਆਂ ਤੇ ਉਨ੍ਹਾਂ ਦੇ ਨੌਕਰਾਂ ਚਾਕਰਾਂ) ਨੂੰ ਸ਼ੀਂਹ ਅਤੇ ਕੁੱਤੇ ਵਰਗੇ ਘ੍ਰਿਣਾਵਾਚੀ ਸ਼ਬਦਾਂ ਨਾਲ ਕੋਸਿਆ ਅਤੇ ਉਨ੍ਹਾਂ ਦੇ ਮੁਕਾਬਲੇ ਵਿਚ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲਿਆਂ ਨੂੰ ਵਡਿਆਇਆ। ਆਰਥਿਕ ਖੇਤਰ ਵਿਚ ਇਕ ਪਾਸੇ ਲੋਕਾਂ ਦਾ ਲਹੂ ਚੂਸ ਕੇ ਧਨ ਇਕੱਠਾ ਕਰਨ ਵਾਲਿਆਂ 'ਤੇ ਕਠੋਰ ਹਮਲਾ ਕੀਤਾ, ਦੂਸਰੇ ਪਾਸੇ ਸਮਾਜਕ ਜ਼ਿੰਮੇਵਾਰੀਆਂ ਤੋਂ ਭੱਜੇ ਲੋਕਾਂ ਦੁਆਰਾ ਪ੍ਰਚਾਰੇ ਗਏ ਤਿਆਗਵਾਦ ਦੇ ਸਿਧਾਂਤ ਦਾ ਖੰਡਨ ਕਰਦੇ ਹੋਇਆਂ ਇਸ ਜਗ ਨੂੰ 'ਸੱਚੇ ਕੀ ਕੋਠੜੀ' ਆਖ ਕੇ ਲੋਕਾਂ ਵਿਚ ਇਸ ਜਗਤ ਦੀ ਸਾਰਥਿਕਤਾ ਉੱਤੇ ਜ਼ੋਰ ਦਿੱਤਾ। ਇਉਂ ਗੁਰੂ ਨਾਨਕ ਨੇ ਪ੍ਰਚਲਿਤ ਕਲਚਰ ਦੇ ਹਰੇਕ ਅੰਗ ਨੂੰ ਮਨੁੱਖਵਾਦੀ ਦ੍ਰਿਸ਼ਟੀਕੋਣ ਤੋਂ ਕੱਟਿਆ ਅਤੇ ਉਸ ਦੀ ਥਾਂ 'ਤੇ ਮਨੁੱਖਵਾਦੀ ਕਲਚਰ ਦਾ ਸਬੂਲ, ਸਪਸ਼ਟ ਤੇ ਸਹੀ ਰੂਪ ਲੋਕਾਂ ਸਾਹਮਣੇ ਰਖਿਆ। ਇਸ ਖੰਡਨ-ਮੰਡਨ ਦੇ ਪਿੱਛੇ ਦਲੀਲ 'ਰੱਬ' ਦੀ ਰੱਖੀ ਅਤੇ ਰੱਬ ਦੇ ਸੰਕਲਪ ਵਿਚ ਉਹ ਗੁਣ ਭਰੇ ਜਿਹੜੇ ਇਨਸਾਨੀਅਤ ਦਾ ਪੱਖ ਪੂਰਦੇ ਸਨ। ਗੁਰੂ ਸਾਹਿਬ ਦੀ ਸਾਰੀ ਬਾਣੀ ਦਾ ਨਾਇਕ ਰੱਬ ਹੈ। ਰੱਬ ਦੇ ਆਪਣੇ 'ਨਿੱਜੀ' ਸੰਕਲਪ ਦੁਆਰਾ ਉਨ੍ਹਾਂ ਨੇ ਕੁਲ ਪ੍ਰਚਲਿਤ ਰੱਬਾਂ ਦਾ ਖੰਡਨ ਕੀਤਾ ਅਤੇ ਲੋਕਾਂ ਵਿਚ ਰੱਬ ਦੀ ਨਵੀਂ ਸ਼ਖ਼ਸੀਅਤ ਸਥਾਪਿਤ ਕੀਤੀ।

ਪਰ ਹੋਇਆ ਉਹ ਜੋ ਇਤਿਹਾਸਿਕ ਹਾਲਾਤ ਨੂੰ ਮਨਜ਼ੂਰ ਸੀ। ਗੁਰੂ ਨਾਨਕ ਦੁਆਰਾ ਚਲਾਈ ਸਿੱਖ ਲਹਿਰ ਹੋਰ ਗੁਰੂ ਸਾਹਿਬਾਨ ਰਾਹੀਂ ਬਲ ਪਕੜਦੀ ਹੋਈ ਮਿਸਲਾਂ ਦੀ ਸਥਾਪਤੀ ਉਪਰੰਤ ਮਹਾਰਾਜਾ ਰਣਜੀਤ ਸਿੰਘ ਦੇ ਸਾਂਝੇ ਪੰਜਾਬੀ ਰਾਜ ਵਿਚ ਪ੍ਰਵਾਨ ਚੜ੍ਹੀ। ਸਮਾਜਕ ਵਿਕਾਸ ਦੇ ਨਿਯਮ ਅਨੁਸਾਰ ਫ਼ਿਊਡਲ ਸਮਾਜਕ ਢਾਂਚੇ ਦਾ ਸਰਮਾਏਦਾਰੀ ਢਾਂਚੇ ਵਿਚ ਵਟਣਾ ਲਾਜ਼ਮੀ ਸੀ। ਗੁਰੂ ਸਾਹਿਬ ਦੇ ਸਮੇਂ ਵਿਚ ਪੈਦਾਵਾਰ ਦੀਆਂ ਜਿਹੜੀਆਂ ਨਵੀਨ ਸ਼ਕਤੀਆਂ ਸਿਰ-ਕੱਢ ਰਹੀਆਂ ਸਨ, ਉਨ੍ਹਾਂ ਨੂੰ ਸਮੇਂ ਦੇ ਫ਼ਿਊਡਲ ਰਿਸ਼ਤੇ ਜੱਫਾ ਮਾਰੀ ਬੈਠੇ ਸਨ। ਨਵੀਨ ਪੈਦਾਵਾਰੀ ਸ਼ਕਤੀਆਂ, ਕਾਸ਼ਤਕਾਰੀ ਵਿਚ ਵਾਧਾ ਤੇ ਸਿੱਟੇ ਵਜੋਂ ਜ਼ਮੀਨੀ ਉਪਜ ਵਿਚ ਵਾਧਾ ਮਜ਼ਹਬ, ਜਾਤ-ਪਾਤ ਅਤੇ ਜਿਨਸ ਦੇ ਵਿਤਕਰਿਆਂ ਤੋਂ 'ਮੁਕਤ' ਮਿਹਨਤ ਕਿਸੇ ਨਿਸ਼ਚਿਤ ਨਿਯਮਾਵਲੀ ਅਧੀਨ ਸੁਤੰਤਰ ਵਿਸ਼ਾਲ ਮੰਡੀ ਅਤੇ ਇਸ ਜਗਤ ਪ੍ਰਤੀ ਮੋਹ ਦੀ ਮੰਗ ਕਰਦਾ ਸੀ। ਗੁਰੂ ਸਾਹਿਬ ਦੀ ਵਿਚਾਰਧਾਰਾ ਨੇ ਵਾਸਤਵ ਵਿਚ ਇਹੀ ਕੁਝ ਕੀਤਾ ਅਤੇ ਮਹਾਰਾਜ ਰਣਜੀਤ ਸਿੰਘ ਦਾ ਰਾਜ ਨਵੀਂ ਸਨਅਤੀ ਪੈਦਾਵਾਰ ਲਈ ਲੋੜੀਂਦੇ ਹਾਲਾਤ ਪ੍ਰਦਾਨ ਕਰਨ ਦੇ ਯੋਗ ਹੋਇਆ। ਇਸ ਰਾਜ ਅਧੀਨ ਫ਼ਿਊਡਲ ਦੇ ਮੁਕਾਬਲੇ ਵਿਚ ਪੈਦਾਵਾਰ ਦੇ ਵਾਧੇ ਦੀ ਸੰਭਾਵਨਾ ਪੈਦਾ ਹੋਈ ਅਤੇ ਸਮਾਜ ਲਈ ਨਵੇਂ ਸਰਮਾਏਦਾਰੀ ਸਮਾਜ ਵਿਚ ਪ੍ਰਵੇਸ਼ ਕਰਨ ਦਾ ਰਾਹ ਖੁੱਲ੍ਹਿਆ।

ਪ੍ਰੋ. ਕਿਸ਼ਨ ਸਿੰਘ ਅਨੁਸਾਰ ਰਣਜੀਤ ਸਿੰਘ ਆਪ ਇਕ ਫ਼ਿਊਡਲ ਰਾਜਾ ਹੀ ਸੀ। ਇਹ ਠੀਕ ਹੈ, ਪਰ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਮੁੱਢਲੀ ਸਟੇਜ 'ਤੇ ਸਰਮਾਏਦਾਰ ਸ਼ਕਤੀਆਂ ਦੀ ਲੋੜ ਰਜਵਾੜਾਵਾਦ ਦੀ ਥਾਂ ਬਾਦਸ਼ਾਹਤ ਦੀ ਸਥਾਪਤੀ ਨੇ ਪੂਰੀ ਕੀਤੀ। ਯੂਰਪੀ ਦੇਸ਼ਾਂ ਦੀ ਸਰਮਾਏਦਾਰੀ ਦੇ ਜਨਮ ਅਤੇ ਵਿਕਾਸ ਤੇ ਝਾਤ ਮਾਰਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ।

ਇਹ ਨਵਾਂ ਸਰਮਾਏਦਾਰੀ ਸਮਾਜ ਗੁਰੂ ਨਾਨਕ ਦੇ ਸੁਪਨਿਆਂ ਦਾ ਸਮਾਜ ਕਤਈ ਨਹੀਂ ਸੀ ਕਿਉਂਕਿ ਇਸ ਸਮਾਜ ਵਿਚ ਭਾਵੇਂ ਫ਼ਿਊਡਲ ਭਾਂਤ ਦੇ ਸ਼ੋਸ਼ਣ ਦੇ ਅੰਤ ਦੀ ਸੰਭਾਵਨਾ ਪੈਦਾ ਹੋ ਜਾਂਦੀ ਹੈ, ਪਰ ਨਵੇਂ ਸਰਮਾਏਦਾਰੀ ਰਿਸ਼ਤਿਆਂ ਵਿਚ ਨਵੀਂ ਕਿਸਮ ਦਾ ਸ਼ੋਸ਼ਣ ਸ਼ੁਰੂ ਹੋ ਜਾਂਦਾ ਹੈ। ਗੁਰੂ ਸਾਹਿਬ ਦੇ ਦਿਮਾਗ ਵਿਚ ਇਸ ਕਿਸਮ ਦੇ ਸ਼ੋਸ਼ਣ ਦਾ ਸ਼ਾਇਦ ਖਿਆਲ ਵੀ ਨਹੀਂ ਆ ਸਕਦਾ ਸੀ। ਜੇ ਖਿਆਲ ਆ ਵੀ ਜਾਂਦਾ ਤਾਂ ਵੀ ਇਹ ਸ਼ੋਸ਼ਣ ਉਨ੍ਹਾਂ ਅਤੇ ਉਨ੍ਹਾਂ ਦੇ ਸਿੱਖਾਂ ਦੀਆਂ ਸਿਰਤੋੜ ਇਮਾਨਦਾਰ ਕੋਸ਼ਿਸ਼ਾਂ ਦੇ ਬਾਵਜੂਦ ਖ਼ਤਮ ਨਹੀਂ ਹੋਣਾ ਸੀ ਕਿਉਂਕਿ ਇਤਿਹਾਸ ਅਤੇ ਉਸ ਸ਼੍ਰੇਣੀ-ਰਹਿਤ ਸਮਾਜ ਲਈ ਰਾਹ ਹੀ ਨਹੀਂ ਸੀ ਦੇ ਰਿਹਾ, ਜਿਸ ਦਾ ਰੂਪ ਗੁਰੂ ਨਾਨਕ ਦੀ ਕਲਪਨਾ ਵਿਚ ਮੌਜੂਦ ਸੀ। ਅਜਿਹੇ ਸਮਾਜ ਦੀ ਸਿਰਜਣਾ ਲਈ ਸਨਅਤੀ ਇਨਕਲਾਬ ਲਾਜ਼ਮੀ

ਸੀ ਤੇ ਸਨਅਤੀ ਇਨਕਲਾਬ ਵਾਸਤੇ ਸਮਾਜ ਦਾ ਬੁਰਜੂਆ-ਪਰੋਲਤਾਰੀ ਦੇ ਰਿਸ਼ਤੇ ਵਿਚ ਬੱਝਣਾ ਆਵੱਸ਼ਿਅਕ ਸੀ।

ਪਰ ਗੁਰੂ ਸਾਹਿਬ ਦੁਆਰਾ ਪ੍ਰਚਾਰੀ ਗਈ ਮਾਨਵਵਾਦੀ ਵਿਚਾਰਧਾਰਾ ਦੇ ਪ੍ਰਭਾਵ ਵਜੋਂ ਸਰਮਾਏਦਾਰੀ ਦੇ ਵਿਕਾਸ ਲਈ ਜਿਹੜਾ ਰਾਹ ਖੁੱਲ੍ਹਿਆ, ਉਸ ਉੱਤੇ ਵੀ ਸਾਡਾ ਦੇਸ਼ ਸੁਤੰਤਰ ਰੂਪ ਵਿਚ ਨਾ ਚਲ ਸਕਿਆ। ਸਾਡੇ ਦੇਸ਼ ਦੀ ਨਵਜਾਤ ਸਰਮਾਏਦਾਰੀ ਯੂਰਪ ਦੀ ਜਵਾਨ-ਜਹਾਨ ਸਰਮਾਏਦਾਰੀ ਦੇ ਛੜੇ ਚੜ੍ਹ ਗਈ, ਜਿਸ ਕਰਕੇ ਇਸ ਦਾ ਸੁਤੰਤਰ ਵਿਕਾਸ ਰੁਕ ਗਿਆ। ਅੰਗਰੇਜ਼ੀ ਸਾਮਰਾਜ ਦੀ ਦੋ ਸੌ ਵਰ੍ਹਿਆਂ ਦੀ ਗ਼ੁਲਾਮੀ ਨੇ ਨਾ ਕੇਵਲ ਭਾਰਤ ਦੇ ਆਜ਼ਾਦ ਸਨਅਤੀ ਵਿਕਾਸ ਨੂੰ ਹੀ ਠਲ੍ਹ ਪਾਈ, ਸਗੋਂ ਇਸ ਦੇ ਫ਼ਿਊਡਲ ਅੰਗ ਨੂੰ ਵੀ ਬਰਕਰਾਰ ਰਖਿਆ। ਆਜ਼ਾਦੀ ਤੋਂ ਪਿੱਛੋਂ ਜੋ ਰੋਲ ਭਾਰਤੀ ਬੁਰਜੂਆਜ਼ੀ ਨੇ ਅਦਾ ਕੀਤਾ, ਉਹ ਵੀ ਨਵੇਂ ਸਰਮਾਏਦਾਰੀ ਰਿਸ਼ਤੇ ਕਾਇਮ ਕਰਨ ਵਿਚ ਬਹੁਤਾ ਸਹਾਇਕ ਸਾਬਤ ਨਾ ਹੋਇਆ। ਭਾਰਤੀ ਬੁਰਜੂਆਜ਼ੀ ਨੇ ਆਪਣੇ ਹਿੱਤਾਂ ਦੀ ਪੂਰਤੀ ਲਈ ਨਾ ਕੇਵਲ ਸਾਮਰਾਜੀ ਮੁਲਕਾਂ ਨਾਲ ਹੀ ਸੰਧੀ ਕੀਤੀ, ਸਗੋਂ ਸਰਮਾਏਦਾਰੀ ਵਿਕਾਸ ਵਿਚ ਮੁਢੇਸ਼ੀ ਰੁਕਾਵਟ-'ਫ਼ਿਊਡਲ ਅਤੇ ਉਸ ਦੀ ਕਲਚਰ' ਨੂੰ ਵੀ ਆਪਣਾ ਹੱਥ ਠੋਕਾ ਬਣਾ ਕੇ ਵਰਤਿਆ। ਸਿੱਟਾ ਇਹ ਹੋਇਆ ਕਿ ਸਾਡੇ ਦੇਸ਼ ਦਾ ਸਨਅਤੀ ਵਿਕਾਸ ਵੀ ਲੰਗੜਾ ਹੋ ਗਿਆ ਅਤੇ 1964 ਦੇ ਮੰਦਵਾੜੇ ਤੋਂ ਪਿੱਛੋਂ ਤਾਂ ਇਸ ਦੀਆਂ ਦੋਵੇਂ ਟੰਗਾਂ ਟੁੱਟ ਗਈਆਂ।

ਜਿਥੋਂ ਤਕ ਵਰਤਮਾਨ ਸਮਾਜ ਦੀ ਸਭਿਅਤਾ ਦਾ ਸਵਾਲ ਹੈ, ਵਰਤਮਾਨ ਵਿਗਿਆਨ ਅਤੇ ਟੈਕਨੋਲੋਜੀ ਦੀ ਤਰੱਕੀ ਨੂੰ ਵੇਖ ਕੇ ਇਹ ਗੱਲ ਵਿਸਵਾਸ ਨਾਲ ਆਖੀ ਜਾ ਸਕਦੀ ਹੈ ਕਿ ਮਨੁੱਖ ਆਪਣੀ ਬੁਨਿਆਦੀ ਸਮੱਸਿਆ ਦੇ ਹੱਲ ਕਰਨ ਦੀ ਸੰਭਾਵਨਾ ਪੈਦਾ ਕਰ ਚੁੱਕਿਆ ਹੈ। ਵਰਤਮਾਨ ਵਿਗਿਆਨ ਦੇ ਬੁਨਿਆਦੀ ਸਿਧਾਂਤ 'ਪਦਾਰਥ ਦੇ ਅਨਾਦਿ-ਅਨੰਤ ਹੋਣ ਸੰਕਲਪ' ਅਤੇ 'ਖ਼ਾਸ ਹਾਲਾਤ ਵਿਚ ਕੁਦਰਤ ਦੀਆਂ ਸ਼ਕਤੀਆਂ ਦੀ ਵਰਤੋਂ ਰਾਹੀਂ ਪਦਾਰਥ ਦੀ ਕਿਸੇ ਵੀ ਰੂਪ ਵਿਚ ਤਬਦੀਲੀ ਦੀ ਸਹਾਈ', ਉਪਰੋਕਤ ਗੱਲ ਨੂੰ ਹੀ ਸਿੱਧ ਕਰਦੀ ਹੈ।

ਪਰ ਸਭਿਅਤਾ ਦੀ ਉਸਾਰੀ ਦੀ ਉਕਤ ਸਟੇਜ 'ਤੇ ਪਹੁੰਚਣ ਲਈ ਜਿਸ ਭਾਂਤ ਦੀ ਸੰਸਕ੍ਰਿਤੀ ਦੀ ਉਸਾਰੀ ਹੋਈ ਹੈ, ਉਹ ਮਨੁੱਖਾਂ ਦੇ ਇਕ ਵੱਡੇ ਸਮੂਹ ਲਈ ਘਾਤਕ ਸਿੱਧ ਹੋਈ ਹੈ। ਇਸ ਗੱਲ ਦੇ ਬਾਵਜੂਦ ਕਿ ਕਿਸੇ ਖ਼ਾਸ ਸਮੇਂ ਦੀ ਸਭਿਅਤਾ ਦੀ ਅਨੁਸਾਰੀ ਰਹਿੰਦੀ ਹੋਈ ਇਹ ਸਮਾਜੀ ਵਿਕਾਸ ਵਿਚ ਸਹਾਇਕ ਸਾਬਤ ਹੁੰਦੀ ਰਹੀ ਹੈ ਅਤੇ ਸਭਿਅਤਾ ਵਿਚ ਤਬਦੀਲੀ ਹੋਣ ਦੇ ਨਾਲ ਆਪ ਬਦਲ ਕੇ ਮਨੁੱਖੀ ਆਜ਼ਾਦੀ ਵਿਚ ਵਾਧਾ ਕਰਦੀ ਰਹੀ ਹੈ। ਇਹ ਸ਼ੋਸ਼ਕ-ਸ਼ੋਸ਼ਿਤ ਦੇ ਰਿਸ਼ਤੇ ਵਿਚੋਂ ਹੀ ਉਪਜਦੀ ਰਹੀ ਹੈ ਅਤੇ ਇਸੇ ਰਿਸ਼ਤੇ ਨੂੰ ਹੀ ਅਕਸਦੀ ਰਹੀ ਹੈ। ਸੱਭਿਅ ਸਮਾਜ ਦੀਆਂ ਸਾਰੀਆਂ ਸਟੇਜਾਂ ਦਾ ਸ਼ੋਸ਼ਕ-ਸ਼ੋਸ਼ਿਤ ਦਾ ਇਹ ਰਿਸ਼ਤਾ ਸਾਂਝਾ ਲੱਛਣ ਹੈ ਅਤੇ ਇਸ ਲੱਛਣ ਦੇ ਆਧਾਰ 'ਤੇ ਹੀ ਸੱਭਿਅ ਕਾਲ ਦੇ ਸਮਾਜ ਨੂੰ ਸ਼੍ਰੇਣੀ-ਬੱਧ ਸਮਾਜ ਦਾ ਨਾਂ ਦਿੱਤਾ ਗਿਆ ਹੈ।

ਵਰਤਮਾਨ ਅੰਤਰ-ਰਾਸ਼ਟਰੀ ਸਥਿਤੀ 'ਤੇ ਵਿਚਾਰ ਕਰਦਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਸਭਿਅਤਾ ਦੀ ਉਕਤ ਸੰਭਾਵਨਾ ਨੂੰ ਸਰਮਾਏਦਾਰੀ ਢਾਂਚਾ (ਅਜੋਕਾ ਸਾਮਰਾਜੀ ਸੰਸਾਰੀਕਰਣ) ਉਜਾਗਰ ਕਰਨ ਦੇ ਅਸਮਰੱਥ ਹੈ। ਇਕ ਪਾਸੇ ਸਰਮਾਏਦਾਰੀ ਦੇਸ਼ਾਂ ਦੁਆਰਾ ਇਸ ਸੰਭਾਵਨਾ ਨੂੰ ਮਨੁੱਖ-ਘਾਤਕ ਐਟਮੀ ਹਥਿਆਰ ਬਣਾਉਣ-ਵਰਤਣ ਲਈ ਵਰਤਿਆ ਜਾ ਰਿਹਾ ਹੈ, ਜਿਵੇਂ ਕਿ ਪਿਛਲੇ ਦੋ ਵਿਸ਼ਵ-ਯੁੱਧਾਂ, ਵਰਤਮਾਨ ਵੀਅਤਨਾਮ ਯੁੱਧ, ਹੋਰ ਛੋਟੀਆਂ ਮੋਟੀਆਂ ਝੜਪਾਂ ਅਤੇ ਹਥਿਆਰਬੰਦ ਤਿਆਰੀ ਵਿਚ ਪਰਸਪਰ ਹੋੜ ਤੋਂ ਸਿੱਧ ਹੈ। ਸਮਾਜਵਾਦੀ ਦੇਸ਼ ਵੀ ਆਪਣੀ ਹੋਂਦ ਬਣਾਈ ਰਖਣ ਲਈ ਸਭਿਅਤਾ ਦੀ ਇਸ ਭਾਂਤ ਦੀ ਵਰਤੋਂ ਕਰਨ ਲਈ ਮਜਬੂਰ ਸਨ। ਦੂਸਰੇ ਪਾਸੇ ਜਿਣਸਾਂ ਦੇ ਭਾਅ ਸਥਿਰ ਰਖਣ ਲਈ ਉਤਪਾਦਕਾਂ ਨੂੰ ਘੱਟ ਪੈਦਾਵਾਰ ਕਰਨ ਦੀ ਪ੍ਰੇਰਨਾ ਦਿੱਤੀ ਜਾ ਰਹੀ ਹੈ, ਜਿਸ ਦਾ ਮਤਲਬ ਹੈ-ਮਨੁੱਖ ਦੀ ਬੁਨਿਆਦੀ ਸਮੱਸਿਆ 'ਕੁਦਰਤ ਉੱਤੇ ਕਾਬੂ' ਦੇ ਹੱਲ ਦੇ ਹੋਰ ਵਸੀਲੇ ਲੱਭਣ ਦੀ ਥਾਂ ਲੱਭੇ ਵਸੀਲਿਆਂ ਦੀ ਵੀ ਵਰਤੋਂ ਨਾ ਕਰਨਾ। ਅਮਰੀਕਾ ਦਾ ਅਰਥਚਾਰਾ (Economy) ਇਸ ਦੀ ਸਪਸ਼ਟ ਮਿਸਾਲ ਹੈ। ਜ਼ਾਹਰ ਹੈ ਕਿ ਵਰਤਮਾਨ ਮਨੁੱਖ ਦਾ ਸੰਕਟ ਘਟ-ਉੱਨਤ

ਸਭਿਅਤਾ ਕਾਰਨ ਨਹੀਂ, ਸਗੋਂ ਇਸ ਦੀ ਅਵਰਤੋਂ ਜਾਂ ਕੁਵਰਤੋਂ ਕਾਰਨ ਹੈ। ਵਜ੍ਹਾ ਪੈਦਾਵਾਰੀ ਢਾਂਚੇ ਦੇ ਮਨੁੱਖੀ ਅੰਗ ਦੇ ਸਹੀ ਨਾ ਹੋਣ ਦੀ ਹੈ, ਗੈਰ-ਮਨੁੱਖੀ ਅੰਗ ਦੇ ਘਟ-ਵਿਕਸਿਤ ਹੋਣ ਦੀ ਨਹੀਂ। ਦੂਸਰੇ ਸ਼ਬਦਾਂ ਵਿਚ ਦੋਸ਼ ਸੰਸਕ੍ਰਿਤੀ ਦਾ ਹੈ, ਸਭਿਅਤਾ ਦਾ ਨਹੀਂ। ਇਸ ਦਾ ਮਤਲਬ ਹੈ ਕਿ ਵਰਤਮਾਨ ਸਭਿਅਤਾ ਦੇ ਪ੍ਰਤਿਕੂਲ ਸੰਸਕ੍ਰਿਤੀ ਦਾ ਵਿਨਾਸ਼ ਕਰਕੇ ਅਨੁਕੂਲ ਸੰਸਕ੍ਰਿਤੀ ਮਕ਼ਬੂਲ ਸਮਾਜੀ ਰਿਸ਼ਤਿਆਂ ਦਾ ਹੀ ਅਕਸ ਹੈ ਅਤੇ ਵਰਤਮਾਨ ਸੰਸਕ੍ਰਿਤੀ ਨੇ ਸਭਿਅਤਾ ਦੇ ਹਾਣ ਦੀ ਨਾ ਹੋਣ ਕਾਰਨ ਇਕ ਦਿਨ ਮਰਨਾ ਹੀ ਹੈ, ਤਾਂ ਸਪਸ਼ਟ ਹੈ ਕਿ ਵਰਤਮਾਨ ਸਮਾਜੀ ਰਿਸ਼ਤਿਆਂ ਨੂੰ ਨਵੇਂ ਸਮਾਜਵਾਦੀ ਰਿਸ਼ਤਿਆਂ ਵਿਚ ਬਦਲਣ ਦਾ ਚੇਤੰਨ ਯਤਨ ਕੀਤਾ ਜਾਵੇ। ਇਹ ਨਵੇਂ ਸਮਾਜਵਾਦੀ ਰਿਸ਼ਤੇ ਹੀ ਹਨ, ਜਿਹੜੇ ਸਭਿਅਤਾ ਦੇ ਹਾਣੀ ਹੋਣ ਦੀ ਸਮਰੱਥਾ ਰਖਦੇ ਹਨ।

ਕੋਈ ਪੰਜ ਸੌ ਵਰ੍ਹੇ ਪਹਿਲਾਂ ਦਿੱਤਾ ਗੁਰੂ ਨਾਨਕ ਦਾ ਮਾਨਵਵਾਦੀ ਸੰਦੇਸ਼ 'ਸਮਾਜਵਾਦੀ ਸਮਾਜ' ਸਥਾਪਿਤ ਕਰਨ ਵਿਚ ਬਹੁਤ ਹੱਦ ਤਕ ਸਹਾਇਕ ਸਿੱਧ ਹੋ ਸਕਦਾ ਹੈ। ਪਰ ਅਜਿਹਾ ਤਦੇ ਹੋ ਸਕਦਾ ਹੈ, ਜੇ ਗੁਰੂ ਸਾਹਿਬ ਦੇ ਸੰਦੇਸ਼ ਨੂੰ ਵਰਤਮਾਨ ਗਿਆਨ ਦੀ ਕਸੌਟੀ ਤੇ ਪਰਖ ਕੇ ਪਰਚਾਰਿਆ ਜਾਵੇ। ਮਿਸਾਲ ਵਜੋਂ ਗੁਰੂ ਸਾਹਿਬ ਦੀ ਸਾਰੀ ਬਾਣੀ ਦਾ ਕੇਂਦਰੀ ਨੁਕਤਾ 'ਮਨੁੱਖ ਦੀ ਏਕਤਾ' ਸਥਾਪਿਤ ਕਰਨਾ ਹੈ। ਸਮਾਜਵਾਦ ਵੀ ਸ਼੍ਰੇਣੀਆਂ ਦਾ ਖਾਤਮਾ ਕਰਕੇ ਮਨੁੱਖ ਦੀ ਏਕਤਾ ਹੀ ਸਥਾਪਿਤ ਕਰਨਾ ਲੋਚਦਾ ਹੈ। ਦੋਹਾਂ ਦੀ ਭਾਵਨਾ ਇਕ ਹੈ ਅਤੇ ਦੋਵੇਂ ਇਨਸਾਨੀਅਤ ਦਾ ਪੱਖ ਪੂਰਦੇ ਹਨ। ਪਰ 'ਮਨੁੱਖੀ ਏਕਤਾ' ਦੇ ਹੱਕ ਵਿਚ ਜੋ ਦਲੀਲ ਗੁਰੂ ਸਾਹਿਬ ਨੇ ਦਿੱਤੀ ਹੈ, ਉਹ ਉਨ੍ਹਾਂ ਦੇ ਸਮੇਂ ਤਾਂ ਕਾਰਗਰ ਸਾਬਤ ਹੋ ਸਕਦੀ ਸੀ, ਪਰ ਅੱਜ ਦੀ ਵਿਗਿਆਨਕ ਬੁੱਧੀ ਨੂੰ ਇਹ ਦਲੀਲ ਕਦਾਚਿਤ ਪ੍ਰਵਾਨ ਨਹੀਂ। ਕੇਵਲ ਪ੍ਰਵਾਨਗੀ ਦਾ ਹੀ ਸਵਾਲ ਨਹੀਂ, ਸਗੋਂ ਇਹ ਪਿਛਾਂਹਖਿੱਚੂ ਵੀ ਸਾਬਤ ਹੁੰਦੀ ਹੈ। ਪਦਾਰਥ ਦੀ ਨਿੱਤਤਾ ਦੇ ਅਜੋਕੇ ਵਿਗਿਆਨਕ ਸਿਧਾਂਤ ਦੇ ਮੁਕਾਬਲੇ ਵਿਚ ਵਿਸ਼ੇਸ਼ ਪਦਾਰਥਕ ਹਾਲਾਤ ਵਿਚੋਂ ਪੈਦਾ ਹੋਏ ਰੱਬ ਦੇ ਸੰਕਲਪ ਦੀ ਏਕਤਾ ਤੇ ਨਿੱਤਤਾ ਦੀ ਦਲੀਲ ਰਖਣਾ ਇਤਿਹਾਸ ਨੂੰ ਪਿੱਛੇ ਲਿਜਾਣ ਦੀ ਅਸੰਭਵ ਗੱਲ ਕਰਨਾ ਹੈ। ਇਸੇ ਤਰ੍ਹਾਂ ਗੁਰੂ ਸਾਹਿਬ ਦੁਆਰਾ ਵਰਤੀ ਆਦਰਸ਼ਵਾਦੀ ਸ਼ਬਦਾਵਲੀ ਦੇ ਅਰਥ ਅਜੋਕੀ ਪਦਾਰਥਵਾਦੀ ਸ਼ਬਦਾਵਲੀ ਵਾਲੇ ਕਰਕੇ, ਕਲਪਣਾ ਦੀ ਉੱਚੀ ਉਡਾਣ ਦਾ ਸਬੂਤ ਤਾਂ ਦਿੱਤਾ ਜਾ ਸਕਦਾ ਹੈ, ਪਰ ਇਹ ਵਿਗਿਆਨਕ ਕਦੇ ਵੀ ਨਹੀਂ ਹੋ ਸਕਦੀ। ਤਾਰਕਿਕ ਗੱਲ ਤਾਂ ਇਹੀ ਹੋ ਸਕਦੀ ਹੈ ਕਿ ਗੁਰੂ ਸਾਹਿਬ ਦੇ ਸਮੇਂ ਵਿਚ ਜਦੋਂ ਮਨੁੱਖ ਵਿਗਿਆਨ ਦੀ ਉੱਨਤੀ ਕਾਰਨ ਪਦਾਰਥ ਅਤੇ ਇਸ ਦੇ ਭੇਦਾਂ ਨੂੰ ਸਮਝ ਨਹੀਂ ਸਕਿਆ ਸੀ ਤਾਂ ਉਹ ਆਪਣਾ ਅਤੇ ਕੁਦਰਤ ਦਾ ਰਿਸ਼ਤਾ ਆਦਰਸ਼ਵਾਦੀ ਸੋਚਣੀ ਦੁਆਰਾ ਪ੍ਰਗਟ ਕਰਦਾ ਸੀ। ਗੁਰੂ ਸਾਹਿਬਾਂ ਦੀ ਵਡਿਆਈ ਇਹ ਹੈ ਕਿ ਉਨ੍ਹਾਂ ਦੀ ਸੋਚਣੀ ਆਦਰਸ਼ਵਾਦੀ ਹੁੰਦੇ ਹੋਏ ਵੀ ਆਪਣੇ ਸਮੇਂ ਦੀ ਸਭ ਤੋਂ ਵੱਧ ਅਗਾਂਹਵਧੂ ਸੋਚਣੀ ਹੈ। ਸਾਡਾ ਸਰੋਕਾਰ ਗੁਰੂ ਸਾਹਿਬ ਦੀ ਉਸ ਅਗਾਂਹਵਧੂ ਭਾਵਨਾ ਨਾਲ ਹੈ, ਉਸ ਸੋਚਣੀ ਨਾਲ ਨਹੀਂ ਜਿਹੜੀ ਵਰਤਮਾਨ ਵਿਗਿਆਨਕ ਅਸੂਲਾਂ ਤੇ ਪੂਰੀ ਨਹੀਂ ਉਤਰਦੀ। ਆਧੁਨਿਕ ਵਿਗਿਆਨ ਦੀ ਰੌਸ਼ਨੀ ਵਿਚ ਮਜ਼ਹਬੀ ਅੰਧ-ਵਿਸ਼ਵਾਸਾਂ ਨਾਲ ਬੱਝੇ ਮਨੁੱਖੀ ਸੰਸਕਾਰਾਂ ਨੂੰ ਤੋੜਨਾ ਅੱਜ ਦੇ ਬੁੱਧੀਜੀਵੀ ਦਾ ਧਰਮ ਹੈ, ਜਦਕਿ ਉਨ੍ਹਾਂ ਵਿਚਲੀ ਮਾਨਵਵਾਦੀ ਭਾਵਨਾ ਦਾ ਸੰਚਾਰ ਵੀ ਉਤਨਾ ਹੀ ਵੱਡਾ ਫ਼ਰਜ਼ ਹੈ।

ਇਸ ਸੰਬੰਧ ਵਿਚ ਇਕ ਗੱਲ ਹੋਰ ਚੇਤੇ ਰਖਣ ਵਾਲੀ ਇਹ ਹੈ ਕਿ ਗੁਰੂ ਸਾਹਿਬ ਦੀ ਬਾਣੀ ਵਿਚ ਸਮਾਜੀ ਕਦਰਾਂ-ਕੀਮਤਾਂ ਦੀ ਪੁਣ-ਛਾਣ ਤੋਂ ਇਲਾਵਾ ਜਾਤੀ ਗੁਣਾਂ-ਔਗੁਣਾਂ ਦੀ ਫ਼ਹਿਰਿਸ਼ਤ ਵੀ ਦਰਜ ਹੈ। ਇਸ ਫ਼ਹਿਰਿਸ਼ਤ ਦੇ ਆਧਾਰ 'ਤੇ ਬਹੁਤ ਸਾਰੇ ਵਿਦਵਾਨ ਗੁਰੂ ਸਾਹਿਬ ਦੇ ਤਥਾਕਥਿਤ ਸ਼ਰਧਾਲੂਆਂ ਦੀ ਸ਼ਖ਼ਸੀਅਤ ਦਾ ਖੰਡਨ ਕਰਦੇ ਹਨ। ਜੇ ਇਹ ਖੰਡਨ ਇਸ ਆਸ ਨਾਲ ਕੀਤਾ ਜਾਂਦਾ ਹੈ ਕਿ ਵਰਤਮਾਨ ਸਮਾਜਕ ਢਾਂਚੇ ਵਿਚ ਰਹਿੰਦੇ ਹੋਏ ਵੀ ਗੁਰੂ ਸਾਹਿਬ ਦੀ ਇੱਛਤ ਸ਼ਖ਼ਸੀਅਤ ਦੇ ਨਿਰਮਾਣ ਦੀ ਸੰਭਾਵਨਾ ਹੈ, ਤਾਂ ਮੇਰੇ ਖ਼ਿਆਲ ਵਿਚ ਅਸੀਂ ਸ਼ਖ਼ਸੀਅਤ ਦੀ ਉਸਾਰੀ ਦੇ ਨਿਯਮਾਂ ਤੋਂ ਅਨਜਾਣ ਹਾਂ। ਸਮਾਜੀ ਕਲਚਰ ਅਤੇ ਜਾਤੀ ਸ਼ਖ਼ਸੀਅਤ ਦੋਹਾਂ ਦੀ ਉਸਾਰੀ ਹੀ ਪ੍ਰਚਲਿਤ ਵਿਵਸਥਾ ਦੇ ਕਾਨੂੰਨ ਅਧੀਨ ਹੈ। ਪ੍ਰਚਲਿਤ ਨਿਜ਼ਾਮ ਦੇ ਜਮਾਤੀ ਅੰਗ ਦੀ ਪਾਣ ਤੋਂ ਜਾਤੀ ਸ਼ਖ਼ਸੀਅਤ ਵੀ ਮੁਕਤ ਨਹੀਂ ਹੋ ਸਕਦੀ। ਇਸ ਲਈ ਸਾਇੰਟੀਫ਼ਿਕ ਤੌਰ 'ਤੇ

ਵਿਖਾਉਣਾ ਇਹ ਚਾਹੀਦਾ ਹੈ ਕਿ ਵਰਤਮਾਨ ਆਚਾਰ (ਮਾਇਆ ਦੀ ਸਰਦਾਰੀ) ਵਰਤਮਾਨ ਨਿਜ਼ਾਮ ਦੀ ਪੈਦਾਵਾਰ ਹੈ ਅਤੇ ਵਰਤਮਾਨ ਨਿਜ਼ਾਮ ਨੂੰ ਬਦਲੇ ਬਿਨਾਂ ਇਸ ਦਾ ਸਦਾਚਾਰੀ ਹੋ ਜਾਣਾ ਅਸੰਭਵ ਹੈ। ਇਨਕਲਾਬ ਲਈ ਲੋੜੀਂਦੇ ਸਦਾਚਾਰ ਤੋਂ ਇਲਾਵਾ ਹੋਰ ਹਰ ਭਾਂਤ ਦੀਆਂ ਸਦਾਚਾਰਕ ਕਦਰਾਂ-ਕੀਮਤਾਂ ਦਾ ਪ੍ਰਚਾਰ ਕਰਨਾ ਮਾਰਕਸਵਾਦ ਨਹੀਂ, ਸੁਧਾਰਵਾਦ ਹੈ। ਸੁਧਾਰਵਾਦੀ ਸਦਾਚਾਰ ਬੁਰਜੁਆਜ਼ੀ ਦੇ ਹੱਥਾਂ ਵਿਚ ਇਕ ਹਥਿਆਰ ਹੈ, ਜਿਸ ਦੀ ਮਦਦ ਨਾਲ ਬੁਰਜੁਆਜ਼ੀ ਸਮੇਂ ਦੀਆਂ ਇਨਕਲਾਬੀ ਸ਼ਕਤੀਆਂ ਦਾ ਗ਼ੈਰ-ਸਦਾਚਾਰਕ ਪੱਖ ਪੇਸ਼ ਕਰਕੇ ਉਨ੍ਹਾਂ ਦੇ ਦੁਖਾਂ ਦਾ ਹੱਲ ਸਦਾਚਾਰੀ ਹੋਣ ਵਿਚ ਪੇਸ਼ ਕਰਦੀ ਹੈ ਅਤੇ ਇਉਂ ਸਮਾਜਕ ਪਤਨ ਦੀ ਆਪਣੀ ਜ਼ਿੰਮੇਵਾਰੀ ਤੋਂ ਆਪਣੇ ਆਪ ਨੂੰ ਮੁਕਤ ਕਰਦੀ ਹੋਈ ਇਨਕਲਾਬੀ ਸ਼ਕਤੀਆਂ ਨੂੰ ਕੁਰਾਹੇ ਪਾਉਂਦੀ ਹੈ।

ਗੁਰੂ ਸਾਹਿਬ ਦੀ ਭਾਵਨਾ ਮਨੁੱਖੀ-ਏਕਤਾ ਅਥਵਾ ਸਾਂਝੀਵਾਲਤਾ ਦੇ ਸਾਕਾਰ ਹੋਣ ਦਾ ਸਮਾਂ ਆ ਗਿਆ ਹੈ—ਸ਼੍ਰੇਣੀ ਰਹਿਤ ਸਮਾਜ ਦੀ ਹੋਂਦ ਇਤਿਹਾਸਿਕ ਏਜੰਡੇ 'ਤੇ ਆ ਚੁੱਕੀ ਹੈ। ਇਤਿਹਾਸਿਕ ਏਜੰਡੇ 'ਤੇ ਸਮਾਜਵਾਦ ਦੇ ਆਉਣ ਦਾ ਮਤਲਬ ਹੈ ਕਿ ਸ਼੍ਰੇਣੀਬੱਧ ਸਮਾਜ ਵਿਚ ਹੁਣ ਸਭਿਅਤਾ ਦਾ ਹੋਰ ਵਿਕਾਸ ਕਰਨ ਦੀ ਸਮਰੱਥਾ ਨਹੀਂ ਰਹੀ ਅਤੇ ਉਹ ਪਰੋਲਤਾਰੀ ਜਮਾਤ (ਖੇਤ-ਮਜ਼ਦੂਰ ਅਤੇ ਸਨਅਤੀ ਮਜ਼ਦੂਰ) ਅਤੇ ਉਸ ਦਾ ਫ਼ਲਸਫ਼ਾ ਪੈਦਾ ਹੋ ਚੁੱਕੇ ਹਨ, ਜਿਸ ਨੂੰ ਸਮਾਜਵਾਦ ਦੀ ਲੋੜ ਹੈ ਤੇ ਜਿਸ ਵਿਚ ਹੀ ਸਮਾਜਵਾਦ ਲਿਆਉਣ ਦੀ ਸ਼ਕਤੀ ਹੈ। ਇਸ ਤੋਂ ਬਿਨਾਂ ਸਭਿਅਤਾ ਦਾ ਵਰਤਮਾਨ ਸੰਕਟ ਖ਼ਤਮ ਨਹੀਂ ਹੋ ਸਕਦਾ।

# ਗੁਰੂ ਨਾਨਕ ਬਾਣੀ : ਸਮਾਜ ਦਾ ਸੰਕਲਪ

ਡਾ. ਜਸਬੀਰ 'ਕੇਸਰ'

ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖ ਧਰਮ ਤੇ ਸਿੱਖ ਸਮਾਜ ਦੇ ਪਹਿਲੇ ਤੇ ਪ੍ਰਮੁੱਖ ਸਿਧਾਂਤਕਾਰ ਸਨ। ਉਨ੍ਹਾਂ ਦੁਆਰਾ ਦਿੱਤੇ ਸਿਧਾਂਤਾਂ ਦੇ ਆਧਾਰ ਉੱਤੇ ਉਨ੍ਹਾਂ ਤੋਂ ਅਗਲੇ ਗੁਰੂ ਸਾਹਿਬਾਨ ਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਇਕ ਵਿਸ਼ੇਸ਼ ਸਮਾਜ ਨੂੰ ਸਮੂਰਤ ਰੂਪ ਦੇਣ ਦਾ ਜਤਨ ਕੀਤਾ। ਸਤਾਰ੍ਹਵੀਂ ਸਦੀ ਦੇ ਅੰਤ (1699 ਈ.) ਤਕ ਸਿੱਖ-ਸਮਾਜ ਦਾ ਜੋ ਸਰੂਪ ਨਿਸ਼ਚਿਤ ਹੋਇਆ, ਉਸ ਸਰੂਪ ਦਾ ਦ੍ਰਿਸ਼ਟੀਕੋਣ (vision) ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਦੋ ਸਦੀਆਂ ਪਹਿਲਾਂ ਹੀ ਦੇ ਚੁੱਕੇ ਸਨ ਜਾਂ ਇਉਂ ਕਹਿ ਲਓ ਕਿ ਜਿਸ ਆਦਰਸ਼ ਮਨੁੱਖ ਦਾ ਸੁਪਨਾ ਪਹਿਲੇ ਗੁਰੂ ਸਾਹਿਬ ਨੇ ਲਿਆ ਸੀ ਤੇ ਜਿਸ ਦੀ ਤਾਮੀਰ ਵਿਚ ਉਨ੍ਹਾਂ ਤੋਂ ਅਗਲੇ ਅੱਠ ਗੁਰੂ ਸਾਹਿਬਾਨ ਨੇ ਆਪਣੇ ਬਚਨ ਤੇ ਕਰਮ ਰਾਹੀਂ ਯਥਾਯੋਗ ਯੋਗਦਾਨ ਪਾਇਆ, ਉਹ ਆਦਰਸ਼ ਮਨੁੱਖ ਦਾ ਹਕੀਕੀ ਰੂਪ ਗੁਰੂ ਗੋਬਿੰਦ ਸਿੰਘ ਨੇ ਸਿਰਜਿਆ। ਇਹ ਆਦਰਸ਼ ਮਨੁੱਖ ਤੇ ਆਦਰਸ਼ ਸਮਾਜ ਜਿਸ ਨੂੰ ਬਾਅਦ ਵਿਚ ਸਿੱਖ-ਵਿਅਕਤੀ ਤੇ ਸਿੱਖ-ਸਮਾਜ ਜਾਂ ਖ਼ਾਲਸਾ ਤੇ ਖ਼ਾਲਸਾ ਪੰਥ ਦਾ ਨਾਂ ਦਿੱਤਾ ਗਿਆ, ਗੁਰੂ ਨਾਨਕ ਦੇਵ ਦੇ ਸਮਕਾਲੀ ਯਥਾਰਥਕ ਸਮਾਜ ਦੇ ਸਮਾਨਾਂਤਰ ਇਕ ਅਜਿਹਾ ਸਮਾਜ ਸੀ, ਜਿਹੜਾ ਨਿਸ਼ਚੇ ਹੀ ਆਪਣੇ ਪ੍ਰਤੀਮਾਨਕ ਰੂਪ ਵਿਚ ਆਪਣੇ ਸਮਕਾਲੀ ਸਮਾਜ ਦੇ ਵਿਰੋਧ ਵਿਚ ਖੜ੍ਹਾ ਸੀ। ਨਾਨਕ-ਬਾਣੀ ਵਿਚ ਆਪਣੇ ਸਮਕਾਲੀ ਸਮਾਜ ਦਾ ਜੋ ਵਿਵਰਨ ਉਪਲਬਧ ਹੈ, ਉਹ ਨਾ ਕੇਵਲ ਆਲੋਚਨਾਤਮਿਕ ਹੈ, ਸਗੋਂ ਇਸ ਵਿਵਰਣ ਦੀ ਸੁਰ ਸਮੁੱਚੇ ਨਿਖੇਧ ਦੀ ਹੈ। ਸ੍ਰੀ ਗੁਰੂ ਨਾਨਕ ਦੇਵ ਦੀ ਬਾਣੀ ਵਿਚੋਂ ਉਨ੍ਹਾਂ ਦੇ ਸਮਕਾਲੀ ਸਮਾਜ ਦੀ ਜੋ ਤਸਵੀਰ ਉਭਰਦੀ ਹੈ, ਉਸ ਦਾ ਵਰਣਨ ਕਰਨ ਤੋਂ ਪਹਿਲਾਂ ਅਸੀਂ ਮਾਨਵ ਸਮਾਜ ਦੀ ਪਰਿਭਾਸ਼ਾ, ਇਸ ਦੀਆਂ ਕਿਸਮਾਂ, ਇਸ ਦੇ ਤੱਤਾਂ ਤੇ ਪੁਰਾਤਨ ਭਾਰਤੀ ਸਮਾਜ ਦੀ ਬਣਤਰ ਬਾਰੇ ਸੰਖੇਪ ਵਿਚ ਚਰਚਾ ਕਰਾਂਗੇ।

## 1. ਮਾਨਵ-ਸਮਾਜ

ਸਾਧਾਰਣ ਪਰਿਭਾਸ਼ਾਵਲੀ ਵਿਚ ਮਾਨਵ-ਸਮਾਜ ਅਜਿਹੇ ਵਿਅਕਤੀਆਂ ਦੇ ਇਕੱਠ ਨੂੰ ਆਖਿਆ ਜਾਂਦਾ ਹੈ, ਜਿਨ੍ਹਾਂ ਦੀ ਮਾਨਸਿਕ ਪੱਧਰ ਲਗਭਗ ਇਕ ਹੋਵੇ ਅਤੇ ਜਿਨ੍ਹਾਂ ਨੇ ਆਪਣੇ ਅਮਲੀ ਜੀਵਨ ਵਿਚ ਕੁਝ ਸਾਂਝੇ ਰਸਮ-ਰਿਵਾਜਾਂ ਤੇ ਸਾਂਝੇ ਜੀਵਨ-ਪੱਧਰ ਨੂੰ ਅਪਨਾ ਲਿਆ ਹੋਵੇ। ਅਜਿਹੇ ਵਿਅਕਤੀਆਂ ਦੇ ਦੇਵਤੇ, ਸਮਾਜਕ ਕੀਮਤਾਂ ਤੇ ਰਹਿਣ-ਸਹਿਣ ਹੀ ਇਕ ਨਹੀਂ ਹੁੰਦਾ, ਸਗੋਂ ਉਨ੍ਹਾਂ ਦੇ ਵਿਚਾਰ ਵੀ ਇਕ ਦੂਜੇ ਨਾਲ ਸਾਂਝੇ ਹੁੰਦੇ ਹਨ। ਸੰਰਚਨਾਤਮਿਕ ਪੱਖ ਤੋਂ ਸਮਾਜ ਇਕ ਬਹੁਤ ਜਟਿਲ ਪ੍ਰਬੰਧ ਹੈ ਅਤੇ ਇਹ ਪ੍ਰਬੰਧ ਸਦਾ ਇਕ ਗਤੀਸ਼ੀਲ ਵਹਾਉ (flux) ਵਿਚ ਰਹਿੰਦਾ ਹੈ। ਜਟਿਲਤਾ ਦਾ ਕਾਰਨ ਇਹ ਹੈ ਕਿ ਹਰ ਵਿਅਕਤੀ ਆਪਣੇ ਆਪ ਵਿਚ ਇਕ ਵੱਖਰੀ ਦੁਨੀਆਂ ਹੈ। ਪਰ ਇਹ ਵਿਅਕਤੀ ਆਪਣੇ ਭੌਤਿਕ, ਮਾਨਸਿਕ ਤੇ ਆਤਮਿਕ ਵਾਤਾਵਰਣ ਦੀ ਹੀ ਉਪਜ ਹੁੰਦਾ ਹੈ। ਉਸ ਨੂੰ ਆਪਣੇ ਆਪ ਦੀ ਸੋਝੀ ਦੂਜਿਆਂ ਦੇ ਪ੍ਰਸੰਗ ਵਿਚ ਹੀ ਹੁੰਦੀ ਹੈ। ਇਸ ਲਈ ਵਿਅਕਤੀ ਦੀ ਸ਼ਖ਼ਸੀਅਤ ਕਿਸੇ ਸਮਾਜਕ ਪ੍ਰਕਰਣ ਵਿਚ ਹੀ ਸੰਪੂਰਨ ਸ਼ਖ਼ਸੀਅਤ ਬਣਦੀ ਹੈ। ਇਹੋ ਕਾਰਨ ਹੈ ਕਿ ਕਦੇ ਕਦਾਈਂ ਸਮਾਜ ਨੂੰ ਵਿਅਕਤੀ ਨਾਲੋਂ ਉੱਚਾ ਮਹੱਤਵ ਪ੍ਰਦਾਨ ਕੀਤਾ ਜਾਂਦਾ ਹੈ।

ਸਮਾਜ-ਵਿਗਿਆਨ ਦੇ ਅਧਿਐਨ ਤੋਂ ਸਮਾਜ ਦੀ ਜੋ ਪਰਿਭਾਸ਼ਾ ਦ੍ਰਿਸ਼ਟੀਗੋਚਰ ਹੁੰਦੀ ਹੈ, ਉਸ ਅਨੁਸਾਰ ਸਮਾਜ ਇਕ ਅਜਿਹਾ (ਸਾਪੇਖਕ ਤੌਰ ਉੱਤੇ) ਸਥਾਈ ਵਿਰਾਟ ਮਾਨਵ-ਸਮੂਹਾਂ ਦੇ ਸਮਾਜਕ ਸੰਬੰਧਾਂ ਤੇ ਰਿਸ਼ਤਿਆਂ

ਦਾ ਪ੍ਰਬੰਧ ਹੁੰਦਾ ਹੈ, ਜਿਸ ਦੇ ਪਿੱਛੇ ਇਤਿਹਾਸਿਕ ਵਿਕਾਸ ਦੁਆਰਾ ਬਣੀਆਂ ਪਰੰਪਰਾਵਾਂ, ਰੀਤਾਂ ਤੇ ਕਾਨੂੰਨ ਦੀ ਸ਼ਕਤੀ ਹੁੰਦੀ ਹੈ, ਜਿਨ੍ਹਾਂ ਦਾ ਆਧਾਰ ਉਸ ਸਮੇਂ ਦਾ ਵਿਸ਼ੇਸ਼ ਪੈਦਾਵਾਰੀ ਦਾ ਮੁਹਾਣ ਹੁੰਦਾ ਹੈ ਅਤੇ ਇਹ ਸਮਾਜ ਮਨੁੱਖ ਦੇ ਅਗਾਂਹ-ਵਧੂ ਵਿਕਾਸ ਵਿਚ ਇਕ ਪੜਾਅ ਵਜੋਂ ਹੋਂਦ ਵਿਚ ਆਉਂਦਾ ਹੈ ।[1]

ਇਹ ਪਰਿਭਾਸ਼ਾ ਇਕ ਦਵੰਦਾਤਮਿਕ ਭੌਤਿਕਵਾਦੀ ਸਮਾਜ-ਵਿਗਿਆਨੀ ਦੀ ਹੈ, ਪਰ ਇਸ ਵਿਚੋਂ ਸਮਾਜ ਦੇ ਤਿੰਨ ਪ੍ਰਮੁੱਖ ਅੰਗਾਂ ਦੀ ਜਾਣਕਾਰੀ ਹੁੰਦੀ ਹੈ :

1. ਪਦਾਰਥਕ ਪੱਖ (Mode of Production)
2. ਮਾਨਸਿਕ ਪੱਖ (Law, Custom, Traditions, Relations etc.)
3. ਆਤਮਿਕ ਪੱਖ (Progressive Development of Man)

ਇਕ ਹੋਰ ਚਿੰਤਕ ਸ਼੍ਰੀ ਅਯੁਧਿਆ ਪ੍ਰਸਾਦ ਨੇ ਤਿੰਨ ਦੀ ਥਾਂ ਛੇ ਅੰਗਾਂ ਦਾ ਉੱਲੇਖ ਕੀਤਾ ਹੈ । ਪਰਿਵਾਰ, ਭਾਸ਼ਾ, ਸਾਂਝੀ ਸੁਰੱਖਿਆ, ਧਾਰਮਿਕ ਵਿਸ਼ਵਾਸ, ਹਥਿਆਰ ਤੇ ਸੰਦ, ਮਨੋਰੰਜਨ ਦੇ ਸਾਧਨ ।[2]

ਇਸੇ ਤਰ੍ਹਾਂ ਸ਼੍ਰੀ ਸੀ.ਪੀ. ਭਟਨਾਗਰ ਨੇ ਭਾਰਤੀ ਸਮਾਜ ਦੇ ਸੰਕਟ ਸੰਬੰਧੀ ਲਿਖੀ ਪੁਸਤਕ ਵਿਚ ਇਨਾਂ ਹੀ ਅੰਗਾਂ ਨੂੰ ਕੁਝ ਹੋਰ ਨਾਵਾਂ ਥੱਲੇ ਪਰਿਭਾਸ਼ਿਤ ਕੀਤਾ ਹੈ; ਵਿਅਕਤੀ, ਇਤਿਹਾਸ, ਭੂਗੋਲਿਕ ਪ੍ਰਸਥਿਤੀਆਂ, ਰਾਜਨੀਤਿਕ ਪ੍ਰਸਥਿਤੀਆਂ, ਆਰਥਿਕ ਪ੍ਰਸਥਿਤੀਆਂ, ਵਿਚਾਰਧਾਰਕ ਤੱਥ ਅਤੇ ਆਤਮਿਕ ਤੱਥ ।[3]

ਸ਼੍ਰੀ ਅਯੁਧਿਆ ਪ੍ਰਸਾਦ ਅਤੇ ਸ਼੍ਰੀ ਭਟਨਾਗਰ ਦੀ ਵੰਡ ਕੁਝ ਅਸਪਸ਼ਟ ਹੈ, ਕਿਉਂਕਿ ਇਕ ਤਾਂ ਇਸ ਵਿਚ ਸਮਾਜ ਦੇ ਵੱਖ-ਵੱਖ ਅੰਗਾਂ ਦੇ ਨਾਲ ਉਸ ਦੇ ਵੱਖ-ਵੱਖ ਤੱਤਾਂ ਦਾ ਵਰਣਨ ਵੀ ਹੋ ਗਿਆ ਹੈ । ਦੂਜੇ, ਇਕੋ ਗੱਲ ਨੂੰ ਅੱਡ-ਅੱਡ ਸ਼ਬਦਾਵਲੀ ਰਾਹੀਂ ਦੁਹਰਾਇਆ ਗਿਆ ਹੈ, ਜਿਵੇਂ ਰਾਜਨੀਤਿਕ ਤੇ ਵਿਚਾਰਧਾਰਕ, ਸਾਂਝੀ ਸੁਰੱਖਿਆ ਅਤੇ ਹਥਿਆਰ ਤੇ ਸੰਦ ਆਦਿ । ਇਸ ਦੁਹਰਾਉ ਕਾਰਨ ਹੀ ਉਨ੍ਹਾਂ ਦੀ ਵੰਡ ਯੋਗ ਰੂਪ ਵਿਚ ਗੁੰਦਵੀਂ (compact) ਨਹੀਂ ਹੈ, ਇਸ ਲਈ ਅਸੀਂ ਸ਼੍ਰੀ ਉਸੀਪੋਵ ਦੀ ਪਰਿਭਾਸ਼ਾ ਨੂੰ ਵਧੇਰੇ ਠੀਕ ਮੰਨਦੇ ਹਾਂ ।

## 2. ਸਮਾਜ ਦੀ ਪ੍ਰਕਾਰ ਵੰਡ

ਸਮਾਜਕ ਇਤਿਹਾਸ ਇਸ ਗੱਲ ਦਾ ਸਾਖੀ ਹੈ ਕਿ ਵੱਖ-ਵੱਖ ਸਮੇਂ ਅਤੇ ਸਥਾਨ ਵਿਚ ਵੱਖ-ਵੱਖ ਕਿਸਮ ਦੇ ਰਾਜ ਪ੍ਰਬੰਧ ਰਹੇ ਹਨ । ਸਮਾਜ ਦੇ ਪਦਾਰਥਕ, ਮਾਨਸਿਕ ਅਤੇ ਆਤਮਿਕ, ਤਿੰਨਾਂ ਬੁਨਿਆਦੀ ਅੰਗਾਂ ਵਿਚ ਹਰ ਸਮੇਂ ਤਬਦੀਲੀ ਆਉਂਦੀ ਰਹਿੰਦੀ ਹੈ ਅਤੇ ਉਸ ਤਬਦੀਲੀ ਨਾਲ ਸਮਾਜ ਦੀ ਪ੍ਰਕਾਰ ਤੇ ਪ੍ਰਕ੍ਰਿਤੀ ਵਿਚ ਫ਼ਰਕ ਪੈਂਦਾ ਰਹਿੰਦਾ ਹੈ । ਵੱਖ-ਵੱਖ ਸਮਾਜ-ਵਿਗਿਆਨੀਆਂ ਨੇ ਸਮਾਜ ਦੀਆਂ ਵੱਖ-ਵੱਖ ਕਿਸਮਾਂ ਨੂੰ ਅਨੇਕ ਤਰ੍ਹਾਂ ਵੰਡ ਕੇ ਸਮਝਣ ਦਾ ਯਤਨ ਕੀਤਾ ਹੈ । ਜਿਸ ਪ੍ਰਕਾਰ ਵੰਡ ਦਾ ਅੱਜ ਦੇ ਸਮੇਂ ਵਿਚ ਵਧੇਰੇ ਚਰਚਾ ਹੈ, ਉਹ ਪ੍ਰਕਾਰ ਵੰਡ ਮਾਰਕਸਵਾਦੀ ਸਮਾਜ-ਵਿਗਿਆਨੀਆਂ ਨੇ ਕੀਤੀ ਹੈ । ਸਮਾਜਕ ਵੇਗ ਨੂੰ ਸਮਝਣ ਦੇ ਸੌਖ ਲਈ ਉਨ੍ਹਾਂ ਨੇ ਇਸ ਨੂੰ ਛੇ ਭਾਗਾਂ ਵਿਚ ਅਰਥਾਤ ਛੇ ਪੜਾਵਾਂ ਜਾਂ ਕਿਸਮਾਂ ਵਿਚ ਵੰਡਿਆ ਹੈ :

1. ਆਦਿਕਾਲੀ ਸਮਾਜ
2. ਦਾਸ ਸਮਾਜ
3. ਜਗੀਰਦਾਰੀ ਸਮਾਜ
4. ਪੂੰਜੀਵਾਦੀ ਸਮਾਜ
5. ਸਮਾਜਵਾਦੀ ਸਮਾਜ
6. ਸਾਮਵਾਦੀ ਸਮਾਜ

ਅ-ਮਾਰਕਸਵਾਦੀ ਸਮਾਜ-ਵਿਗਿਆਨੀ ਇਸ ਵੰਡ ਨਾਲ ਕਾਫ਼ੀ ਹੱਦ ਤਕ ਸਹਿਮਤ ਹੁੰਦੇ ਹੋਏ ਵੀ ਇਸ ਨੂੰ ਪ੍ਰਮਾਣਿਕ ਨਹੀਂ ਮੰਨਦੇ । ਇਹ ਗੱਲ ਕਿਸੇ ਹੱਦ ਤਕ ਹੈ ਵੀ ਠੀਕ । ਕਿਉਂਕਿ ਇਕ ਗਤੀਸ਼ੀਲ ਇਤਿਹਾਸ ਨੂੰ ਇਸ ਤਰ੍ਹਾਂ ਵੱਖ-ਵੱਖ ਖਾਨਿਆਂ ਵਿਚ ਬੰਦ ਨਹੀਂ ਕੀਤਾ ਜਾ ਸਕਦਾ । ਮਾਰਕਸਵਾਦੀ ਚਿੰਤਕ ਆਪ

ਵੀ ਇਹ ਗੱਲ ਮੰਨਦੇ ਹਨ ਕਿ ਸਾਮਵਾਦੀ ਸਮਾਜ ਆਦਿਕਾਲੀ ਸਮਾਜ ਦੀ ਹੀ ਇਕ ਉਚੇਰੀ ਪੱਧਰ ਹੈ। ਸ੍ਰੀ ਅਜੁਧਿਆ ਪ੍ਰਸਾਦ ਨੇ ਅੱਠ ਪ੍ਰਕਾਰ ਦੇ ਸਮਾਜਕ ਪ੍ਰਬੰਧਾਂ ਦਾ ਉੱਲੇਖ ਕੀਤਾ ਹੈ :

1. ਗਰੋਹ ਸਮਾਜ (Group society) ਵੀਹ ਜਾਂ ਪੰਜਾਹ ਬੰਦਿਆਂ ਦਾ ਇਕੱਠ
2. ਕਬਾਇਲੀ ਸਮਾਜ (Tribe society)
3. ਬਹੁ ਕਬਾਇਲੀ ਸਮਾਜ ਜਾਂ ਰਜਵਾੜਾ ਸ਼ਾਹੀ (State society)
4. ਇਲਾਹੀ ਸਮਾਜ (Theocratic society)
5. ਜਗੀਰਦਾਰੀ ਸਮਾਜ (Feudal society)
6. ਪੂੰਜੀਵਾਦੀ ਸਮਾਜ (Capitalist society)
7. ਸਾਮਵਾਦੀ ਸਮਾਜ (Communist society)
8. ਸਮਾਜਵਾਦੀ ਸਮਾਜ (Socialist society)[4]

ਸਮਾਜ ਦੀ ਇਸ ਪ੍ਰਕਾਰ ਵੰਡ ਦਾ ਇਕ ਸੰਖੇਪ ਜਿਹਾ ਉੱਲੇਖ ਕੇਵਲ ਇਸ ਲਈ ਕੀਤਾ ਗਿਆ ਹੈ ਕਿ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਵੇਲੇ ਦੇ ਸਮਾਜ ਅਤੇ ਉਨ੍ਹਾਂ ਦੇ ਕਲਪਿਤ ਸਮਾਜ ਦੀ ਪ੍ਰਕਾਰ ਅਤੇ ਪ੍ਰਕ੍ਰਿਤੀ ਨੂੰ ਚੰਗੀ ਤਰ੍ਹਾਂ ਸਮਝ ਅਤੇ ਸਮਝਾ ਸਕੀਏ। ਪਰ ਇਸ ਤੋਂ ਪਹਿਲਾਂ ਕਿ ਅਸੀ ਭਾਰਤੀ ਸਮਾਜ ਦੇ ਵਿਕਾਸ ਅਤੇ ਗੁਰੂ ਸਾਹਿਬ ਦੇ ਸੰਕਲਪ, 'ਸਿਖ-ਸਮਾਜ' ਦੀ ਚਰਚਾ ਕਰੀਏ, ਸਮਾਜ ਦੀ ਬਣਤਰ ਸੰਬੰਧੀ ਸੰਖੇਪ ਵਿਚ ਕੁਝ ਜਾਣਕਾਰੀ ਪ੍ਰਾਪਤ ਕਰ ਲੈਣਾ ਉਚਿਤ ਹੋਵੇਗਾ।

## 3. ਸਮਾਜ ਦੇ ਤੱਤ

ਸਮਾਜ ਦੀ ਸਿਰਜਣਾ ਵਿਚ ਜਿਨ੍ਹਾਂ ਤੱਤਾਂ ਦਾ ਵਧੇਰੇ ਯੋਗਦਾਨ ਹੁੰਦਾ ਹੈ, ਉਨ੍ਹਾਂ ਬਾਰੇ ਸਾਧਾਰਨ ਤੋਂ ਸਾਧਾਰਨ ਵਿਅਕਤੀ ਵੀ ਆਮ ਸੋਝੀ ਰੱਖਦਾ ਹੈ। ਸਿਆਣੇ ਪੁਰਸ਼ਾਂ ਨੇ ਆਪਣੀਆਂ ਲਿਖਤਾਂ ਅਤੇ ਵਿਚਿਆਲਾਂ ਵਿਚ ਕਈ ਵਾਰ ਉਨ੍ਹਾਂ ਤੱਤਾਂ ਦਾ ਜ਼ਿਕਰ ਕੀਤਾ ਹੈ। ਉਦਾਹਰਨ ਲਈ ਭਾਰਤ ਦੇ ਇਕ ਬੁੱਧੀਜੀਵੀ ਲਾਲਾ ਹਰਦਿਆਲ ਨੇ ਸਮਾਜਕ ਬਣਤਰ ਨੂੰ ਪੰਜ ਦਾਇਰਿਆਂ ਵਿਚ ਵੰਡ ਕੇ ਸਮਝਾਇਆ ਹੈ ਅਤੇ ਉਸ ਨੇ ਇਹ ਦਸਿਆ ਹੈ ਕਿ ਇਨ੍ਹਾਂ ਵਿਚੋਂ ਹਰ ਇਕ ਦਾਇਰਾ ਦੂਜੇ ਵੱਡੇ ਦਾਇਰੇ ਦਾ ਕੇਂਦਰ ਹੈ ਅਤੇ ਇਨ੍ਹਾਂ ਸਾਰਿਆਂ ਦਾ ਕੇਂਦਰ ਵਿਅਕਤੀ ਆਪ ਹੈ। ਇਹ ਪੰਜ ਦਾਇਰੇ ਹੇਠ ਲਿਖੇ ਹਨ :

1. ਪਰਿਵਾਰ
2. ਰਿਸ਼ਤੇਦਾਰ
3. ਆਪਣਾ ਪਿੰਡ ਜਾਂ ਸ਼ਹਿਰ
4. ਆਪਣੀ ਕੌਮ
5. ਵਿਸ਼ਵ-ਰਾਜ (The World-state)[5]

ਇਨ੍ਹਾਂ ਹੀ ਤੱਤਾਂ ਨੂੰ ਸ੍ਰੀ ਭਟਨਾਗਰ ਨੇ ਸਮਾਜ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਥੋੜ੍ਹੇ ਜਿਹੇ ਵਿਸਥਾਰ ਨਾਲ ਇਸ ਤਰ੍ਹਾਂ ਲਿਖਿਆ ਹੈ :

1. ਮਾਨਵ ਵਿਅਕਤੀ
2. ਪਰਿਵਾਰ
3. ਮਾਨਵੀ ਵਾਤਾਵਰਨ
4. ਕੌਮ
5. ਅਨੁਸ਼ਾਸਨ ਜਾਂ ਰਾਜ
6. ਮਾਨਸਿਕ ਅਤੇ ਆਤਮਿਕ ਵਿਰਸਾ

7. ਸਾਂਝਾ ਮੰਤਵ
8. ਸਾਂਝੀ ਚੇਤਨਾ
9. ਨੈਤਿਕ ਦ੍ਰਿਸ਼ਟੀ[6]

ਸਮਾਜ ਦੇ ਇਨ੍ਹਾਂ ਤੱਤਾਂ ਵਿਚੋਂ, ਸਮਾਜ ਵਿਗਿਆਨੀਆਂ ਨੇ ਸਭ ਤੋਂ ਵੱਧ ਮਹੱਤਤਾ ਮਾਨਵ ਵਿਅਕਤੀ ਨੂੰ ਦਿੱਤੀ ਹੈ। ਮਾਨਵੀ ਤੱਤ (ਅਰਥਾਤ ਮਨੁੱਖਾਂ ਦੇ ਵਿਅਕਤੀਗਤ ਤੇ ਸਮੂਹ-ਮਤ ਪਰਸਪਰ ਸੰਬੰਧ) ਅਤੇ ਮਾਨਵ ਦੀਆਂ ਕਰਤਾਰੀ ਸ਼ਕਤੀਆਂ (ਅਰਥਾਤ ਸੰਸਕ੍ਰਿਤੀ) ਹੀ ਸਮਾਜਕ ਗਤੀ ਤੇ ਪੀੜ੍ਹੀ-ਦਰ-ਪੀੜ੍ਹੀ ਵਸਤਾਂ ਅਤੇ ਵਿਚਾਰਾਂ ਦੇ ਪਰਸਾਰ ਦਾ ਇਕ ਮਾਤਰ ਸਾਧਨ ਹਨ।[7]

ਗੁਰੂ ਸਾਹਿਬ ਭਾਵੇਂ ਕੋਈ ਸਮਾਜ-ਵਿਗਿਆਨੀ ਨਹੀਂ ਸਨ, ਪਰ ਉਨ੍ਹਾਂ ਨੇ ਆਪਣੀ ਬਾਣੀ ਵਿਚ ਸਮਾਜ ਦੇ ਲਗਭਗ ਸਾਰੇ ਤੱਤਾਂ ਦਾ ਉੱਲੇਖ ਪ੍ਰਸੰਗ ਅਨੁਸਾਰ ਕੀਤਾ ਹੈ। ਪਰਿਵਾਰਕ ਜੀਵਨ, ਸਮਾਜਕ ਜੀਵਨ, ਕੌਮੀਅਤ ਦੀ ਭਾਵਨਾ ਅਤੇ ਇਕ ਨਿਆਂਸ਼ੀਲ ਰਾਜਸੱਤਾ ਦੇ ਚਿੱਤਰ ਉਨ੍ਹਾਂ ਦੀ ਬਾਣੀ ਵਿਚ ਬਹੁਤ ਥਾਵਾਂ ਉੱਤੇ ਮਿਲ ਜਾਂਦੇ ਹਨ। ਆਪਣੇ ਸਮੇਂ ਦੇ ਸਮਾਜ ਦੇ ਕੁਝ ਪੱਖਾਂ ਦਾ ਖੰਡਨ ਕਰਦੇ ਹੋਏ ਅਤੇ ਇਕ ਵਿਸ਼ੇਸ਼ ਪ੍ਰਕਾਰ ਦੇ ਮਨੁੱਖੀ ਜੀਵਨ ਦਾ ਸੰਕੇਤ ਮਾਤਰ ਚਿਤਰਨ ਕਰਦੇ ਹੋਏ ਉਨ੍ਹਾਂ ਨੇ ਜੋ ਸਮਾਜ ਤੇ ਸਮਾਜਕ ਵਿਵਹਾਰ ਦਾ ਸੰਕਲਪ ਆਪਣੇ ਪਾਠਕ ਦੇ ਸਾਹਮਣੇ ਰਖਿਆ ਹੈ, ਉਸ ਸੰਕਲਪ ਦੀ ਠੀਕ ਪਛਾਣ ਪੁਰਾਣੇ ਭਾਰਤੀ ਸਮਾਜ ਅਤੇ ਉਸ ਸਮਾਜ ਦੇ ਇਤਿਹਾਸਿਕ ਵਿਕਾਸ ਦੀ ਜਾਣਕਾਰੀ ਪ੍ਰਾਪਤ ਕਰਨ ਤੋਂ ਬਿਨਾਂ ਅਸੰਭਵ ਹੋਵੇਗੀ।

## 4. ਪੁਰਾਤਨ ਭਾਰਤੀ-ਸਮਾਜ

ਭਾਰਤੀ ਸਮਾਜ ਸ਼ਾਇਦ ਸੰਸਾਰ ਦੇ ਸਾਰੇ ਰਾਸ਼ਟਰੀ ਸਮਾਜਾਂ ਨਾਲੋਂ ਪੁਰਾਤਨ ਹੈ। ਇਹ ਅੱਸੀ ਸਦੀਆਂ ਦੇ ਨਿਰੰਤਰ ਵਿਸਥਾਰ ਨੂੰ ਧੋਗਾਂ ਦੇ ਅਣਅੰਕਿਤ (unrecorded) ਅੰਤਰਦੇਸ਼ ਨਾਲ ਜੋੜਦਾ ਹੈ।[8]

ਕੁਝ ਭਾਰਤੀ ਸਮਾਜ-ਵਿਗਿਆਨੀਆਂ ਨੇ ਇਸ ਗੱਲ ਉੱਤੇ ਬੜਾ ਜ਼ੋਰ ਦਿੱਤਾ ਹੈ ਕਿ ਪੁਰਾਤਨ ਭਾਰਤੀ ਸਮਾਜ ਦੀਆਂ ਦਸਵੀਂ ਸਦੀ ਈਸਵੀ ਤੋਂ ਪਹਿਲਾਂ ਕੁਝ ਅਜਿਹੀਆਂ ਪਰੰਪਰਾਵਾਂ ਰਹੀਆਂ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਭਾਰਤੀ ਸਮਾਜ ਵਿਅਕਤੀਗਤ ਤੇ ਸਮਾਜਗਤ, ਦੋਹਾਂ ਪੱਖਾਂ ਤੋਂ ਬੜਾ ਅਰੋਗ ਸਮਾਜ ਸੀ। ਸ੍ਰੀ ਭਟਨਾਗਰ ਨੇ ਇਸ ਸਮਾਜ ਦੀ ਕੁਸ਼ਲਤਾ (Well-being) ਨੂੰ ਸਿੱਧ ਕਰਨ ਲਈ ਅਜਿਹੀਆਂ ਕੁਝ ਸਿਹਤਮੰਦ ਪਰੰਪਰਾਵਾਂ ਦਾ ਉੱਲੇਖ ਇਸ ਪ੍ਰਕਾਰ ਕੀਤਾ ਹੈ :

### (ੳ) ਸਮਾਜਗਤ ਪਰੰਪਰਾਵਾਂ

1. ਪਰਿਵਾਰਕ ਜੀਵਨ (A carporate Family life)
2. ਇਸਤਰੀ ਦਾ ਉੱਚਾ ਦਰਜਾ (Lofty position assigned to woman)
3. ਕਿਰਤ ਦੀ ਮਹੱਤਤਾ (Dignity attached to Labour)
4. ਵਿਸ਼ਵ ਹਿਤੈਸ਼ੀ ਦ੍ਰਿਸ਼ਟੀਕੋਣ (A cosmopolition outlook)

### (ਅ) ਵਿਅਕਤੀਗਤ ਪਰੰਪਰਾਵਾਂ

1. ਅਨੁਸ਼ਾਸਨ ਦੀ ਭਾਵਨਾ (The sense of Discipline)
2. ਚਿੰਤਨ ਤੇ ਅਧਿਐਨ ਦੀ ਲਗਨ (A love for study & Meditation)
3. ਪਰਮਾਤਮਾ ਵਿਚ ਵਿਸ਼ਵਾਸ (Belief in God)
4. ਪਰਸਪਰ ਵਿਸ਼ਵਾਸ ਤੇ ਵਿਸ਼ਵ-ਭਰਾਤਰੀਅਤਾ ਦੀ ਭਾਵਨਾ (Mutual trust and spirit of universal brotherhood)
5. ਸੁਮੇਲਕਾਰੀ ਦ੍ਰਿਸ਼ਟੀਕੋਣ (Synthetic outlook)
6. ਸ਼ਾਂਤੀ ਲਈ ਪ੍ਰੇਮ (Love for Peace)[9]

ਇਨ੍ਹਾਂ ਪਰੰਪਰਾਵਾਂ ਦੇ ਅਧਿਐਨ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਦਸਵੀਂ ਸਦੀ ਤਕ ਭਾਰਤੀ ਸਮਾਜ ਇਕ ਨਿਰੋਗ ਸਮਾਜ ਸੀ ਅਤੇ ਪਦਾਰਥਕ, ਮਾਨਸਿਕ ਤੇ ਆਤਮਿਕ ਤਿੰਨਾਂ ਪੱਖਾਂ ਤੋਂ ਇਕ ਉੱਚੀ ਪੱਧਰ ਉੱਤੇ ਪਹੁੰਚ ਚੁਕਿਆ ਸੀ, ਪਰ ਇਤਿਹਾਸ ਦਾ ਸਾਧਾਰਨ ਗਿਆਨ ਵੀ ਇਹ ਪ੍ਰਤੱਖ ਕਰ ਦਿੰਦਾ ਹੈ ਕਿ ਸ੍ਰੀ ਭਟਨਾਗਰ ਇਕ ਪ੍ਰਕਾਰ ਦੇ ਆਦਰਸ਼ਵਾਦ ਜਾਂ ਅਤਿਕਥਨੀ ਉੱਤੇ ਆਧਾਰਿਤ ਗੱਲਾਂ ਕਰ ਰਹੇ ਹਨ ਕਿਉਂ ਕਿ ਇਤਿਹਾਸ ਇਹ ਸਿੱਧ ਕਰਦਾ ਹੈ ਕਿ ਇਸਤਰੀ ਦਾ ਉੱਚਾ ਦਰਜਾ, ਵਿਸ਼ਵ-ਹਿਤੈਸ਼ੀ ਦ੍ਰਿਸ਼ਟੀਕੋਣ, ਅਨੁਸ਼ਾਸਨ ਦੀ ਭਾਵਨਾ, ਪਰਮਾਤਮਾ ਵਿਚ ਵਿਸ਼ਵਾਸ ਅਤੇ ਸ਼ਾਂਤੀ ਲਈ ਪ੍ਰੇਮ ਸਮੁੱਚੇ ਭਾਰਤ ਦੀਆਂ ਪਰੰਪਰਾਵਾਂ ਨਹੀਂ ਹਨ। ਇਹ ਹੋ ਸਕਦਾ ਹੈ ਕਿ ਅਲਪ-ਸੰਖਿਆ ਇਨ੍ਹਾਂ ਪਰੰਪਰਾਵਾਂ ਅਨੁਸਾਰ ਚਲਦੀ ਹੋਵੇ ਤੇ ਬਹੁਤ ਪ੍ਰਾਚੀਨ ਕਾਲ ਵਿਚ ਇਨ੍ਹਾਂ ਪਰੰਪਰਾਵਾਂ ਨੂੰ ਮੰਨਿਆ ਜਾਂਦਾ ਰਿਹਾ ਹੋਵੇ। ਆਦਿ ਕਾਲੀ ਭਾਰਤੀ ਸਮਾਜ ਵਿਚ ਨਿਸ਼ਚੇ ਹੀ ਵਿਅਕਤੀ ਦੀ ਆਜ਼ਾਦੀ ਬਿਨਾ ਕਿਸੇ ਭਿੰਨ ਭੇਦ ਦੇ ਰਹੀ ਹੈ। ਉਸ ਸਮਾਜ ਵਿਚ ਔਰਤ ਪ੍ਰਧਾਨ ਸੀ ਜਾਂ ਉਸ ਨੂੰ ਮਰਦ ਵਰਗੀ ਖੁਲ੍ਹ ਸੀ, ਉਸ ਦਾ ਸਤਿਕਾਰ ਸੀ ਤੇ ਮਰਦਾਂ ਨਾਲੋਂ ਵੀ ਵੱਧ ਵਿਦਿਆ ਪ੍ਰਾਪਤ ਕਰਨ ਦਾ ਅਧਿਕਾਰ ਸੀ।[10] ਇਸ ਕਾਲ ਨੂੰ ਪਦਾਰਥਵਾਦੀ 'ਆਦਿਕਾਲੀ ਸਾਮਵਾਦ' ਕਹਿੰਦੇ ਹਨ ਅਤੇ ਅਧਿਆਤਮਵਾਦੀ 'ਸਤਿਜੁਗ' ਆਖਦੇ ਹਨ। ਇਹ ਆਦਿਕਾਲੀ, ਸਾਮਵਾਦੀ ਸਮਾਜ ਜਾਂ ਸਤਿਜੁਗ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤਕ ਉਪਰੋਕਤ ਪਰੰਪਰਾਵਾਂ ਨੂੰ ਤਿਆਗ ਕੇ ਕਲਜੁੱਗ ਵਿਚ ਵਟ ਚੁੱਕਾ ਸੀ। ਇਸ ਕਲਜੁਗ ਨੂੰ ਹੀ ਦਵੰਦਾਤਮਿਕ ਪਦਾਰਥਵਾਦੀ ਕਾਰਲ ਮਾਰਕਸ ਸ਼੍ਰੇਣੀ-ਸਮਾਜ ਆਖਦਾ ਹੈ ਅਤੇ ਜਿਵੇਂ ਮਾਰਕਸ ਇਸ ਸ਼੍ਰੇਣੀ ਸਮਾਜ ਨੂੰ ਖ਼ਤਮ ਕਰਕੇ ਇਕ ਸ਼੍ਰੇਣੀ-ਰਹਿਤ ਸਮਾਜ (ਸਾਮਵਾਦ) ਸਥਾਪਿਤ ਕਰਨਾ ਚਾਹੁੰਦਾ ਸੀ, ਉਸ ਤਰ੍ਹਾਂ, ਮਾਰਕਸ ਤੋਂ ਢਾਈ ਸੌ ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਵੀ ਇਸ ਕਲਜੁਗ ਨੂੰ ਮੁੜ ਸਤਿਜੁਗ ਵਿਚ ਤਬਦੀਲ ਕਰਨਾ ਚਾਹੁੰਦੇ ਸਨ।[11] ਈਸਾਈ ਧਰਮ ਵਿਚ ਵੀ ਇਕ ਦੈਵੀ ਸਲਤਨਤ ਦੀ ਕਲਪਨਾ ਮਿਲਦੀ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਕਲਪ ਦੀ ਵਿਆਖਿਆ ਕਰਨ ਤੋਂ ਪਹਿਲਾਂ ਇਸ ਭਾਰਤੀ ਸਮਾਜ ਦੇ ਸੰਖੇਪ ਇਤਿਹਾਸ ਤੋਂ ਇਹ ਸਿੱਧ ਕਰਨਾ ਜ਼ਰੂਰੀ ਹੈ ਕਿ ਗੁਰੂ ਸਾਹਿਬ ਦੇ ਸਮੇਂ ਤਕ ਕਿਵੇਂ ਇਹ ਸਮਾਜ ਗਿਰਾਵਟ ਵੱਲ ਜਾ ਰਿਹਾ ਸੀ।

## 5. ਭਾਰਤੀ ਸਮਾਜ ਦੀ ਗਤੀ ਤੇ ਅਧੋਗਤੀ

ਅਰੰਭਿਕ ਸਮੇਂ (ਸਤਿਜੁਗ) ਤੋਂ ਲੈ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ (ਕਲਜੁਗ) ਤਕ ਭਾਰਤੀ ਸਮਾਜ ਵਿਚ ਅਨੇਕ ਪਰਿਵਰਤਨ ਆਏ। ਭਾਰਤੀ ਸਮਾਜ ਦੀਆਂ ਪੁਰਾਣੀਆਂ ਪਰੰਪਰਾਵਾਂ ਦੇ ਟੁੱਟਣ ਨਾਲ ਇਸ ਦੀ ਅਰੋਗਤਾ ਦਿਨੋ-ਦਿਨ ਘਟਦੀ ਗਈ। ਭਾਰਤੀ ਸਮਾਜ ਦੇ ਸਰੂਪ ਨੂੰ ਇਤਿਹਾਸ ਦੇ ਸ਼ੀਸ਼ੇ ਵਿਚੋਂ ਦੀ ਵੇਖੀਏ ਤਾਂ ਇਸ ਦੀ ਅਧੋਗਤੀ ਸਪਸ਼ਟ ਰੂਪ ਵਿਚ ਸਾਹਮਣੇ ਆ ਜਾਂਦੀ ਹੈ।[12]

ਅੱਜ ਤੋਂ ਲਗਭਗ ਪੈਂਤੀ ਸੌ ਸਾਲ ਪਹਿਲਾਂ ਜਦੋਂ ਆਰੀਆ ਲੋਕ ਹਿੰਦੁਸਤਾਨ ਵਿਚ ਦਾਖ਼ਲ ਹੋਏ ਤਾਂ ਸਿੰਧ-ਵਾਦੀ ਦੀ ਸਭਿਅਤਾ ਅੰਦਰੋ-ਅੰਦਰੀ ਅਵਨਤੀ ਵੱਲ ਜਾ ਰਹੀ ਸੀ।[13] ਇਨਾਂ ਪੂਰਬ ਆਰੀਆ ਦੀ ਅਰੰਭਿਕ ਉੱਨਤੀ ਅਤੇ ਸਭਿਅਤਾ ਆਪਸ ਵਿਚ ਹੀ ਕਬੀਲਿਆਂ ਵਿਚ ਵੰਡੀ ਹੋਈ ਸੀ। ਇਹ ਲੋਕ ਕਈ ਪ੍ਰਕਾਰ ਦੇ ਜਾਦੂ-ਟੂਣਿਆਂ, ਕਰਮ-ਕਾਂਡਾਂ ਅਤੇ ਰੂਹ-ਪੂਜਾ ਆਦਿ ਵਿਚ ਵਿਸ਼ਵਾਸ ਰਖਦੇ ਸਨ। ਪਰ ਹਰਵਾਹਿਆਂ ਦੇ ਰੂਪ ਵਿਚ ਆਏ ਆਰੀਆ ਲੋਕਾਂ ਵਿਚ ਕੋਈ ਸਮਾਜਕ ਭੇਦ-ਭਾਵ ਨਹੀਂ ਸੀ। ਵਰਣ-ਵਿਵਸਥਾ ਦੀ ਸਿਰਜਣਾ ਹਾਲੇ ਹੋਈ ਨਹੀਂ ਸੀ, ਇਸ ਲਈ ਹਰ ਮਨੁੱਖ ਬਰਾਬਰ ਸੀ। ਛੋਟੇ ਮੋਟੇ ਕਬੀਲੇ ਜ਼ਰੂਰ ਸਨ, ਪਰ ਇਨ੍ਹਾਂ ਵਿਚ ਹਰ ਵਿਅਕਤੀ ਦੂਜੇ ਦੇ ਬਰਾਬਰ ਅਧਿਕਾਰ ਰੱਖਦਾ ਸੀ। ਵਿਅਕਤੀ ਕਬੀਲੇ ਨਾਲ, ਪਰਿਵਾਰ ਨਾਲ, ਰਿਸ਼ਤੇਦਾਰਾਂ ਨਾਲ ਤੇ ਸਮਾਜ ਨਾਲ ਹਰ ਪ੍ਰਕਾਰ ਦੇ ਭਿੰਨ ਭੇਦ ਤੋਂ ਮੁਕਤ ਜ਼ਿੰਦਗੀ ਬਿਤਾਉਂਦਾ ਸੀ। ਰਿਗਵੇਦ ਦੇ ਸੂਤਰਾਂ ਅਤੇ ਗੀਤਾਂ ਵਿਚ ਅਰੰਭਿਕ ਆਰੀਆਂ ਦੀ ਉੱਨਤ ਜ਼ਿੰਦਗੀ ਬਾਰੇ ਇਸ਼ਾਰੇ ਮਿਲਦੇ ਹਨ। ਕੁਝ ਵਿਦਵਾਨਾਂ ਅਨੁਸਾਰ ਇਹ ਗੀਤ ਉਨ੍ਹਾਂ ਆਰੀਆਂ ਦੀ ਸਮਾਜਕ ਸੰਸਕ੍ਰਿਤਕ ਅਤੇ ਧਾਰਮਿਕ ਜ਼ਿੰਦਗੀ ਬਾਰੇ ਹਨ, ਜਿਹੜੇ ਪੰਜਾਬ-ਨਿਵਾਸੀ ਸਨ।

ਅਰੰਭਿਕ ਆਰੀਆ ਪ੍ਰਕ੍ਰਿਤੀ-ਪੂਜਾ ਦੇ ਹਾਮੀ ਸਨ। ਪ੍ਰਕ੍ਰਿਤੀ-ਪੂਜਾ ਅਸਲ ਵਿਚ ਪ੍ਰਾਚੀਨ ਮਨੁੱਖ ਦੀ ਪ੍ਰਕ੍ਰਿਤੀ ਨਾਲ ਇਕਸੁਰਤਾ ਦਾ ਚਿੰਨ੍ਹ ਹੈ। ਮਨੁੱਖ ਤੇ ਕੁਦਰਤ, ਮਨੁੱਖ ਤੇ ਸਮਾਜ ਵਿਚਲੇ ਰਿਸ਼ਤੇ ਇੰਨੇ ਸਾਦੇ ਤੇ ਆਵੱਸ਼ਿਅਕ ਸਨ ਕਿ ਵਿਅਕਤੀ ਦੀ ਜਾਤੀ ਸ਼ਖ਼ਸੀਅਤ ਦੀ ਕੋਈ ਮਹੱਤਤਾ ਹੀ ਨਹੀਂ ਸੀ ਰਹਿ ਜਾਂਦੀ। ਇਹ ਲੋਕ ਕਈ ਪ੍ਰਕਾਰ ਦੇ ਪ੍ਰਕ੍ਰਿਤਿਕ ਦੇਵਤਿਆਂ ਦੀ ਪੂਜਾ ਕਰਦੇ ਸਨ, ਪਰ ਉਨ੍ਹਾਂ ਵਿਚੋਂ ਪ੍ਰਮੁੱਖ ਤਿੰਨ ਸਨ : ਇੰਦਰ, ਵਰੁਣ ਤੇ ਅਗਨੀ। ਆਰੀਆ ਇਸ ਵਿਚਾਰ ਦੇ ਸਮਰੱਥਕ ਸਨ ਕਿ ਇਨ੍ਹਾਂ ਦੇਵਤਿਆਂ ਦੀ ਪੂਜਾ ਉਨ੍ਹਾਂ ਲਈ ਮੰਸਾਰਕ ਤੇ ਪਦਾਰਥਕ ਖੁਸ਼ੀਆਂ ਦਾ ਕਾਰਨ ਬਣੇਗੀ। ਇਸ ਵਿਚਾਰ ਦਾ ਕਾਰਨ ਇਹ ਸੀ ਕਿ ਅਰੰਭਿਕ ਆਰੀਆ ਵਿਅਕਤੀ ਦੀ ਵਰਤਮਾਨ ਜ਼ਿੰਦਗੀ ਅਤੇ ਪਦਾਰਥਕ ਖੁਸ਼ੀਆਂ ਨੂੰ ਹੀ ਸਭ ਕੁਝ ਮੰਨਦੇ ਸਨ। ਨਿਰੰਕੁਸ਼ ਸੱਚ, ਜਨਮ ਮਰਨ ਦੇ ਗੇੜ ਅਤੇ ਕਰਮ-ਸਿਧਾਂਤ ਆਦਿ ਉਨ੍ਹਾਂ ਦੀ ਸੋਚ ਤੋਂ ਵੀ ਬਾਹਰਲੀਆਂ ਗੱਲਾਂ ਸਨ। ਰਿਗਵੇਦ ਵਿਚ ਕਿਧਰੇ ਵੀ ਜੀਵਨ ਜਾਂ ਸੰਸਾਰ-ਤਿਆਗ ਦਾ ਜ਼ਿਕਰ ਨਹੀਂ ਆਉਂਦਾ।

ਸ਼ੁਰੂ ਦੇ ਆਰੀਆ ਲੋਕ ਕਿਉਂਕਿ ਝੁੰਡਾਂ ਜਾਂ ਕਬੀਲਿਆਂ ਵਿਚ ਰਹਿੰਦੇ ਸਨ, ਜਿਸ ਵਿਚ ਹਰ ਬੰਦਾ ਬਰਾਬਰ ਸੀ। ਇਸ ਲਈ ਆਪਣੇ ਕਬੀਲੇ ਨਾਲ ਇਕਸੁਰਤਾ ਮਨੁੱਖ ਲਈ ਸ਼ਕਤੀ ਅਤੇ ਸੁਰੱਖਿਆ ਦਾ ਕਾਰਨ ਬਣਦੀ ਸੀ। ਇਹ ਕਬੀਲੇ ਪਿਤਾ-ਪ੍ਰਧਾਨ ਪਰਿਵਾਰਾਂ ਦਾ ਇਕੱਠ ਮਾਤਰ ਹੁੰਦੇ ਸਨ ਤੇ ਕਬੀਲੇ ਦਾ ਸਰਦਾਰ ਇਨ੍ਹਾਂ ਪਰਿਵਾਰਾਂ ਦੇ ਸਿਆਣੇ ਮੁਖੀਆਂ ਦਾ ਚੁਣਿਆ ਹੋਇਆ ਵਿਅਕਤੀ ਹੁੰਦਾ ਸੀ, ਜਿਹੜਾ ਆਪਣੇ ਗੁਣਾਂ ਕਰਕੇ ਸਚਮੁੱਚ ਹੀ ਕਬੀਲੇ ਦਾ ਮਹੱਤਵਪੂਰਨ ਵਿਅਕਤੀ ਹੁੰਦਾ ਸੀ ਤੇ ਜਿਹੜਾ ਸੰਕਟ ਸਮੇਂ ਉਸ ਦੀ ਰਖਿਆ ਕਰਨ ਜੋਗ ਹੁੰਦਾ ਸੀ। ਇਸ ਸਮੇਂ ਕਿਉਂ ਕਿ ਉਤਪਾਦਨ ਦੇ ਸਾਧਨ ਅਤੇ ਤਕਨੀਕੀ ਢੰਗ ਬੜੇ ਥੋੜ੍ਹੇ ਸਨ, ਇਸ ਲਈ ਵਿਅਕਤੀ ਬਹੁਤੇ ਅਮੀਰ ਨਹੀਂ ਸਨ। ਆਮ ਤੌਰ 'ਤੇ ਕਬੀਲਿਆਂ ਦੇ ਮੈਂਬਰ ਸਾਦਾ, ਸਾਧਾਰਨ ਤੇ ਗਰੀਬ ਵੀ ਹੁੰਦੇ ਸਨ, ਪਰ ਇਸ ਦੇ ਬਾਵਜੂਦ ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਅਸੁਰੱਖਿਆ ਅਤੇ ਇਕੱਲਤਾ ਦਾ ਡਰ ਨਹੀਂ ਸੀ ਕਿਉਂਕਿ ਜੋ ਕੁਝ ਵੀ ਸੀ, ਸਾਰੇ ਗਰੋਹ ਜਾਂ ਕਬੀਲੇ ਦਾ ਸਾਂਝਾ ਸੀ, ਅਮੀਰ ਤਬਕਾ ਤਾਂ ਹੈ ਹੀ ਨਹੀਂ ਸੀ ਇਸ ਕਰਕੇ ਗ਼ਰੀਬੀ ਮਾਨਸਿਕ ਕਲੇਸ਼ ਦਾ ਕਾਰਨ ਨਹੀਂ ਸੀ ਬਣਦੀ। ਵਿਅਕਤੀ ਗਰੁੱਪ ਨਾਲ ਇਸ ਹੱਦ ਤਕ ਇਕ-ਸੁਰ ਸੀ ਕਿ ਵਿਅਕਤੀਗਤ ਸ਼ਖ਼ਸੀਅਤ ਸਮੂਹਿਕ ਸ਼ਖ਼ਸੀਅਤ ਵਿਚ ਹੀ ਰਲ-ਮਿਲ ਗਈ ਸੀ।

ਇਹ ਸਮਾਜ ਦੀ ਉਹ ਅਵਸਥਾ ਸੀ, ਜਿਸ ਵਿਚ ਹਰ ਵਿਅਕਤੀ ਸੰਤੁਸ਼ਟ ਸੀ ਅਤੇ ਇਸੇ ਦਾ ਜ਼ਿਕਰ ਸ੍ਰੀ ਸੀ.ਪੀ. ਭਟਨਾਗਰ ਨੇ ਕੀਤਾ ਹੈ ਜੋ ਅਸੀਂ ਪਿਛਲੇ ਪੰਨਿਆਂ ਵਿਚ ਦੱਸ ਆਏ ਹਾਂ। ਇਹੀ ਅਵਸਥਾ ਸਤਜੁਗੀ ਸਮਾਜ ਦੀ ਸਿਰਜਣਾ ਕਰਦੀ ਹੈ।

ਪਰ ਹੌਲੀ-ਹੌਲੀ ਖੇਤੀ-ਬਾੜੀ ਦੇ ਵਧਣ ਨਾਲ, ਧਾਤੂ ਜੁਗ ਆਉਣ ਬਾਅਦ ਵਪਾਰ ਵਿਚ ਵਾਧਾ ਹੋਣ ਨਾਲ ਲੋਕਾਂ ਦੀ ਪ੍ਰਤਿਭਾ, ਸ਼ਕਤੀ ਅਤੇ ਧਨ ਵਿਚ ਫ਼ਰਕ ਪਿਆ ਅਤੇ ਸਮਾਜ ਵਿਚ ਪਹਿਲੀ ਵਾਰੀ ਨਾ-ਬਰਾਬਰੀ ਤੇ ਦੁਸ਼ਮਣੀ ਦੇ ਬੀਜ ਬੀਜੇ ਗਏ। ਧਨ ਦੀ ਕਾਣੀ ਵੰਡ ਨੇ ਸਮੁੱਚੇ ਸਮਾਜ ਨੂੰ ਵਿਭਾਜਿਤ ਕਰ ਦਿੱਤਾ ਤੇ ਸਮਾਜਕ ਭੇਦ-ਭਾਵ ਹੋਂਦ ਵਿਚ ਆਇਆ। ਇਸ ਭੇਦ-ਭਾਵ ਦੇ ਅੰਸ਼ਾਂ ਦੀ ਜਾਣਕਾਰੀ ਰਿਗਵੇਦ ਦੇ ਉਨ੍ਹਾਂ ਸੂਤਰਾਂ ਵਿਚੋਂ ਮਿਲਦੀ ਹੈ, ਜਿਨ੍ਹਾਂ ਵਿਚ ਲੋਕਾਂ ਨੂੰ ਇਕੱਠੇ ਹੋਣ ਤੇ ਇਕਸੁਰਤਾ ਦੇ ਗੀਤ ਗਾਉਣ ਦੀ ਪ੍ਰੇਰਨਾ ਦਿੱਤੀ ਗਈ ਹੈ। ਇਸੇ ਸਮੇਂ ਹੀ ਵਰਣ-ਵਿਵਸਥਾ ਦਾ ਅਰੰਭ ਹੋਇਆ। ਅਸਲ ਵਿਚ ਵਿਅਕਤੀਗਤ ਚੇਤਨਾ ਨੇ ਮਨੁੱਖ ਅੰਦਰ ਹਉਂ ਦੀ ਭਾਵਨਾ ਉਤਪੰਨ ਕੀਤੀ ਅਤੇ ਇਸੇ ਭਾਵਨਾ ਦੇ ਅਧੀਨ ਨਿੱਜੀ ਜਾਇਦਾਦ ਨੇ ਜਨਮ ਲਿਆ। ਇਉਂ ਇਹ ਸਮਾਜ ਸ੍ਰੇਣੀ-ਸਮਾਜ ਬਣ ਗਿਆ ਅਤੇ ਸਮੂਹਿਕ ਚੇਤਨਾ, ਸ਼੍ਰੇਣੀ ਚੇਤਨਾ ਬਣ ਗਈ। ਇਸ ਸਮੇਂ ਦਾ ਸਮਾਜ ਚਾਰ ਵਰਨਾਂ ਵਿਚ ਵੰਡਿਆ ਗਿਆ: ਬ੍ਰਾਹਮਣ, ਖਤਰੀ, ਵੈਸ਼ ਤੇ ਸ਼ੂਦਰ।[4]

ਇਹ ਠੀਕ ਹੈ ਕਿ ਵਰਣ-ਵਿਵਸਥਾ ਨੇ ਕੁਝ ਹੱਦ ਤਕ ਸਮਾਜ ਨੂੰ ਉੱਨਤੀ ਦੇ ਰਾਹ 'ਤੇ ਪਾਇਆ ਅਤੇ ਖ਼ਾਸ ਤੌਰ 'ਤੇ ਪਦਾਰਥਕ ਭਲਾਈ ਵੱਲ ਕੁਝ ਕਦਮ ਤੋਰਿਆ। ਇਨ੍ਹਾਂ ਚਾਰਾਂ ਵਰਨਾਂ ਨੂੰ ਜਿਹੜੇ ਵੱਖੋ-ਵੱਖਰੇ ਕੰਮ ਸੌਂਪੇ ਗਏ ਕੁਝ ਚਿਰ ਤਕ ਉਨ੍ਹਾਂ ਨੇ ਇਹ ਕੰਮ ਬੜੀ ਸਫਲਤਾ ਪੂਰਵਕ ਨਿਭਾਏ। ਇਥੋਂ ਤਕ ਕਿ ਸ੍ਰੀ ਤਾਰਾ ਚੰਦ ਨੇ 'ਭਾਰਤ ਦੀ ਨਿਯਮਕ ਤੇ ਰਾਜਨੀਤਿਕ ਵਿਚਾਰਧਾਰਾ ਵਿਚ ਵਿਅਕਤੀ' ਨਾਮੀ ਆਪਣੇ ਇਕ ਲੇਖ ਵਿਚ ਇਨ੍ਹਾਂ

ਚਹੁੰਆਂ ਵਰਣਾਂ ਨੂੰ ਸਮਾਜ ਦੇ ਚਾਰ ਮੁੱਖ ਤੱਤ ਮੰਨਿਆ ਹੈ ਅਤੇ ਇਨ੍ਹਾਂ ਦੇ ਕੰਮਾਂ ਦੇ ਪ੍ਰਿੰਤਾਤਮਿਕ ਅਰਥ ਕੱਢੇ ਹਨ, ਜਿਵੇਂ :

1. ਬ੍ਰਾਹਮਣ = ਗਿਆਨ (Knowledge)
2. ਖੱਤਰੀ = ਸੁਰੱਖਿਆ (Security)
3. ਵੈਸ਼ = ਧਨ (Wealth)
4. ਸ਼ੂਦਰ = ਸੇਵਾ (Service)[15]

ਪਰ ਇਹ ਉਦੋਂ ਤਕ ਹੀ ਸੰਭਵ ਰਿਹਾ ਹੈ ਜਦੋਂ ਤਕ ਸਮਾਜ ਦੇ ਚਾਰੇ ਵਰਣਾਂ ਵਿਚ ਸਾਂਝ ਤੇ ਇਕਸੁਰਤਾ ਰਹੀ। ਹੌਲੀ-ਹੌਲੀ ਇਹ ਇਕਸੁਰਤਾ ਖ਼ਤਮ ਹੁੰਦੀ ਗਈ ਤੇ ਸਮਾਜ ਵਿਚ ਆਪਾ-ਧਾਪੀ ਸ਼ੁਰੂ ਹੋ ਗਈ। ਪਦਾਰਥਕ ਕੁਸ਼ਲਤਾ ਨੇ ਵੀ ਸਮਾਜ ਵਿਚ ਅਸੰਤੁਲਨ ਪੈਦਾ ਕਰ ਦਿੱਤਾ। ਕਹਿਣ ਦਾ ਭਾਵ ਇਹ ਕਿ ਵਰਣ-ਵਿਵਸਥਾ ਦੇ ਆਰੰਭ ਨੇ ਕੇਵਲ ਖੇਤੀ, ਵਪਾਰ ਤੇ ਦਸਤਕਾਰੀ ਵਿਚ ਹੀ ਵਾਧਾ ਨਹੀਂ ਕੀਤਾ, ਸਗੋਂ ਸਮਾਜਕ ਖਿਚੋਤਾਣ ਨੂੰ ਵੀ ਵਧਾਇਆ, ਨੈਤਿਕ, ਆਤਮਿਕ ਤੇ ਸਦਾਚਾਰਕ ਪਤਨ ਨੂੰ ਵੀ ਸ਼ਹਿ ਦਿੱਤੀ। ਮਾਨਵ ਕੇਵਲ ਪਦਾਰਥਕ ਵਸਤਾਂ ਬਣਾਉਣ ਵਾਲੀ ਮਸ਼ੀਨ ਬਣ ਕੇ ਰਹਿ ਗਿਆ। ਸਮੂਹਕ ਚੇਤਨਾ ਦੇ ਨਸ਼ਟ ਹੋਣ ਨਾਲ ਵਿਅਕਤੀ ਆਪਣੇ ਆਪੇ ਨੂੰ ਵਧੇਰੇ ਮਹੱਤਵਪੂਰਨ ਸਮਝਣ ਲੱਗਾ ਅਤੇ ਵਿਅਕਤੀਗਤ ਭਾਵਨਾ ਨੇ ਉਸ ਦੀ ਸ਼ਖ਼ਸੀਅਤ ਨੂੰ ਖੰਡਿਤ ਹੀ ਕੀਤਾ। ਕੀਮਤਾਂ ਦੇ ਬਦਲਣ ਨਾਲ ਧਰਮ ਦੀ ਭਾਵਨਾ ਵੀ ਬਦਲ ਗਈ। ਪੁਰਾਣਾ ਪ੍ਰਕ੍ਰਿਤਿਕ ਧਰਮ ਲੋਕਾਂ ਦੇ ਵਿਸ਼ਵਾਸ ਦਾ ਕੇਂਦਰ ਨਾ ਰਿਹਾ।

ਇਉਂ ਸਮਾਜ ਵਿਚ ਲੁੱਟ-ਖਸੁੱਟ ਨੂੰ ਸ਼ਹਿ ਮਿਲੀ। ਜਿੰਨਾ ਵੱਧ ਕੰਮ ਨੀਵੀਆਂ ਜਾਤੀਆਂ ਦੇ ਲੋਕ ਕਰਦੇ ਸਨ, ਉਤਨੇ ਹੀ ਉੱਚੀਆਂ ਜਾਤੀਆਂ ਦੇ ਲੋਕ ਸੱਭਿਅ, ਪੜ੍ਹੇ-ਲਿਖੇ ਤੇ ਖੁਸ਼ਹਾਲ ਹੁੰਦੇ ਜਾਂਦੇ ਸਨ। ਅਸਲ ਵਿਚ ਸਮਾਜ ਦੀ ਇਹ ਹਾਲਤ ਵਰਣ-ਵਿਵਸਥਾ ਦੇ ਜਟਿਲ ਤੇ ਸਥਾਈ ਹੋਣ ਕਾਰਨ ਸੀ। ਕਿਉਂਕਿ ਸਮੇਂ ਦੇ ਵਿਕਾਸ ਨਾਲ ਨਵੀਆਂ ਸਮਾਜਕ-ਆਰਥਿਕ ਕੀਮਤਾਂ ਹੋਂਦ ਵਿਚ ਆਈਆਂ, ਪਰ ਸਮਾਜ ਇਨ੍ਹਾਂ ਕੀਮਤਾਂ ਨਾਲ ਸਾਵਾਂ ਨਾ ਉਤਰ ਸਕਿਆ ਜਾਂ ਇਉਂ ਕਹਿ ਲਵੋ ਕਿ ਸਮਾਜ ਉੱਤੇ ਬ੍ਰਾਹਮਣਾਂ ਦਾ ਕਾਬੂ ਉਸੇ ਤਰ੍ਹਾਂ ਰਿਹਾ ਅਤੇ ਇਹ ਬ੍ਰਾਹਮਣ ਜਾਂ ਪੰਡਤ ਪੁਰਾਣੇ ਧਰਮ ਸੂਤਰਾਂ ਜਾਂ ਧਰਮ ਸ਼ਾਸਤਰਾਂ ਨੂੰ ਉਸੇ ਤਰ੍ਹਾਂ ਸਮਾਜ ਉੱਪਰ ਲਾਗੂ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਲਗਭਗ ਅੱਧਾ ਜਾਂ ਇਸ ਤੋਂ ਵੀ ਬਹੁਤਾ ਸਮਾਜ ਹਾਕਮਾਂ ਦੀ ਦ੍ਰਿਸ਼ਟੀ ਤੋਂ ਪਰੇ ਸੀ। ਔਰਤ ਨੂੰ ਮੁੜ ਕੇ ਤੰਗ ਦ੍ਰਿਸ਼ਟੀਕੋਣ ਤੋਂ ਵੇਖਿਆ ਜਾਣ ਲੱਗਾ। ਸਮਾਜ ਵਿਚ ਉਸ ਦਾ ਕੋਈ ਸਤਿਕਾਰ ਨਹੀਂ ਸੀ, ਪੁਰਸ਼ ਤੋਂ ਉਸ ਨੂੰ ਹਰ ਪੱਖੋਂ ਨੀਵੀਂ ਦਰਸਾਇਆ ਜਾਣ ਲੱਗਾ ਤੇ ਸਮਾਜਕ ਇਕੱਠਾਂ ਤੇ ਰਸਮਾਂ ਆਦਿ ਵਿਚ ਉਸ ਦੀ ਹੋਂਦ ਨੂੰ ਬਦਸ਼ਗਣੀ ਗਿਣਿਆ ਜਾਣ ਲੱਗਾ।

ਬੇਸ਼ਕ ਬ੍ਰਾਹਮਣ ਇਕ ਉੱਚੀ ਅਵਸਥਾ ਦਾ ਮਾਲਕ ਸੀ ਅਤੇ ਬ੍ਰਾਹਮਣਵਾਦ ਕਾਫ਼ੀ ਵਿਸਤ੍ਰਿਤ ਧਰਮ ਸੀ, ਪਰ ਇਸ ਸਮੇਂ ਤਕ ਆ ਕੇ ਇਸ ਦਾ ਗਿਰਾਵਟ ਵਾਲਾ ਪੱਖ ਸਾਹਮਣੇ ਆਉਣ ਲੱਗਾ। ਇਸ ਸਮੇਂ ਦਾ ਬ੍ਰਾਹਮਣ ਲੁਟ-ਖਸੁੱਟ ਦਾ ਚਿੰਨ੍ਹ ਸੀ। ਆਰਥਿਕ ਤੌਰ 'ਤੇ ਸਾਧਨਾਂ ਦਾ ਵੱਡਾ ਹਿੱਸਾ ਇਸ ਦੇ ਹੱਥ ਵਿਚ ਸੀ। ਰਾਜਨੀਤਿਕ ਤੇ ਧਾਰਮਿਕ ਖੇਤਰਾਂ ਵਿਚ ਬ੍ਰਾਹਮਣਵਾਦ ਦਾ ਹੀ ਬੋਲ-ਬਾਲਾ ਸੀ। ਮੋਟੇ ਤੌਰ 'ਤੇ ਇਸ ਵੇਲੇ ਬ੍ਰਾਹਮਣਵਾਦ ਦਾ ਭਾਵ ਸੀ–ਆਰਥਿਕ ਲੁੱਟ-ਖਸੁੱਟ, ਰਾਜਨੀਤਿਕ ਅਸੰਤੁਸ਼ਟਤਾ ਅਤੇ ਧਾਰਮਿਕ ਤੇ ਸਮਾਜਕ ਗੁਲਾਮੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਆਦਿ-ਕਾਲੀ ਸਮਾਜ ਅਰਥਾਤ ਸਤਜੁਗ ਤੋਂ ਲੈ ਕੇ ਕਲਯੁਗ ਤਕ ਮਾਨਵਤਾ ਨੇ ਜੋ ਸਫ਼ਰ ਕੀਤਾ ਹੈ, ਉਸ ਦਾ ਅਤਿਅੰਤ ਸੰਖੇਪ ਵਰਣਨ ਕਰਦੇ ਹੋਏ ਸਤਜੁਗ ਨੂੰ ਸੰਤੋਖ ਅਤੇ ਧਰਮ ਦਾ ਜੁਗ ਆਖਿਆ ਹੈ ਤੇ ਕਲਜੁਗ ਨੂੰ ਅਗਨੀ ਅਰਥਾਤ ਹਉਮੈ ਤੇ ਝੂਠ ਦਾ ਜੁਗ ਕਿਹਾ ਹੈ। ਉਨ੍ਹਾਂ ਦਾ ਕਥਨ ਇਸ ਪ੍ਰਕਾਰ ਹੈ :

ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥
ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥ (ਪੰਨਾ-੪੭੦)

## 6. ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦਾ ਸਮਾਜ

ਗੁਰੂ ਸਾਹਿਬ ਦੀਆਂ ਉਪਰਲੀਆਂ ਪੰਕਤੀਆਂ ਤੋਂ ਇਹ ਗੱਲ ਪ੍ਰਗਟ ਹੈ ਕਿ ਉਨ੍ਹਾਂ ਦੇ ਆਲੇ-ਦੁਆਲੇ ਬਹੁਤ ਸਾਰੇ ਪੱਖਾਂ ਤੋਂ ਝੂਠ ਪਸਰਿਆ ਹੋਇਆ ਸੀ ਤੇ ਹੰਕਾਰ ਦਾ ਬੋਲਬਾਲਾ ਸੀ। ਹੱਕ ਅਤੇ ਸੱਚ ਕਿਧਰੇ ਪਰ ਲਾ ਕੇ ਉਡ ਗਏ ਸਨ। ਇਹ ਸਮਾਜ ਗੁਰੂ ਸਾਹਿਬ ਦੇ ਆਦਰਸ਼ਾਂ ਤੋਂ ਕਿਤੇ ਨੀਵਾਂ ਸੀ ਅਤੇ ਉਨ੍ਹਾਂ ਨੇ ਆਪਣੀ ਬਾਣੀ ਵਿਚ ਸਮਾਜ ਦੀ ਅਜਿਹੀ ਦਸ਼ਾ ਦਾ ਅਨੇਕ ਥਾਵਾਂ 'ਤੇ ਚਿਤਰਨ ਕੀਤਾ ਹੈ। ਭਾਰਤੀ ਸਮਾਜ ਵਿਚ ਰਹਿੰਦਾ ਵਿਅਕਤੀ, ਉਸ ਦਾ ਪਰਿਵਾਰਕ ਜੀਵਨ, ਉਸ ਦਾ ਕੌਮੀ ਜੀਵਨ ਅਤੇ ਭਾਰਤੀ ਰਾਜ-ਪ੍ਰਬੰਧ ਦਾ ਸਮੁੱਚਾ ਵਰਤਾਰਾ ਇਸ ਝੂਠ ਅਤੇ ਹਉਮੈ ਦੇ ਆਸਰੇ ਹੀ ਚਲ ਰਿਹਾ ਹੈ। ਗੁਰੂ ਜੀ ਲਿਖਦੇ ਹਨ :

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥ (ਪੰਨਾ-੪੬੮)

ਇਨ੍ਹਾਂ ਸਤਰਾਂ ਦੇ ਅਰਥ ਆਮ ਤੌਰ 'ਤੇ ਇਹ ਕੀਤੇ ਜਾਂਦੇ ਹਨ ਕਿ ਗੁਰੂ ਨਾਨਕ ਸੰਸਾਰ ਦੀ ਖੇਡ ਨੂੰ ਹੀ ਝੂਠ ਮੰਨਦੇ ਹਨ। ਪਰ ਸਾਡਾ ਮੱਤ ਹੈ ਕਿ ਗੁਰਬਾਣੀ ਦੇ ਸਮੁੱਚੇ ਭਾਵ-ਵਿਚਾਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੁੱਚੇ ਸਮਾਜਕ ਆਸ਼ੇ ਨੂੰ ਮੁੱਖ ਰਖਦਿਆਂ ਅਜਿਹੇ ਅਰਥ ਕਰਨੇ ਵਧੇਰੇ ਪ੍ਰਸੰਗਕ ਨਹੀਂ ਹੋਣਗੇ, ਕਿਉਂ ਕਿ ਗੁਰਬਾਣੀ ਵਿਚ ਕਿਧਰੇ ਵੀ ਸੰਸਾਰ ਨੂੰ ਬਿਲਕੁਲ ਝੂਠ ਕਹਿ ਕੇ ਇਸ ਨੂੰ ਤਿਆਗਣ ਦੀ ਸਿਫਾਰਸ਼ ਨਹੀਂ ਕੀਤੀ ਗਈ। ਇਸ ਲਈ ਇਨ੍ਹਾਂ ਸਤਰਾਂ ਦਾ ਭਾਵ ਵੀ ਇਹੋ ਹੋ ਸਕਦਾ ਹੈ ਕਿ ਸੱਚ ਨੂੰ ਛੱਡ ਕੇ ਜਾਂ ਕਰਤਾਰ ਨੂੰ ਭੁੱਲ ਕੇ ਜੀਵਿਆ ਜੀਵਨ ਸੱਚਾ ਜੀਵਨ ਨਹੀਂ ਹੋ ਸਕਦਾ। ਆਪਣੇ ਇਸ ਮੱਤ ਦੀ ਪੁਸ਼ਟੀ ਲਈ ਅਸੀਂ ਨਾਨਕ ਬਾਣੀ ਵਿਚੋਂ ਹੇਠਾਂ ਉਹ ਸਤਰਾਂ ਪੇਸ਼ ਕਰ ਰਹੇ ਹਾਂ, ਜਿਨ੍ਹਾਂ ਵਿਚ ਗੁਰੂ ਜੀ ਨੇ ਕਲਜੁਗ ਦੇ ਕਸਾਈ ਰਾਜਿਆਂ ਤੇ ਕੂੜ ਦੀ ਮਸਿਆ ਦਾ ਉੱਲੇਖ ਕਰਦੇ ਹੋਏ ਉਸ ਸਮੇਂ ਦੇ ਮਨੁੱਖ ਦੀ ਸੰਕਟਗ੍ਰਸਤ ਬੇਚੈਨ ਅਵਸਥਾ ਦਾ ਚਿਤਰਨ ਵੀ ਕੀਤਾ ਹੈ ਅਤੇ ਮਾਨਵਤਾ ਦੇ ਸਾਹਮਣੇ ਇਕ ਪ੍ਰਸ਼ਨ ਉਠਾਇਆ ਹੈ ਕਿ ਅਜਿਹੀ ਸਥਿਤੀ ਵਿਚੋਂ ਸਮਾਜ ਦੀ ਗਤੀ ਕਿਸ ਵਿਧੀ ਦੁਆਰਾ ਹੋ ਸਕਦੀ ਹੈ? ਵਾਰ ਮਾਝ ਦੀਆਂ ਉਹ ਸਤਰਾਂ ਇਸ ਪ੍ਰਕਾਰ ਹਨ :

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ
ਹਉ ਭਾਲਿ ਵਿਕੁੰਨੀ ਹੋਈ। ਆਧੇਰੈ ਰਾਹੁ ਨ ਕੋਈ
ਵਿਚਿ ਹਉਮੈ ਕਰਿ ਦੁਖੁ ਰੋਈ। ਕਹੁ ਨਾਨਕ ਕਿਨਿ ਬਿਧਿ ਗਤਿ ਹੋਈ। (ਪੰਨਾ-੧੪੫)

ਇਸ ਹਨੇਰੇ ਵਿਚੋਂ ਕੋਈ ਰਸਤਾ ਲੱਭਣ ਲਈ ਕੁੱਪੀ ਦੀ ਲੋੜ ਸੀ। ਪਰ ਗੁਰੂ ਸਾਹਿਬ ਲਿਖਦੇ ਹਨ ਕਿ ਉਸ ਵੇਲੇ ਦੀ ਗਿਆਨ ਤੋਂ ਵਿਹੂਣੀ ਪਰਜਾ ਦੀ ਹਾਲਤ ਇਕ ਨੇਤਰਹੀਣ ਮਨੁੱਖ ਵਰਗੀ ਸੀ। ਜਿਸ ਦਾ ਨਤੀਜਾ ਇਹ ਹੋਇਆ ਕਿ ਸਾਰੇ ਸਮਾਜ ਦੀ ਚਾਲ ਹੀ ਪੁੱਠੀ ਹੋ ਗਈ ਤੇ ਉਸ ਸਮੇਂ ਦੇ ਵਿਅਕਤੀ ਨੂੰ ਗਲਤ ਠੀਕ ਦੀ ਪਛਾਣ ਕਰਨੀ ਮੁਸ਼ਕਲ ਹੋ ਗਈ। ਗੁਰੂ ਜੀ ਨੇ ਇਸ ਅਕਲਹੀਣ ਜਨਤਾ ਉੱਤੇ ਅਫ਼ਸੋਸ ਪ੍ਰਗਟ ਕਰਦਿਆਂ

ਸਮਾਜ ਦੀ ਉਲਟੀ ਰੀਤ ਦਾ ਚਿਤਰਨ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ :

ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥ (ਪੰਨਾ-੨੨੯)

ਅਜਿਹੇ ਸਮੇਂ ਵਿਚ ਹਰ ਇਕ ਵਿਅਕਤੀ ਆਪੋ ਆਪਣੇ ਨਿਜੀ ਮਨੋਰਥਾਂ ਨੂੰ ਮੁੱਖ ਰੱਖ ਕੇ ਸਮਾਜਕ ਜੀਵਨ ਵਿਚ ਸ਼ਰੀਕ ਹੁੰਦਾ ਹੈ। ਅਜਿਹਾ ਵਿਅਕਤੀ ਗੁਰਬਾਣੀ ਅਨੁਸਾਰ ਮਨਮੁਖ ਹੈ। ਅਜਿਹੇ ਮਨਮੁਖਾਂ ਦੇ ਸਮਾਜ ਵਿਚ ਇਕ ਅਜਿਹਾ ਅਨਾਚਾਰ ਜਾਂ ਅਰਾਜਕਤਾ ਫੈਲੀ ਹੋਈ ਹੈ, ਜਿਸ ਵਿਚ ਹਰ ਕੋਈ ਦੂਜਿਆਂ ਦੀ ਰੀਸ ਜਾਂ ਆਪਣੀ ਖ਼ੁਦਗਰਜ਼ੀ ਦਾ ਚਲਾਇਆ ਚਲਦਾ ਹੈ। ਜੇ ਕੋਈ ਸੱਚਾ ਵਿਅਕਤੀ ਹੈ ਵੀ ਤਾਂ ਉਸ ਦੇ ਖੜ੍ਹੇ ਹੋਣ ਲਈ ਕੋਈ ਥਾਂ ਨਹੀਂ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

ਤਾਲ ਮਦੀਰੇ ਘਟ ਕੇ ਘਾਟ
ਦੋਲਕ ਦੁਨੀਆ ਵਾਜਹਿ ਵਾਜ
ਨਾਰਦੁ ਨਾਚੈ ਕਲਿ ਕਾ ਭਾਉ
ਜਤੀ ਸਤੀ ਕਹ ਰਾਖਹਿ ਪਾਉ। (ਪੰਨਾ-੩੪੯)

ਰਾਜਸੀ ਪੱਖ ਤੋਂ ਗੁਰੂ ਸਾਹਿਬ ਆਪਣੇ ਸਮੇਂ ਨਾਲ ਬਿਲਕੁਲ ਸੰਤੁਸ਼ਟ ਨਹੀਂ ਸਨ। ਉਨ੍ਹਾਂ ਨੇ ਰਾਜਨੀਤਿਕ ਜ਼ੁਲਮ ਅਤੇ ਅਨਿਆਂ ਦਾ ਸਾਧਾਰਨ ਰੂਪ ਵਿਚ ਵੀ ਤੇ ਵਿਸ਼ੇਸ਼ ਰੂਪ ਵਿਚ ਵੀ ਖੰਡਨ ਕੀਤਾ ਹੈ। ਸਾਧਾਰਨ ਰੂਪ ਵਿਚ ਰਾਜਿਆਂ ਨੂੰ ਕਸਾਈ, ਜਨਤਾ ਦਾ ਲਹੂ ਪੀਣੇ ਵਾਲੇ ਸ਼ੀਂਹ ਅਤੇ ਉਨ੍ਹਾਂ ਦੇ ਕਰਮਚਾਰੀਆਂ ਨੂੰ ਲੋਕਾਂ ਦੀਆਂ ਹੱਡੀਆਂ ਚਬਣ ਵਾਲੇ ਕੁੱਤੇ ਆਖਿਆ ਹੈ। ਇਥੋਂ ਤਕ ਕਿ ਰਾਜੇ ਨੂੰ ਅਤੇ ਦਰਬਾਰੀਆਂ ਨੂੰ ਲੋਭ ਤੇ ਪਾਪ ਦੇ ਪ੍ਰਤੀਕ, ਸਰਦਾਰਾਂ ਨੂੰ ਝੂਠ ਦੇ ਚਿੰਨ੍ਹ, ਉਨ੍ਹਾਂ ਦੇ ਸਹਾਇਕਾਂ ਨੂੰ ਕਾਮ ਦੇ ਪ੍ਰਤੀਕ ਬਣਾ ਕੇ ਪੇਸ਼ ਕੀਤਾ ਹੈ। ਇਹ ਤੁਕਾਂ ਅਜਿਹੀ ਅਵਸਥਾ ਵੱਲ ਵੀ ਸੰਕੇਤ ਕਰਦੀਆਂ ਹਨ :

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੈ ਬੀਚਾਰੁ। (ਪੰਨਾ-੪੬੮)

ਮਾਨਸਿਕ ਤੇ ਨੈਤਿਕ ਪੱਧਰ ਉੱਤੇ ਉਸ ਸਮੇਂ ਦੇ ਵਿਅਕਤੀ ਅਤੇ ਸਮਾਜਕ ਸੰਸਥਾਵਾਂ ਨੂੰ ਕਰਮ-ਕਾਂਡ, ਵਹਿਮ-ਪ੍ਰਸਤੀ, ਠੱਗੀ-ਚੋਰੀ ਆਦਿ ਨੇ ਗ੍ਰਸਿਆ ਹੋਇਆ ਹੈ। ਪਦਾਰਥਕ ਪੱਧਰ ਉੱਤੇ ਸਾਰਾ ਸਮਾਜ 'ਮਾਇਆ' ਜਾਂ 'ਜ਼ਰ' ਦੀ ਜਕੜ ਵਿਚ ਹੈ ਅਤੇ ਇਸ ਜਕੜ ਵਿਚ ਹਰ ਕੋਈ ਗੁਨਾਹਗਾਰ ਹੈ :

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ (ਪੰਨਾ-੪੧੭)

ਆਤਮਿਕ ਪੱਧਰ ਉੱਤੇ ਉਸ ਸਮੇਂ ਤਿੰਨ ਵੱਡੀਆਂ ਧਾਰਮਿਕ ਸੰਸਥਾਵਾਂ ਸਥਾਪਿਤ ਸਨ : ਇਸਲਾਮ, ਜਿਸ ਦਾ ਪ੍ਰਤੀਕ ਕਾਜ਼ੀ ਹੈ; ਬ੍ਰਾਹਮਣਵਾਦ, ਜਿਸ ਦਾ ਪ੍ਰਤੀਕ ਪੰਡਿਤ ਜਾਂ ਬ੍ਰਾਹਮਣ ਹੈ ਅਤੇ ਜੋਗਮਤਿ ਜਿਸ ਦਾ ਚਿੰਨ੍ਹ ਜੋਗੀ ਹੈ। ਪਰ ਇਹ ਤਿੰਨੇ ਸੰਸਥਾਵਾਂ ਆਤਮਿਕ ਉੱਨਤੀ ਜਾਂ ਆਤਮਿਕ ਅਰੋਗਤਾ ਦੀ ਥਾਂ ਆਤਮਿਕ ਬਿਮਾਰੀ ਬਣੀਆਂ ਹੋਈਆਂ ਸਨ ਕਿਉਂਕਿ ਇਨ੍ਹਾਂ ਵਿਚ ਵੀ ਝੂਠ ਪਖੰਡ ਅਤੇ ਆਮ ਜਨਤਾ ਨੂੰ ਠਗਣ ਦਾ ਵਿਚਾਰ ਪਸਾਰ ਚੁਕਿਆ ਸੀ। ਗੁਰੂ ਸਾਹਿਬ ਨੇ ਇਕ ਥਾਂ ਬੜੇ ਸੰਖੇਪ ਤੇ ਕਰੜੇ ਸ਼ਬਦਾਂ ਵਿਚ ਇਨ੍ਹਾਂ ਤਿੰਨਾਂ ਸੰਸਥਾਵਾਂ ਦਾ ਖੰਡਨ ਕੀਤਾ ਹੈ :

ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥ (ਪੰਨਾ-੬੬੨)

ਰਾਜ ਧਰਮ ਅਤੇ ਸਮਾਜ ਵਿਚ ਫੈਲੇ ਅਨਾਚਾਰ ਦਾ ਅਸਰ ਪਰਿਵਾਰਕ ਜੀਵਨ ਉੱਤੇ ਪੈਣਾ ਕੁਦਰਤੀ

ਸੀ। ਗੁਰੂ ਸਾਹਿਬ ਨੇ ਧੀਆਂ, ਪੁੱਤਰਾਂ ਤੇ ਇਸਤਰੀ ਨੂੰ ਜਿੰਨ ਭੂਤ ਕਹਿ ਕੇ ਉਸ ਵੇਲੇ ਦੇ ਪਰਿਵਾਰਕ ਜੀਵਨ ਦਾ ਇਕ ਚਿੱਤਰ ਦਿੱਤਾ ਹੈ :

ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥
ਪੁਤੁ ਜਿਨੂਰਾ ਧੀਅ ਜਿਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥ (ਪੰਨਾ-੫੫੬)

ਪਤੀ ਤੇ ਪਤਨੀ ਦਾ ਸੰਬੰਧ ਕੇਵਲ ਪੈਸੇ ਦਾ ਸੰਬੰਧ ਰਹਿ ਗਿਆ। ਗੁਰੂ ਤੇ ਚੇਲੇ ਦਾ ਰਿਸ਼ਤਾ ਵੀ ਇਕ ਦੂਜੇ ਨੂੰ ਠੱਗਣ ਦਾ ਹੀ ਵਸੀਲਾ ਬਣ ਗਿਆ। ਨਾਨਕ ਬਾਣੀ ਵਿਚੋਂ ਅਜਿਹੇ ਭਾਵ ਨੂੰ ਪ੍ਰਗਟਾਉਣ ਵਾਲੀਆਂ ਅਨੇਕ ਤੁਕਾਂ ਮਿਲ ਸਕਦੀਆਂ ਹਨ :

1. ਇਸਤਰੀ ਪੁਰਖੈ ਖਟਿਐ ਭਾਉ। (ਪੰਨਾ ੯੫੧)
2. ਗੁਰੂ ਪਾਸਹੁ ਫਿਰਿ ਚੇਲਾ ਖਾਇ (ਪੰਨਾ-੩੪੯)
3. ਕਾਮਨਿ ਪ੍ਰੀਤਿ ਜਾ ਪਿਰ ਘਰੁ ਆਵੈ (ਪੰਨਾ-੧੬੪)

ਇਸ ਤਰ੍ਹਾਂ ਗੁਰੂ ਸਾਹਿਬ ਨੇ ਆਪਣੇ ਸਮੇਂ ਦੇ ਸਮਾਜ ਦੀ ਅਵਸਥਾ ਦਾ ਚਿਤਰਨ ਕਰਦੇ ਹੋਏ ਇਸ ਦੀਆਂ ਵੱਖ-ਵੱਖ ਸੰਸਥਾਵਾਂ ਦੇ ਰੋਗਾਂ ਨੂੰ ਪਛਾਣਿਆ ਹੈ। ਗੁਰੂ ਸਾਹਿਬ ਦਾ ਵੇਲਾ ਜਗੀਰਦਾਰੀ ਸਮਾਜ ਦਾ ਵੇਲਾ ਹੈ। ਉਨ੍ਹਾਂ ਨੇ ਇਸ ਜਗੀਰਦਾਰੀ ਸਮਾਜ ਦੇ ਸਾਰੇ ਤੱਤਾਂ ਨੂੰ ਇਕ-ਇਕ ਕਰਕੇ ਘੋਖਿਆ ਪੜਤਾਲਿਆ ਤੇ ਉਨ੍ਹਾਂ ਦੇ ਰੋਗ ਦੀ ਪਛਾਣ ਕਰਦੇ ਹੋਏ ਉਸ ਵੱਲ ਆਪਣੇ ਪਾਠਕ ਦਾ ਧਿਆਨ ਦੁਆਇਆ ਹੈ। ਗੁਰੂ ਸਾਹਿਬ ਦੀ ਇਸ ਮਹਾਨ ਦਿਬ-ਦ੍ਰਿਸ਼ਟੀ ਦੀ ਚਰਚਾ ਕਰਦੇ ਹੋਏ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਲਿਖਦੇ ਹਨ, "ਉਸ ਸਮੇਂ ਦੇ ਰਾਜ-ਪ੍ਰਬੰਧ ਤੇ ਸਮਾਜ ਦੇ ਪਤਨ ਤੇ ਅਗਿਆਨ ਦਾ ਅਜਿਹਾ ਪ੍ਰਭਾਵਕ ਚਿੱਤਰ ਉਹ ਹੀ ਕੋਈ ਖਿੱਚ ਸਕਦਾ ਸੀ ਜਿਸ ਨੂੰ ਇਸ ਦੇ ਪਿਛੋਕੜ ਤੇ ਵਰਤਮਾਨ ਦੀ ਇਕ ਸ਼ੁੱਧ ਪ੍ਰਕਾਰ ਦੀ ਸੂਝ ਹੋਵੇ ਤੇ ਜੋ ਕਿਸੇ ਸਥਾਪਿਤ ਹਿਤ ਨਾਲ ਬੰਨ੍ਹਿਆ ਨਾ ਹੋਵੇ। ਗੁਰੂ ਨਾਨਕ ਦਾ ਇਸ ਪ੍ਰਕਾਰ ਆਪਣੇ ਸਮੇਂ ਦੀ ਸਥਿਤੀ ਨੂੰ ਕਿਸੇ ਪ੍ਰਕਾਰ ਦੇ ਨਿੱਜੀ ਜਾਂ ਸ੍ਰੇਣੀ ਹਿੱਤਾਂ ਤੋਂ ਨਿਰਲਾਗ ਹੋ ਕੇ ਵੇਖ ਸਕਣਾ ਉਸ ਸਮੇਂ ਦੇ ਬੁੱਧੀਮਾਨ ਵਰਗ ਲਈ ਇਕ ਚਮਤਕਾਰੀ ਪ੍ਰਾਪਤੀ ਤੋਂ ਘੱਟ ਨਹੀਂ ਆਖਿਆ ਜਾ ਸਕਦਾ।"[16]

ਸੇਖੋਂ ਸਾਹਿਬ ਦਾ ਇਹ ਕਥਨ ਪੂਰਾ ਸੱਚ ਨਹੀਂ। ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਸਮੇਂ ਦੇ ਸਮਾਜ ਅਤੇ ਉਸ ਦੇ ਪਿਛੋਕੜ ਦੀ ਇਕ ਸ਼ੁੱਧ ਪ੍ਰਕਾਰ ਦੀ ਸੂਝ ਸੀ ਤੇ ਇਹ ਵੀ ਠੀਕ ਹੈ ਕਿ ਉਹ ਕਿਸੇ ਸਥਾਪਿਤ ਹਿਤ ਨਾਲ ਨਹੀਂ ਸਨ ਬੱਝੇ ਹੋਏ, ਪਰ ਉਹ ਸ੍ਰੇਣੀ ਹਿਤਾਂ ਤੋਂ ਬਿਲਕੁਲ ਨਿਰਲਾਗ ਨਹੀਂ ਸਨ। ਉਨ੍ਹਾਂ ਦੇ ਖੰਡਨ ਵਿਚ ਇਕ ਮੰਡਨ ਦਾ ਸੁਰ ਵੀ ਸੀ। ਉਨ੍ਹਾਂ ਕੋਲ ਪਿਛੋਕੜ ਤੇ ਵਰਤਮਾਨ ਦੀ ਸੂਝ ਦੇ ਨਾਲ-ਨਾਲ ਭਵਿੱਖ ਦੇ ਸਮਾਜ ਦਾ ਸੰਕਲਪ ਵੀ ਸੀ। ਗੁਰੂ ਸਾਹਿਬ ਦੇ ਹਿੱਤ ਨਿਸਚੇ ਹੀ ਗੁਰਮੁਖਾਂ, ਕਮਜ਼ੋਰਾਂ, ਨੀਹਾਂ, ਦੁਖੀਆਂ ਅਤੇ 'ਸੱਚ ਪੱਲੇ' ਰਖਣ ਵਾਲੇ ਲੋਕਾਂ ਨਾਲ ਬੱਝੇ ਹੋਏ ਸਨ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ। (ਪੰਨਾ-੧੫)

ਅਤੇ ਇਹ ਗੱਲ ਇਕ ਰੂਸੀ ਚਿੰਤਕ, ਸ੍ਰੀ ਆਈ. ਸਰਬਰੀਆਕੋਵ ਨੇ ਵੀ ਬੜੇ ਸਪਸ਼ਟ ਸ਼ਬਦਾਂ ਵਿਚ ਮੰਨੀ ਹੈ ਕਿ "ਗੁਰੂ ਨਾਨਕ ਦੇ ਵਿਚਾਰ ਸਮਾਜਕ ਆਦਰਸ਼-ਚਿਤਰਾਂ ਦੇ ਰੰਗਾਂ ਵਿਚ ਰੰਗੇ ਹੋਏ ਹਨ, ਇਕ ਅਦਲੀ ਸਮਾਜਕ ਨਿਜ਼ਾਮ ਦੇ ਅਜਿਹੇ ਸੁਫ਼ਨਿਆਂ ਵਿਚ ਰੰਗੇ ਹੋਏ ਹਨ, ਜਿਹੜੇ ਕਿਰਤ ਕਰਨ ਵਾਲੇ ਲੋਕਾਂ ਦੇ ਦਿਲਾਂ ਵਿਚ ਯੁਗਾਂ ਤੋਂ ਧੜਕਦੇ ਆ ਰਹੇ ਹਨ। ਆਪਣੀਆਂ ਕਿਰਤਾਂ ਵਿਚ ਸਾਮੰਤਵਾਦੀ ਪੰਜਾਬ ਦੇ ਸਭ ਤੋਂ ਨੀਵੇਂ ਤਬਕੇ ਕਿਸਾਨਾਂ, ਵਪਾਰੀਆਂ, ਕਾਰੀਗਰਾਂ ਦੀ ਭਾਵਨਾ ਦਾ ਪ੍ਰਤਿਬਿੰਬ ਪੇਸ਼ ਕਰਦਿਆਂ ਗੁਰੂ ਨਾਨਕ ਨੇ ਆਪਣੇ ਵਿਚਾਰਾਂ ਰਾਹੀਂ ਆਉਣ ਵਾਲੇ ਲੰਮੇ ਸਮੇਂ ਲਈ ਲੋਕ-ਤੰਤਰੀ ਤੇ ਅਗਾਂਹਵਧੂ ਪੰਜਾਬੀ ਵਿਚਾਰਧਾਰਾ ਦੇ ਵਿਕਾਸ ਨੂੰ ਸੇਧ ਦਿੱਤੀ।"[17]

ਇਸ ਕਥਨ ਦਾ ਸਾਰ-ਅੰਸ਼ ਇਹੋ ਹੈ ਕਿ ਗੁਰੂ ਸਾਹਿਬ ਦੀ ਨਜ਼ਰ ਆਪਣੇ ਸਮੇਂ ਦਾ ਖੰਡਨ ਕਰਦੀ ਹੋਈ

ਵੀ ਆਉਣ ਵਾਲੇ ਸਮੇਂ ਦਾ ਰਾਹ ਉਲੀਕਣ ਉੱਤੇ ਕੇਂਦਰਿਤ ਰਹੀ ਹੈ। ਉਹ ਇਕੋ ਸਮੇਂ ਵਕਤੀ ਸੱਚ ਤੇ ਸਦੀਵੀ ਜਾਂ ਆਤਮਿਕ ਸੱਚ ਨੂੰ ਬਰਾਬਰ-ਬਰਾਬਰ ਰੱਖ ਕੇ ਜੋਖਦੇ ਰਹੇ ਹਨ ਅਤੇ ਉਨ੍ਹਾਂ ਦਾ ਇਹ ਯਤਨ ਰਿਹਾ ਹੈ ਕਿ ਯਥਾਰਥ ਤੇ ਆਦਰਸ਼, ਦੁਨਿਆਵੀ ਤੇ ਅਧਿਆਤਮਿਕ ਵਕਤੀ ਤੇ ਸਦੀਵੀ ਸੱਚ ਦਾ ਇਕ ਅਜਿਹਾ ਸੁਮੇਲ ਕੀਤਾ ਜਾਵੇ ਕਿ ਇਕ ਸੰਤੁਲਿਤ ਧਾਰਮਿਕ ਸਮਾਜ ਪੈਦਾ ਹੋ ਜਾਵੇ। ਮੱਧਕਾਲੀਨ ਭਾਰਤੀ ਜੀਵਨ-ਜਾਚ ਵਿਚ ਗੁਰੂ ਸਾਹਿਬ ਦਾ ਇਹ ਮਹੱਤਵਪੂਰਨ ਯੋਗਦਾਨ ਹੈ।[18]

ਅਜਿਹਾ ਸੰਤੁਲਤ ਸਮਾਜ ਪੈਦਾ ਕਰਨ ਲਈ ਉਨ੍ਹਾਂ ਨੇ ਕੇਵਲ ਸੁਧਾਰਕਾਂ ਵਾਲਾ ਰਵੱਈਆ ਨਹੀਂ ਅਪਣਾਇਆ, ਸਗੋਂ ਇਕ ਕ੍ਰਾਂਤੀਕਾਰੀ ਪ੍ਰਤਿਭਾ ਦਾ ਸਬੂਤ ਦਿੱਤਾ ਅਤੇ ਇਕ ਭਾਰਤੀ ਵਿਦਵਾਨ ਸ੍ਰੀ ਨਿਹਾਰ ਰੰਜਨ ਰੇਅ ਦੇ ਕਥਨ ਅਨੁਸਾਰ ਗੁਰੂ ਨਾਨਕ ਦੀ ਪ੍ਰਤਿਭਾ ਇਸ ਗੱਲ ਵਿਚ ਹੈ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਆਪਣੇ ਸਮੇਂ ਦੇ ਨਿਸ਼ੇਧਾਤਮਿਕ ਵਾਤਾਵਰਣ ਤੋਂ ਵੱਖ ਰਖਿਆ ਅਤੇ ਦੁਨਿਆਵੀ ਜੀਵਨ ਦੇ ਪੱਖੀ ਹੋਣ ਦਾ ਐਲਾਨ ਕੀਤਾ ਅਤੇ ਨਾਲ ਹੀ ਧਾਰਮਿਕ ਅਨੁਸ਼ਾਸਨ ਅਤੇ ਅੰਤਮ ਸੱਚ ਦੀ ਰੂਹਾਨੀ ਭਾਲ ਦੀ ਜ਼ਿੰਮੇਵਾਰੀ ਨੂੰ ਸਵੀਕਾਰ ਕੀਤਾ। ਸਦੀਆਂ ਤੋਂ ਪਿੱਛੋਂ ਉਨ੍ਹਾਂ ਨੇ ਆਪਣੇ ਲੋਕਾਂ ਨੂੰ ਇਕ ਸਾਵੇਂ-ਪੱਧਰੇ ਜੀਵਨ ਦਾ ਆਦਰਸ ਮੁੜ ਬਖ਼ਸ਼ਿਆ।[19]

ਅਜਿਹੇ ਵਿਦਵਾਨਾਂ ਦੀ ਖੋਜ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਅਖੰਡ ਅਧਿਐਨ ਸਾਨੂੰ ਇਸ ਸਿੱਟੇ ਉੱਤੇ ਪਹੁੰਚਾਉਂਦਾ ਹੈ ਕਿ ਗੁਰੂ ਸਾਹਿਬ ਨੇ ਸਾਨੂੰ ਇਕ ਵਿਸ਼ੇਸ਼ ਪ੍ਰਕਾਰ ਦੇ ਸਮਾਜ ਅਤੇ ਸਮਾਜਕ ਵਿਵਹਾਰ ਦਾ ਸੰਕਲਪ ਦਿੱਤਾ ਹੈ। ਦੇਖਣਾ ਇਹ ਹੈ ਕਿ ਗੁਰੂ ਨਾਨਕ ਬਾਣੀ ਵਿਚੋਂ ਕਿਸ ਤਰ੍ਹਾਂ ਇਸ ਸੰਕਲਪ ਦੇ ਸੰਕੇਤ, ਵਿਆਖਿਆ ਤੇ ਵਿਵੇਚਨਾ ਮਿਲਦੀ ਹੈ।

### 7. ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਸਮਾਜ' ਦਾ ਸੰਕਲਪ

ਲੇਖ ਦੇ ਅਰੰਭ ਵਿਚ ਅਸੀਂ ਗੁਰੂ ਨਾਨਕ ਦੇਵ ਜੀ ਨੂੰ ਸਿੱਖ ਧਰਮ ਤੇ ਸਿੱਖ ਸਿਧਾਂਤ ਦੇ ਪ੍ਰਮੁੱਖ ਸਿਧਾਂਤਕਾਰ ਮੰਨਿਆ ਸੀ। ਅਸੀਂ ਇਹ ਵੀ ਜਾਣਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ 'ਨਿਰੰਕਾਰ' ਪਰਮ-ਸੱਤ ਦੇ ਉਪਾਸ਼ਕ ਤੇ ਇਕ ਉੱਚ ਕੋਟੀ ਦੇ ਕਵੀ ਸਨ (ਉਹ ਆਪ ਵੀ ਆਪਣੇ ਨਾਂ ਨਾਲ ਦੋ ਪ੍ਰਕਾਰ ਦੇ 'ਪਦ' ਲਾ ਕੇ ਪ੍ਰਸੰਨ ਹੁੰਦੇ ਸਨ। ਇਕ ਨਿਰੰਕਾਰੀ ਤੇ ਦੂਜੇ ਸ਼ਾਇਰ ਜਾਂ ਢਾਡੀ)। ਇਸ ਲਈ ਉਨ੍ਹਾਂ ਦੀ ਬਾਣੀ ਵਿਚੋਂ, ਸਮਾਜ ਵਿਗਿਆਨ ਦੀ ਕਿਸੇ ਪੁਸਤਕ ਵਾਂਗ, ਸਮਾਜ ਦੀ ਪਰਿਭਾਸ਼ਾ, ਸਮਾਜ ਦੇ ਤੱਤ, ਸਮਾਜ ਦੀਆਂ ਕਿਸਮਾਂ ਜਾਂ ਹੋਰ ਅਜਿਹੇ ਸਿਰਲੇਖਾਂ ਹੇਠ, ਸਮਾਜ ਦਾ ਤੇ ਸਮਾਜਕ ਵਿਵਹਾਰ ਦਾ ਸੰਕਲਪ ਨਹੀਂ ਮਿਲੇਗਾ ਤੇ ਨਾ ਹੀ ਕਿਸੇ ਕਾਵਿ-ਰਚਨਾ ਵਿਚ ਅਜਿਹਾ ਸੰਭਵ ਹੋ ਸਕਦਾ ਹੈ। ਉਨ੍ਹਾਂ ਨੇ ਤਾਂ ਇਕ ਕਵੀ ਦੇ ਨਾਤੇ ਸਮਾਜਕ ਅਸਲੀਅਤ ਨੂੰ ਘੋਖਿਆ ਤੇ ਸਵੀਕਾਰ ਕੀਤਾ ਹੈ ਅਤੇ ਇਸ ਨੂੰ ਇਕ ਸ਼ੁੱਧ, ਸੰਪੂਰਨ, ਅਰੋਗ ਤੇ ਸੰਤੁਲਿਤ ਸਮਾਜ ਤਕ ਲਿਜਾਣ ਦੀ ਕਲਪਨਾ ਅਤੇ ਕਾਮਨਾ ਕੀਤੀ ਹੈ। ਉਸ ਅਜ਼ੀਮ ਸ਼ਾਇਰ ਦੀ ਇਸ ਸ਼ੁਭ-ਕਾਮਨਾ ਤੋਂ ਹੀ ਅਸੀਂ ਉਸ ਦੇ 'ਸੰਕਲਪ' ਦੀ ਰੂਪ-ਰੇਖਾ ਉਲੀਕ ਸਕਦੇ ਹਾਂ।

ਆਪਣੇ ਵੇਲੇ ਦੇ ਸਮਾਜ ਦੇ ਖੰਡਨ ਅਤੇ ਆਤਮਾ-ਪਰਮਾਤਮਾ ਦੇ ਸੰਬੰਧਾਂ ਨੂੰ ਦ੍ਰਿਸ਼ਟਮਾਨ ਕਰਨ ਲਈ ਗੁਰੂ ਸਾਹਿਬ ਦੁਆਰਾ ਵਰਤੀ ਗਈ ਬਿੰਬਾਵਲੀ ਤੇ ਸ਼ਬਦਾਵਲੀ ਤੋਂ ਹੀ ਇਹ ਗਿਆਨ ਹੁੰਦਾ ਹੈ ਕਿ ਉਨ੍ਹਾਂ ਨੇ ਵਿਅਕਤੀ, ਪਰਿਵਾਰ, ਕੌਮ, ਰਾਜ ਅਤੇ ਵਿਸ਼ਵ ਨੂੰ ਬਣਾਉਣ ਵਾਲੇ ਸਾਰੇ ਤੱਤਾਂ ਵੱਲ ਧਿਆਨ ਦਿੱਤਾ ਹੈ। ਪਤੀ-ਪਤਨੀ ਦੇ ਬਿੰਬ ਦੁਆਰਾ ਉਨ੍ਹਾਂ ਨੇ ਇਕ ਆਦਰਸ਼ਕ ਪਰਿਵਾਰਕ ਜੀਵਨ ਦਾ ਚਿੱਤਰ ਖਿੱਚਿਆ ਹੈ। ਨਾਨਕ-ਬਾਣੀ ਦਾ ਸਹੁ ਸਰਬਕਲਾ ਸੰਪੂਰਨ ਤੇ ਦਿਲ ਦੀ ਬੁੱਝਣ ਵਾਲਾ, ਪਰਮਾਤਮਾ ਹੈ, ਉਸ ਦੀ ਸੁਹਾਗਣ ਪਤੀ ਦੇ ਸੁਭਾ ਨੂੰ ਚੰਗੀ ਤਰ੍ਹਾਂ ਮਹਿਸੂਸਣ ਵਾਲੀ ਗੁਣਵਾਨ ਤੇ ਹੰਕਾਰ ਰਹਿਤ ਸੇਵਾ-ਭਾਵ ਰਖਣ ਵਾਲੀ ਭਗਤ ਰੂਪੀ ਪਤਨੀ ਹੈ।

ਇਸੇ ਤਰ੍ਹਾਂ ਰਾਜੇ ਅਤੇ ਪਰਜਾ ਦਾ ਬਿੰਬ ਵੀ ਇਕ ਆਦਰਸ਼ਕ ਪਾਤਸ਼ਾਹ ਅਤੇ ਸਿਆਣੀ ਪਰਜਾ ਦਾ ਹੀ ਸੰਕਲਪ ਪੇਸ਼ ਕਰਦਾ ਹੈ। ਕੁਝ ਵਿਦਵਾਨਾਂ ਨੇ ਗੁਰੂ ਸਾਹਿਬ ਦੇ ਇਸ ਬਿੰਬ ਤੋਂ ਇਹ ਅਨੁਮਾਨ ਲਾਇਆ ਹੈ ਕਿ ਉਨ੍ਹਾਂ ਦਾ ਸਮਾਜ ਦਾ ਸੰਕਲਪ ਸਾਮੰਤਵਾਦੀ ਸਮਾਜ ਦਾ ਹੀ ਸੰਕਲਪ ਹੈ, ਪਰ ਉੱਪਰ ਦਿੱਤੇ ਜਿਨ੍ਹਾਂ ਕਥਨਾਂ ਵਿਚ

ਗੁਰੂ ਜੀ ਨੇ ਰਾਜਿਆਂ ਤੇ ਦਰਬਾਰੀਆਂ ਦਾ ਜੋ ਖੰਡਨ ਕੀਤਾ ਹੈ, ਉਸ ਤੋਂ ਪਤਾ ਲਗਦਾ ਹੈ ਕਿ ਉਹ ਸਾਮੰਤਵਾਦੀ ਸਮਾਜਕ ਪ੍ਰਬੰਧ ਨਾਲ ਸੰਤੁਸ਼ਟ ਨਹੀਂ ਸਨ। ਇਹ ਹੋ ਸਕਦਾ ਹੈ ਕਿ ਉਹ ਉਸ ਸਮੇਂ ਦੀ ਰਾਜਪਦਵੀ ਨੂੰ ਆਪਣੇ ਕੁਝ ਭਾਵਾਂ ਨੂੰ ਪ੍ਰਗਟਾਉਣ ਲਈ ਥੋੜ੍ਹਾ ਜਿਹਾ ਆਦਰਸ਼ਕ ਬਣਾ ਕੇ ਪ੍ਰਤੀਕ ਰੂਪ ਵਿਚ ਵਰਤ ਰਹੇ ਹੋਣ। ਪਰ ਉਨ੍ਹਾਂ ਦਾ ਪਾਤਸ਼ਾਹ ਇਕ ਹੁੰਦਾ ਹੋਇਆ ਵੀ ਸਰਬ-ਵਿਆਪਕ ਹੈ। ਇਕ ਤੇ ਅਨੇਕ ਦੀ ਇਹ ਸਾਂਝ ਇਕ ਗਣਤੰਤਰੀ ਰਾਜ ਦਾ ਸੁਝਾਉ ਦਿੰਦੀ ਹੈ। ਜਪੁਜੀ ਸਾਹਿਬ ਵਿਚ ਆਇਆ ਪੰਚ ਦਾ ਸੰਕਲਪ ਅਜਿਹੇ ਗਣਤੰਤਰ ਵੱਲ ਸੰਕੇਤ ਵੀ ਕਰਦਾ ਹੈ। ਸਾਡਾ ਮੱਤ ਹੈ ਕਿ ਗੁਰੂ ਸਾਹਿਬ ਦਾ ਗਣਤੰਤਰ ਦਾ ਵਿਚਾਰ ਘੱਟੋ-ਘੱਟ ਯੂਨਾਨੀ ਫਿਲਾਸਫਰ ਅਫਲਾਤੂਨ ਦੇ ਰੀਪਬਲਿਕ ਦੇ ਵਿਚਾਰ ਦੇ ਨੇੜੇ-ਤੇੜੇ ਜ਼ਰੂਰ ਹੈ।

ਭਾਰਤੀ ਕੌਮ ਤੇ ਕੌਮੀ ਸਭਿਆਚਾਰ ਦੀ ਠੀਕ ਉਸਾਰੀ ਪ੍ਰਤੀ ਵੀ ਉਹ ਸੁਚੇਤ ਸਨ। ਹਰ ਇਕ ਕੌਮ ਦੀ ਆਪਣੀ ਰਹਿਣੀ-ਬਹਿਣੀ, ਆਪਣੀ ਬੋਲੀ ਤੇ ਸਾਹਿਤ ਅਤੇ ਆਪਣੇ ਧਾਰਮਿਕ ਵਿਸ਼ਵਾਸ ਹੁੰਦੇ ਹਨ। ਕਿਸੇ ਦੂਜੀ ਕੌਮ ਦੇ ਦਬਾਉ ਹੇਠ ਇਸ ਕੌਮੀ ਵਿਲੱਖਣਤਾ ਨੂੰ ਗੁਆ ਕੇ ਗੁਲਾਮੀ ਦਾ ਜੀਵਨ ਬਤੀਤ ਕਰਦੇ ਹੋਏ ਕੋਈ ਵੀ ਕੌਮ ਪਰਫੁਲਿਤ ਨਹੀਂ ਹੋ ਸਕਦੀ। ਇਸਲਾਮੀ ਸਭਿਆਚਾਰ ਦੇ ਪ੍ਰਭਾਵ ਹੇਠ ਭਾਰਤ ਵਿਚ ਉਸ ਸਮੇਂ ਜੋ ਗ਼ੁਲਾਮ ਮਾਨਸਿਕਤਾ ਪਨਪੀ ਜਿਸ ਦੇ ਫਲਸਰੂਪ ਭਾਰਤੀ ਸਭਿਆਚਾਰ ਨੂੰ ਢਾਹ ਲੱਗੀ, ਉਸ ਦਾ ਖੰਡਨ ਗੁਰੂ ਸਾਹਿਬ ਨੇ ਬੜੀ ਉੱਚੀ ਸੁਰ ਵਿਚ ਕੀਤਾ ਹੈ। ਜਿਵੇਂ :

1. ਮਥੈ ਟਿਕਾ ਤੇੜਿ ਧੋਤੀ ਕਖਾਈ ॥
   ਹਥਿ ਛੁਰੀ ਜਗਤ ਕਾਸਾਈ ॥
   ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ (ਪੰਨਾ-੪੭੧-੭੨)
2. ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥
   ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥
   ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥
   ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥ (ਪੰਨਾ-੧੧੯੧)

ਪ੍ਰਚਲਿਤ ਵਿਵਹਾਰ ਦੇ ਖੰਡਨ ਤੇ ਨਵੀਂ ਰਹਿਤਲ ਦਾ ਜੋ ਸੁਨੇਹਾ ਗੁਰੂ ਸਾਹਿਬ ਨੇ ਦਿੱਤਾ ਹੈ, ਉਸ ਤੋਂ ਉਨ੍ਹਾਂ ਦੇ ਸੁੱਚੀ ਕਿਰਤ, ਵੰਡ ਛਕਣ ਤੇ ਨਾਮ ਜਪਣ ਦੇ ਸੰਕਲਪਾਂ ਦਾ ਪਤਾ ਲਗਦਾ ਹੈ ਅਤੇ ਉਨ੍ਹਾਂ ਨੇ ਇਨ੍ਹਾਂ ਤਿੰਨਾ ਪੱਖਾਂ ਨੂੰ ਇਕ ਸੰਤੁਲਨ ਵਿਚ ਰਖਣ ਦਾ ਉਪਦੇਸ਼ ਦਿੰਦੇ ਹੋਏ ਆਦਰਸ਼ਕ ਸਮਾਜ ਦਾ ਚਿੱਤਰ ਉਲੀਕਿਆ ਹੈ। ਇਨ੍ਹਾਂ ਸੰਕਲਪਾਂ ਤੋਂ ਕੁਝ ਪੰਜਾਬੀ ਵਿਦਵਾਨਾਂ ਨੇ (ਜਿਨ੍ਹਾਂ ਵਿਚੋਂ ਸੰਤ ਸਿੰਘ ਸੇਖੋਂ, ਪ੍ਰੋ. ਕਿਸ਼ਨ ਸਿੰਘ ਅਤੇ ਡਾ. ਸੁਰਿੰਦਰ ਸਿੰਘ ਕੋਹਲੀ ਦੇ ਨਾਮ ਵਰਣਨਯੋਗ ਹਨ) ਇਸ ਆਦਰਸ਼ਕ ਸਮਾਜ ਦੇ ਸੰਕਲਪ ਨੂੰ ਅੱਜ ਦੇ ਸਮਾਜਵਾਦੀ ਜਾਂ ਭਵਿੱਖ ਦੇ ਸਾਮਵਾਦੀ ਸਮਾਜ ਦੇ ਸੰਕਲਪ ਨਾਲ ਜੋੜਿਆ ਹੈ। ਅਸੀ ਪਿੱਛੇ ਦੱਸ ਆਏ ਹਾਂ ਕਿ ਡਾ. ਕੋਹਲੀ ਨੇ ਤਾਂ ਗੁਰੂ ਨਾਨਕ ਦੇ ਸਤਜੁਗ ਅਤੇ ਕਾਰਲ ਮਾਰਕਸ ਦੇ ਸਾਮਵਾਦ ਦੇ ਸੰਕਲਪ ਨੂੰ ਲਗਭਗ ਇਕੋ ਜਿਹਾ ਮੰਨਿਆ ਹੈ। ਪਰ ਅਸੀਂ ਇਨ੍ਹਾਂ ਵਿਦਵਾਨਾਂ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਹੋ ਸਕਦੇ ਕਿਉਂਕਿ ਗੁਰੂ ਸਾਹਿਬ ਸਮਾਜਕ ਵਿਕਾਸ ਅਤੇ ਸਮਾਜਕ ਨਿਆਂ ਦਾ ਸੋਮਾ ਇਕ ਪਰਮ ਚੇਤੰਨ ਸੱਤਾ ਨੂੰ ਮੰਨਦੇ ਹਨ ਜਦਕਿ ਮਾਰਕਸ ਅਜਿਹੀ ਕਿਸੇ ਸੱਤਾ ਵਿਚ ਵਿਸ਼ਵਾਸ ਨਹੀਂ ਰੱਖਦਾ। ਕਿਰਤ ਕਰਨ ਤੇ ਵੰਡ ਛਕਣ ਦੇ ਵਿਚਾਰਾਂ ਨੂੰ ਵੀ ਹੂ-ਬ-ਹੂ ਮਾਰਕਸ ਦੇ ਮਜ਼ਦੂਰੀ ਅਤੇ ਸਮਾਨਤਾ ਦੇ ਵਿਚਾਰਾਂ ਨਾਲ ਜੋੜਨਾ ਵਧੇਰੇ ਉੱਚਿਤ ਨਹੀਂ ਹੈ।

ਗੁਰੂ ਨਾਨਕ ਦਾ ਸਮਾਜ ਦਾ ਸੰਕਲਪ ਕੁਝ ਹੱਦ ਤਕ ਈਸਾਈ ਮੱਤ ਅਤੇ ਬੁੱਧ ਮੱਤ ਦੇ ਸੰਕਲਪ ਨਾਲ ਸਾਂਝ ਰੱਖਦਾ ਹੈ। ਬੋਧੀ ਭਿਕਸ਼ੂ ਅਤੇ ਈਸਾਈ ਪਾਦਰੀ ਜਿਸ ਤਰ੍ਹਾਂ ਦਾ ਜੀਵਨ ਬਤੀਤ ਕਰਦੇ ਰਹੇ ਲਗਭਗ ਉਸੇ ਤਰ੍ਹਾਂ ਦਾ ਜੀਵਨ ਸਿੱਖ ਗੁਰਦਵਾਰਿਆਂ ਵਿਚ ਪ੍ਰਚਲਿਤ ਕਰਨ ਦਾ ਉਪਰਾਲਾ ਕੀਤਾ ਗਿਆ। ਈਸਾਈ ਮੱਤ ਨੂੰ ਮਾਰਕਸਵਾਦ ਨਾਲ ਤੁਲਨਾ ਦਿੰਦੇ ਹੋਏ ਇਕ ਵਿਦੇਸ਼ੀ ਵਿਦਵਾਨ ਜਿਆਲੀਓ ਜਰਾਰਦੀ ਨੇ ਈਸਾਈ ਸਮਾਜਕ ਢਾਂਚੇ ਬਾਰੇ ਲਿਖਦਿਆਂ ਕਿਹਾ ਹੈ ਕਿ "ਈਸਾਈ ਮੱਤ ਦਾ ਪ੍ਰੇਮ ਦਾ ਸੰਕਲਪ ਇਕ ਅਜਿਹੇ ਸੰਸਾਰਕ ਨਗਰ ਨੂੰ

ਉਸਾਰਨ ਦੀ ਪ੍ਰੇਰਨਾ ਦਿੰਦਾ ਹੈ, ਜਿਸ ਵਿਚ ਹਰ ਕੋਈ ਬਿਨਾ ਕਿਸੇ ਭਿੰਨ-ਭੇਦ ਦੇ ਆਪਣੇ ਹੱਕਾਂ ਦੀ ਰਖਿਆ ਕਰ ਸਕਦਾ ਹੈ। ਜੋ ਕੁਝ ਵੀ ਕਿਸੇ ਵਿਅਕਤੀ ਦਾ ਹੱਕ ਹੈ, ਉਹ ਉਸ ਨੂੰ ਮਿਲਣਾ ਚਾਹੀਦਾ ਹੈ। ਈਸਾਈ ਮੱਤ ਵਿਚ ਦਾਨ ਦੀ ਪ੍ਰਥਾ ਵੰਡ ਛੱਕਣ ਵਰਗੀ ਹੀ ਹੈ, ਪਰ ਇਕ ਈਸਾਈ ਇਹ ਮਹਿਸੂਸ ਕਰਦਾ ਹੈ ਕਿ ਉਸ ਨੂੰ ਇਕ ਅਜਿਹੇ ਸਮਾਜ ਲਈ ਜੂਝਣਾ ਚਾਹੀਦਾ ਹੈ ਜਿਸ ਵਿਚ ਹਰ ਕਿਸੇ ਨੂੰ ਉਹ ਕੁਝ ਰਖਣ ਦਾ ਹੱਕ ਹੋਵੇ ਜੋ ਹੱਕ ਵਾਜਿਬ ਹੈ।"[20]

ਪਦਾਰਥਵਾਦੀਆਂ ਅਤੇ ਅਧਿਆਤਮਵਾਦੀਆਂ ਦੇ ਵੱਖ-ਵੱਖ ਸੰਕਲਪਾਂ ਨਾਲ ਅੰਸ਼ਕ ਸਾਂਝ ਰਖਦੇ ਹੋਏ ਵੀ ਗੁਰੂ ਸਾਹਿਬ ਦਾ ਸਮਾਜ ਦਾ ਸੰਕਲਪ ਇਕ 'ਸਿੱਖ-ਸਮਾਜ' ਦਾ ਸੰਕਲਪ ਹੈ, ਜਿਸ ਵਿਚ ਇਕ ਗੁਰਮੁਖ ਭਾਈਚਾਰਾ ਹੋਵੇਗਾ ਅਤੇ ਮਨੁੱਖ-ਮਨੁੱਖ ਵਿਚਕਾਰ ਪੁਰਖ ਤੇ ਇਸਤਰੀ ਵਿਚਕਾਰ, ਧਰਮ-ਧਰਮ ਵਿਚਕਾਰ, ਗ਼ਰੀਬ ਤੇ ਅਮੀਰ ਵਿਚਕਾਰ, ਰਾਜੇ ਤੇ ਪਰਜਾ ਵਿਚਕਾਰ ਕੋਈ ਵਿਤਕਰਾ ਨਹੀਂ ਹੋਵੇਗਾ। ਇਹ ਸੰਕਲਪ ਕਰਮ-ਕਾਂਡ ਦੀਆਂ ਤੇ ਬਾਹਰਲੇ ਪਾਖੰਡ ਦੀਆਂ ਸਭ ਜ਼ੰਜੀਰਾਂ ਨੂੰ ਤੋੜਦਾ ਹੈ ਅਤੇ ਹਰ ਕਿਸੇ ਨੂੰ ਕੁੱਲੀ, ਗੁੱਲੀ, ਜੁੱਲੀ (ਅਰਥਾਤ ਚੰਗਾ ਖਾਣ ਪੀਣ, ਚੰਗਾ ਪਹਿਨਣ ਤੇ ਰਹਿਣ ਲਈ ਚੰਗਾ ਘਰ) ਦੀ ਆਜ਼ਾਦੀ ਪ੍ਰਦਾਨ ਕਰਦਾ ਹੈ। ਗੁਰੂ ਸਾਹਿਬ ਦਾ ਇਹ ਸੰਕਲਪ ਪੂਰੀ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਉਘੜਿਆ।[21] ਸਿੱਖ-ਸਮਾਜ ਸੰਬੰਧੀ ਵਿਚਾਰ ਕਰਦੇ ਹੋਏ ਬਹੁਤੇ ਵਿਦਵਾਨ, ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਪ੍ਰਚਲਿਤ ਕੀਤੀ ਗਈ ਰਹਿਤ, ਪੰਜ ਪਿਆਰਿਆਂ ਦੀ ਸਾਜਨਾ (ਅਰਥਾਤ ਸਾਂਝੀ ਅਗਵਾਈ ਦੇ ਸੰਕਲਪ) ਅਤੇ ਅੰਮ੍ਰਿਤ ਛਕਾਉਣ ਦੀ ਅਮਲੀ ਰੀਤ ਨੂੰ ਹੀ ਮੁੱਖ ਰਖਦੇ ਹਨ। ਪਰ ਇਕ ਖੋਜੀ ਦੀ ਦ੍ਰਿਸ਼ਟੀ ਵਿਚ ਇਹ ਗੱਲ ਸਾਫ਼ ਪ੍ਰਗਟ ਹੋ ਜਾਂਦੀ ਹੈ ਕਿ ਇਸ ਸੰਬੰਧ ਵਿਚ ਜੋ ਕੁਝ ਗੁਰੂ ਅਰਜਨ, ਗੁਰੂ ਹਰਿ ਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ, ਉਸ ਦੇ ਪੂਰਨੇ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਪਾ ਗਏ ਸਨ। ਜਿਸ ਪੱਧਰ ਉੱਤੇ ਸਿੱਖ ਸਮਾਜ ਨੇ ਉਸਰਨਾ ਸੀ, ਉਹ ਪੱਧਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਕਾਇਮ ਹੋ ਚੁੱਕੀ ਸੀ।[22]

ਇਸ ਲੇਖ ਦੇ ਅਰੰਭ ਵਿਚ ਅਸੀਂ 'ਸਮਾਜ' ਦੀ ਬਣਤਰ ਉੱਤੇ ਵਿਚਾਰ ਕਰਦੇ ਹੋਏ ਸਮਾਜਕ ਵੇਗ ਨੂੰ ਤਿੰਨ ਪ੍ਰਮੁੱਖ ਪੱਖਾਂ ਵਿਚ ਵੰਡਿਆ ਸੀ। ਗੁਰੂ ਸਾਹਿਬ ਉਨ੍ਹਾਂ ਤਿੰਨਾ ਪੱਖਾਂ ਤੋਂ ਸਮਾਜ ਨੂੰ ਉੱਨਤ ਵੇਖਣਾ ਚਾਹੁੰਦੇ ਸਨ-ਪਦਾਰਥਕ, ਮਾਨਸਿਕ ਤੇ ਆਤਮਿਕ ਪੱਖ। ਸਮਾਜ ਦੇ ਇਨ੍ਹਾਂ ਤਿੰਨਾਂ ਪੱਖਾਂ ਉੱਤੇ ਵਿਚਾਰ ਕਰਨ ਲਈ ਤੇ ਗੁਰੂ ਨਾਨਕ ਬਾਣੀ ਵਿਚੋਂ ਇਨ੍ਹਾਂ ਦੇ ਤਰਤੀਬਵਾਰ ਵਿਕਾਸ ਦੇ ਅਧਿਐਨ ਲਈ ਤਿੰਨ ਵੱਖਰੇ ਲੇਖਾਂ ਦੀ ਲੋੜ ਹੈ। ਪਰ ਫਿਰ ਵੀ ਅਸੀਂ ਸੰਖੇਪ ਵਿਚ ਇਨ੍ਹਾਂ ਤਿੰਨਾਂ ਪੱਖਾਂ 'ਤੇ ਵਿਚਾਰ ਕਰ ਕੇ ਗੁਰੂ ਨਾਨਕ ਬਾਣੀ ਵਿਚ ਪੇਸ਼ ਸਮਾਜ ਦੇ ਸਮੁੱਚੇ ਸੰਕਲਪ ਨੂੰ ਸਮਝਣ ਦਾ ਜਤਨ ਕਰਾਂਗੇ।

1. **ਪਦਾਰਥਕ ਪੱਖ :** ਇਸ ਪੱਖ ਵਿਚ ਸਮਾਜ ਦੀਆਂ ਮੁੱਢਲੀਆਂ ਭੌਤਿਕ ਲੋੜਾਂ, ਉਨ੍ਹਾਂ ਲੋੜਾਂ ਦੀ ਰੋਟੀ ਦੇ ਵਸੀਲੇ, ਦੌਲਤ ਦੀ ਉਤਪਤੀ, ਉਸ ਦੌਲਤ ਦੀ ਵੰਡ, ਕਿੱਤਾ-ਵੰਡ ਤੇ ਉਸ ਤੋਂ ਪੈਦਾ ਹੋਈ ਜਾਤ-ਪਾਤ, ਉਚ-ਨੀਚ ਆਦਿ ਅਤੇ ਦੌਲਤ ਦੀ ਗ਼ਲਤ ਵੰਡ ਤੇ ਗਲਤ ਵਰਤੋਂ ਕਾਰਨ ਪੈਦਾ ਹੋਈ ਅਮੀਰੀ ਗ਼ਰੀਬੀ ਅਰਥਾਤ ਸਮਾਜ ਦੀ ਵਰਗ-ਵੰਡ ਆ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਰਤ ਕਰਨ ਤੇ ਵੰਡ ਛਕਣ ਦੀ ਪ੍ਰੇਰਨਾ ਦੇ ਕੇ ਪਦਾਰਥਕ ਪੱਖ ਤੋਂ ਇਕ ਖੁਸ਼ਹਾਲ ਤੇ ਵਿਕਸਿਤ ਸਮਾਜ ਦਾ ਸੰਕਲਪ ਪੇਸ਼ ਕੀਤਾ ਹੈ, ਉਸ ਦਾ ਚਿੱਤਰ ਗੁਰੂ ਨਾਨਕ ਦੇ ਜੀਵਨ ਅਤੇ ਉਨ੍ਹਾਂ ਦੀ ਬਾਣੀ ਵਿਚੋਂ ਵੇਖਿਆ ਜਾ ਸਕਦਾ ਹੈ, ਉਸ ਦੇ ਪ੍ਰਮੁੱਖ ਪੱਖ ਹੇਠ ਲਿਖੇ ਅਨੁਸਾਰ ਹਨ :

1. ਸੰਸਾਰ ਦੇ ਸਾਰੇ ਪਦਾਰਥਾਂ ਦਾ ਸੋਮਾ ਪਰਮਾਤਮਾ ਹੈ। ਉਹ ਦਾਤਾ ਹੈ ਅਤੇ ਸਭ ਮਨੁੱਖ ਉਸ ਦੇ ਮੰਗਤੇ ਹਨ।
2. ਸਾਰੇ ਮਨੁੱਖ ਪਰਮਾਤਮਾ ਨੇ ਇਕੋ ਜਿਹੇ ਪੈਦਾ ਕੀਤੇ ਹਨ। ਉਹ ਸਭ ਭਾਈ-ਭਾਈ ਹਨ, ਇਸ ਲਈ ਸਾਰੇ ਪਦਾਰਥ ਸਭ ਦੇ ਸਾਂਝੇ ਹਨ।
3. ਰੱਬੀ ਦਾਤਾਂ ਦੀ ਪ੍ਰਾਪਤੀ ਭਾਵੇਂ ਉਸ ਦੀ ਕਿਰਪਾ ਦੁਆਰਾ ਹੁੰਦੀ ਹੈ, ਪਰ ਇਨ੍ਹਾਂ ਨੂੰ ਪ੍ਰਾਪਤ ਕਰਨ ਲਈ ਹਰ ਵਿਅਕਤੀ ਨੂੰ ਸੁੱਚੀ ਕਿਰਤ ਕਰਨੀ ਚਾਹੀਦੀ ਹੈ।

4. ਆਪਣੀ ਕਿਰਤ ਕਮਾਈ ਨੂੰ ਬਾਕੀ ਦੇ ਸਮਾਜਕ ਜੀਵਾਂ ਨਾਲ ਵੰਡ ਕੇ ਖਾਣਾ, ਅਰਥਾਤ ਲੋੜਵੰਦਾਂ ਲਈ ਦਾਨ ਜਾਂ ਸੇਵਾ ਦੇ ਰੂਪ ਵਿਚ ਕੁਝ ਸਹਾਇਤਾ ਦੇਣੀ ਹਰ ਮਨੁੱਖ ਦਾ ਸਮਾਜਕ ਫ਼ਰਜ਼ ਹੋਣਾ ਚਾਹੀਦਾ ਹੈ।
5. ਕਿਉਂਕਿ ਸੰਸਾਰ ਦੀ ਸਾਰੀ ਦੌਲਤ ਦਾ ਮਾਲਕ ਪਰਮਾਤਮਾ ਹੈ। ਇਸ ਲਈ ਮਨੁੱਖ ਨਾ ਹੀ ਮਨੁੱਖ ਦਾ ਮੰਗਤਾ ਹੋ ਸਕਦਾ ਹੈ ਤੇ ਨਾ ਹੀ ਦਾਤਾ।
6. ਕਿਸੇ ਦੀ ਕਿਰਤ ਕਮਾਈ ਅਰਥਾਤ ਪਰਾਏ ਹੱਕ ਨੂੰ ਖੋਹ ਕੇ ਠੱਗ ਕੇ ਜਾਂ ਲੁਟ ਕੇ ਖਾਣਾ ਮਹਾਂ ਪਾਪ ਸਮਝਣਾ ਚਾਹੀਦਾ ਹੈ।
7. ਆਪਣੀ ਲੋੜ ਤੋਂ ਵੱਧ ਸੰਪਤੀ ਇਕੱਠੀ ਕਰਨਾ ਵੀ ਪਾਪ ਸਮਝਣਾ ਚਾਹੀਦਾ ਹੈ ਕਿਉਂ ਕਿ :
   (ੳ) ਕਿਸੇ ਪ੍ਰਕਾਰ ਦੀ ਸੰਪਤੀ ਵੀ ਮੌਤ, ਤੋਂ ਪਿੱਛੋਂ ਮਨੁੱਖ ਦੇ ਨਾਲ ਨਹੀਂ ਜਾਂਦੀ।
   (ਅ) ਅਜਿਹੀ ਸੰਪਤੀ ਕ੍ਰੋਧ, ਲੋਭ ਤੇ ਹੰਕਾਰ ਪੈਦਾ ਕਰਦੀ ਹੈ।
   (ੲ) ਇਹ ਮਨੁੱਖ ਨੂੰ ਐਸ਼ ਪ੍ਰਸਤ ਬਣਾਉਂਦੀ ਹੈ ਅਤੇ ਉਸ ਨੂੰ ਨੇਕੀ, ਸੱਚ ਤੇ ਰੱਬ ਤੋਂ ਦੂਰ ਲਿਜਾ ਕੇ ਚਰਿਤ੍ਰਹੀਣ ਬਣਾਉਂਦੀ ਹੈ।
8. ਮਨੁੱਖੀ ਕਿਰਤ ਦੀ ਗ਼ਲਤ ਵਰਤੋਂ ਨਹੀਂ ਹੋਣੀ ਚਾਹੀਦੀ।

ਉਪਰੋਕਤ ਵਿਚਾਰਾਂ ਦੀ ਪੁਸ਼ਟੀ ਲਈ ਗੁਰੂ ਨਾਨਕ ਬਾਣੀ ਵਿਚੋਂ ਹੇਠ ਲਿਖੀਆਂ ਸਤਰਾਂ ਉਦਾਹਰਨ ਦੇ ਤੌਰ ਉੱਤੇ ਦੇਖੀਆਂ ਜਾ ਸਕਦੀਆਂ ਹਨ :

(i) ਸਰਬੇ ਜਾਚਿਕ ਤੂੰ ਪ੍ਰਭ ਦਾਤਾ
ਦਾਤਿ ਕਰੇ ਅਪੁਨੈ ਬੀਚਾਰ
ਕੋਟ ਤੇਤੀਸ ਜਾਚਹਿ ਪ੍ਰਭ ਨਾਇਕ
ਦੇਦੇ ਤੋਟਿ ਨਾਹੀ ਭੰਡਾਰ। (ਪੰਨਾ-੫੦੪)

(ii) ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ
ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ (ਪੰਨਾ-੧੦੧੦)

(iii) ਘਾਲਿ ਖਾਇ ਕਿਛੁ ਹਥਹੁ ਦੇਇ
ਨਾਨਕ ਰਾਹੁ ਪਛਾਣਹਿ ਸੇਇ (ਪੰਨਾ-੧੨੪੫)

(iv) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ। (ਪੰਨਾ-੧੪੧)

(v) ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ।
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ। (ਪੰਨਾ-੪੧੭)

2. **ਮਾਨਸਿਕ ਪੱਖ** : ਮਨੁੱਖੀ ਸੰਬੰਧਾਂ ਵਿਚਲੀ ਭਾਵਾਤਮਕਤਾ, (ਅਰਥਾਤ ਪਿਆਰ, ਨਫ਼ਰਤ, ਮਿੱਠਤ ਆਦਿ) ਸਮਾਜਕ ਵਿਕਾਸ ਵਿਚ ਬਣੇ ਪੁਰਾਣੇ ਸੰਸਕਾਰ, ਵਹਿਮ-ਭਰਮ ਅਤੇ ਰੀਤੀ-ਰਿਵਾਜ, ਵੱਖ-ਵੱਖ ਵਰਗਾਂ, ਸੰਪਰਦਾਵਾਂ ਜਾਂ ਮਾਨਵ-ਸਮੂਹਾਂ ਦਾ ਸਮਾਜਕ ਮਨੋਵਿਗਿਆਨ, ਇਹ ਸਭ ਕੁਝ ਸਮਾਜ ਦੇ ਮਾਨਸਿਕ ਪੱਖ ਵਿਚ ਆ ਜਾਂਦਾ ਹੈ। ਇਹ ਗੱਲਾਂ ਹੀ ਸਮਾਜਕ ਨੈਤਿਕਤਾ, ਮਨੁੱਖਾਂ ਦੇ ਆਚਾਰ-ਵਿਹਾਰ, ਸਮਾਜ ਵਿਚ ਪਸਰੇ ਝੂਠ-ਸੱਚ ਦਾ ਨਿਰਣਾ ਕਰਦੀਆਂ ਹਨ। ਗੁਰੂ ਨਾਨਕ ਨੇ ਆਪਣੇ ਸਮੇਂ ਦੇ ਸਮਾਜ ਦੇ ਮਾਨਸਿਕ ਪੱਖ ਨੂੰ ਆਲੋਚਨਾਤਮਿਕ ਦ੍ਰਿਸ਼ਟੀ ਤੋਂ ਵੇਖਦਿਆਂ ਤੇ ਉਸ ਦਾ ਕਾਵਿਕ ਚਿੱਤਰ ਖਿਚਦਿਆਂ ਸਮਾਜ ਦੀ ਮਾਨਸਿਕ ਅਰੋਗਤਾ ਦਾ ਅਜਿਹਾ ਸੰਕਲਪ ਸਾਡੇ ਅੱਗੇ ਰਖਿਆ ਹੈ। ਜਿਸ ਵਿਚ ਸੱਚੇ ਆਚਾਰ, ਕਥਨੀ ਤੇ ਕਰਨੀ ਦੇ ਸੁਮੇਲ, ਸੱਚੇ ਗਿਆਨ ਅਤੇ ਗੁਰਮੁਖ ਸੁਭਾਅ ਤੋਂ ਬਿਨਾ ਕੁਝ ਵੀ ਦਰਕਾਰ ਨਹੀਂ, ਗੁਰੂ ਜੀ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਤੋਂ ਰਹਿਤ ਸਮਾਜਕ, ਧਾਰਮਿਕ ਤੇ ਰਾਜਨੀਤਿਕ ਸੰਸਥਾਵਾਂ ਦੀ ਸਥਾਪਨਾ ਅਤੇ ਦਿਖਾਵੇ-ਵਿਖਾਵੇ ਅਤੇ

ਠੱਗੀ-ਪਾਖੰਡ ਤੋਂ ਮੁਕਤ ਸਮਾਜ ਦੀ ਸਿਰਜਣਾ ਚਾਹੁੰਦੇ ਹਨ :

(i) ਫਕੜ ਜਾਤੀ ਫਕੜੁ ਨਾਉ
ਸਭਨਾ ਜੀਆ ਇਕਾ ਛਾਉ (ਪੰਨਾ-੮੩)

(ii) ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ (ਪੰਨਾ-੬੨)

(iii) ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ (ਪੰਨਾ-੪੬੮)

(iv) ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ
ਨਾਨਕ ਵਸਤ ਪਛਾਣਸੀ ਸਚ ਸਉਦਾ ਜਿਸ ਪਾਸਿ (ਪੰਨਾ-੧੦੧੫)

**3. ਆਤਮਿਕ ਪੱਖ :** ਖਿਆਲ, ਸੰਕਲਪ, ਵਿਚਾਰ, ਰਾਜਨੀਤੀ, ਕਾਨੂੰਨ, ਸੁਹਜ-ਸ਼ਾਸਤਰ ਅਤੇ ਨੀਤੀ-ਸ਼ਾਸਤਰ ਦੇ ਸਿਧਾਂਤ, ਫਿਲਾਸਫੀ, ਧਰਮ ਅਤੇ ਚੇਤਨਾ ਦੇ ਹੋਰ ਰੂਪ, ਸਮਾਜ ਦੇ ਆਤਮਿਕ ਵੇਗ ਦਾ ਭਾਗ ਹੁੰਦੇ ਹਨ। ਨਾਨਕ ਬਾਣੀ ਵਿਚ ਨਾਮ ਸਿਮਰਨ ਉੱਤੇ ਜ਼ੋਰ ਅਤੇ 'ਸ਼ਬਦ' ਨਾਲ ਸੁਰਤ ਨੂੰ ਇਕਾਗਰ ਕਰਨ ਦੀ ਸਿਖਿਆ ਸਮਾਜ ਨੂੰ ਆਤਮਿਕ ਪੱਖ ਤੋਂ ਉੱਨਤ ਵੇਖਣ ਲਈ ਹੀ ਦਿੱਤੀ ਗਈ ਹੈ। ਅਜਿਹੀ ਆਤਮਿਕ ਉੱਨਤੀ ਦੇ ਸਿਖਰ ਉੱਤੇ ਪਹੁੰਚੇ ਸਮਾਜ ਨੂੰ ਗੁਰੂ ਜੀ ਨੇ **'ਸਤਿ ਸੰਗਤ'** ਜਾਂ **'ਸੰਤ ਸਭਾ'** ਆਖਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਾਜ ਦੇ ਸੰਕਲਪ ਦੀ ਪ੍ਰਮੁੱਖ ਮਹੱਤਤਾ ਇਹ ਹੈ ਕਿ ਉਹ ਉਪਰੋਕਤ ਤਿੰਨਾ ਪੱਖਾਂ ਵਿਚੋਂ ਕਿਸੇ ਇਕ ਵੀ ਪੱਖ ਤੋਂ ਊਣੇ ਸਮਾਜ ਨੂੰ ਅਰੋਗ ਸਮਾਜ ਨਹੀਂ ਸਮਝਦੇ। ਉਹ ਇਨ੍ਹਾਂ ਤਿੰਨਾਂ ਪੱਖਾਂ ਦਾ ਸੁਚੱਜਾ ਸੰਤੁਲਨ ਵੇਖਣਾ ਚਾਹੁੰਦੇ ਹਨ। ਅਜਿਹੇ ਤਵਾਜ਼ਨ ਨੂੰ ਪੈਦਾ ਕਰਨ ਲਈ ਜਿਥੇ ਵਿਅਕਤੀਗਤ ਜਾਂ ਸੰਸਥਾਗਤ ਅਨੁਸ਼ਾਸਨ, ਸਾਧਨਾ, ਜਪ-ਤਪ, ਕਿਰਤ-ਕਰਮ ਅਤੇ ਅਨੁਭਵੀ ਗਿਆਨ ਦੀ ਲੋੜ ਹੈ, ਉਥੇ ਸੁਚੱਜੇ ਰਾਜ ਪ੍ਰਬੰਧ ਦੀ ਵੀ ਜ਼ਰੂਰਤ ਹੈ। ਅਰੋਗ ਤੇ ਮਹਾਂਵਿਕਸਿਤ ਸਮਾਜ ਵਿਚ ਨਾ ਕੇਵਲ ਵਿਅਕਤੀਆਂ ਵਿਚ, ਸਗੋਂ ਸਮਾਜ ਤੇ ਰਾਜ ਵਿਚ ਵੀ ਅਜਿਹਾ ਸੰਤੁਲਨ ਹੋਵੇਗਾ ਕਿ ਅਮਨ-ਚੈਨ, ਖੁਸ਼ਹਾਲੀ, ਸੱਚ, ਨਿਆਂ, ਸੁਖ ਅਤੇ ਆਨੰਦ ਸਦੀਵੀ ਸਮਾਜਕ ਕੀਮਤਾਂ ਬਣ ਜਾਣਗੀਆਂ।

## ਹਵਾਲੇ ਅਤੇ ਟਿੱਪਣੀਆਂ

1. Society is a relatively stable system of social connections and relations of large groups of people backed by force of law, custome, traditions etc. formed in historical development, baged on a certain mode of production and appearing as a stage in the progressive development of man.
(G. Osipov, *Sociology*, Moscow, 1989, p. 111)
2. Ayodhya Prasad, *The Basis of Society*, Bombay, 1967, p. 24.
3. C.P. Bhatnagar, *'The Crisis in Indian Society'*, Delhi, 1971, pp. 9-12.
4. Ayodhya Prasad, *The Basis of Society*, pp. 24-26.
5. Lala Har Dayal M.A., Ph. D., *Hints for Self Culture*, Bombay, 1961, p. 229.
6. C.P. Bhatnagar, *The Crisis in Indian Society*, pp. 17-21.
7. Society and Social anthropology lay more emphasis on the human element the interpersonal and intergroup relations of man. 'Culture' and 'Cultural anthropology' lay more emphasis on the creative achievement, and objects and ideas which are brought into being and transmitted from one generation to another by the acts of man in society.
(*Encyclopaedia Britanica*, Vol. 30, pp. 262-63)
8. The Indian Society is probably older than any other national society in the world, it bridges an uninterupted span of eighty centuries with an unrecorded interland of ages.
(C.P. Bhatnagar, *The Crisis in Indian Society*, p. 29)
9. *Ibid*, pp. 33, 34, 36, 45, 52, 81.

10. The History of the early Indian Period reads like that of a perfectly modern and individualistic society wherein the standards of equality and of the freedom of the individual as an individual irrespective of any kind of discrimination are firmly established in theory and in practice. No differential treatment existed. Women had the same freedom and equality as man, there was absolutely no seclusion women sometimes had more education than men and had a prominent position in religious and social gatherings. S.K. Saxena, *The Individual in Social Thought and Practice in India,* The Indian Mind, ed. Charles A Moore, America, 1967.
11. Marx had the communist society in view, in which private property would be abolished. It will be a classless society, in which all human beings will be considered as equals. Guru Nanak also talked of a similar styuga obtained through love and love alone on the principle of brotherhood of man and Fatherhood of God.
(S.S. Kohli, *Philosophy of Guru Nanak,* Panjab University, 1969, p. 165.
12. It is proper to examine the decline of the Indian society's health through the lenses of History.
C.P. Bhatnagar, *The Crisis in Indian Society,* p. 39.
13. K. Demodaran, *Man & Society in Indian Philosophy,* New Delhi, 1970, p. 1.
14. With the emergence of private property and its unequal distribution, the occupational groups among the Aryans were consolidating themselves in to distinct varnas or classes- the Brahmins, Kashtriyas, Vaishayas, and Sudras. The one popular tribal assemblies and councils like the gana, the vidata, the sabha, the samiti and the prishad which regulated the social life of the life of the Aryans were fast loosing their original significance– the collective consciousness of the tribe was being replaced by class consciousness.
(*Ibid,* p.6)
15. Tara Chand, *The individual in the legal and political thought and institutions in India, The Indian Mind,* ed. Charles A. Moore, America 1967, p. 376.
16. ਸੰਤ ਸਿੰਘ ਸੇਖੋਂ, ਪੰਜਾਬੀ ਕੌਮੀਅਤ ਦਾ ਮੋਢੀ ਗੁਰੂ ਨਾਨਕ, *ਗੁਰੂ ਨਾਨਕ : ਇਕ ਦ੍ਰਿਸ਼ਟੀਕੋਣ,* ਪੰਨਾ-14.
17. ਆਈ. ਸਰਬਰੀਆਕੋਵ, 'ਮੇਰੀ ਨਜ਼ਰ ਵਿਚ ਗੁਰੂ ਨਾਨਕ', *ਗੁਰੂ ਨਾਨਕ : ਇਕ ਦ੍ਰਿਸ਼ਟੀਕੋਣ,* ਪੰਨਾ-12.
18. To be able to achieve the integration of the temporal and spiritual seems to me to have been the most significant contribution of Guru Nanak to the totality of the Indian way of life of medieval India. Indeed he seems to have peared up a new image of a socio-religious society given at once to temporal and spiritual pursuits of life.
(Niharranjan Ray, *The Sikh Gurus and the Sikh Society,* Lecture iii, p.5.)
19. Guru Nanak's genius lay in the fact that he tore himself away from this atmosphere of negation and declared himself positively in favour of wordly life of acceptance of the duties and obligations of the human individual to the temporal and the material, and at the same time of equal acceptance of the duties and obligations of religious discipline and spiritual quest for the Ultimate. After long centuries he gave back to his people of India the idea and ideal of a balanced life.
(*Ibid,* p-7)
20. Genuine Christian love aspires to create an earthly city in which all man may fulfil themselves as ends; a city in which everyone's rights will be acknowledged without discrimination, in theory and in practice. Thus it is contrary to human dignity, and consequently to christian love, that what belongs to man by right should be granted to him in a paternalistic manner, as alms. The christian fulfils his duty of almmsining, but he is aware that this is the evolution of expediency, that it is lesser evil, and feels that he must fight for a society in which everyone will possess by right what is due to him by

right.
(Giulio Girardi, *Marxism and Christianity,* New York, p. 165)

21. The concept of Guru Nanak about the society matured in the form of Khalsa in the time of Guru Gobind Singh. The Khalsa is a universal brotherhood, voicing the concept of 'One World'. It demolishes all the walls of prejudice between man and man, Men and Women, religion and religion, the rich and poor, king and his subject. It breaks away, all the shackles of formation; it gives freedom about food, shelter and clothing.
(Surinder Singh Kohli, *Outlines of Sikh Thought,* New Delhi, 1986, p. 104.)

22. He (Guru Nanak) laid down accordingly the main planks of the platform on which the edifice of the Sikh society was to be built. The later Gurus walked on these planks and a few of them—Guru Arjan, Guru Hargobind and Guru Gobind Singh—strengthening them by buttcrissing and adding new dimensions to them.
(Niharranjan Roy, *The Sikh Guru and the Sikh Society,* Lecture iii, p. 1.)

# ਗੁਰੂ ਅੰਗਦ ਦੇਵ : ਜੀਵਨ ਤੇ ਬਾਣੀ ਰਚਨਾ

ਡਾ. ਅੰਮ੍ਰਿਤ ਕੌਰ ਰੈਣਾ

'ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸ਼ੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥'' (ਪੰਨਾ-੪੬੭)

ਜੀਵਨ ਵਿਚ ਸੇਵਾ, ਸੰਤੋਖ, ਸੱਚਾਈ, ਸੰਜਮ ਆਦਿ ਗੁਣਾਂ ਦੇ ਵਿਕਾਸ ਰਾਹੀਂ ਵਡਿਆਈ ਪ੍ਰਾਪਤ ਕੀਤੀ ਜਾ ਸਕਦੀ ਹੈ ਤੇ ਵਡਿਆਈ ਦੁਆਰਾ ਹੀ ਵੱਡੇ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਜਿਨ੍ਹਾਂ ਦੇ ਪੱਲੇ ਗੁਣ ਹੁੰਦੇ ਹਨ, ਉਹੀਂ ਮਾਣਕ ਰੂਪੀ ਰਤਨਾਂ ਦਾ ਵਪਾਰ ਕਰ ਸਕਦੇ ਹਨ ''ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ (ਪੰਨਾ-੯੫੪) ਗੁਰੂ ਅੰਗਦ ਦੇਵ ਜੀ ਦੀਆਂ ਇਹ ਸਤਰਾਂ ਉਨ੍ਹਾਂ ਦੇ ਆਪਣੇ ਨਿਜੀ ਜੀਵਨ ਉੱਤੇ ਪੂਰੀਆਂ ਢੁਕਦੀਆਂ ਹਨ। ਉਹ ਸੇਵਾ, ਆਗਿਆਕਾਰਿਤਾ, ਆਤਮ ਸਮਰਪਣ ਦੀ ਸਾਕਾਰ ਮੂਰਤ ਸਨ। ਗੁਰਮਤਿ ਅਨੁਸਾਰ, ਅਧਿਆਤਮਿਕ ਖੇਤਰ ਵਿਚ ਸੇਵਾ ਤੇ ਆਤਮ ਸਮਰਪਣ ਰਾਹੀਂ ਹੀ ਸਿੱਖ ਦਾ ਮਨ ਨਿਰਮਲ ਹੁੰਦਾ ਹੈ ਤੇ ਹਉਮੈ ਦਾ ਨਾਸ਼ ਹੁੰਦਾ ਹੈ। ਸਾਧਨਾ ਦੇ ਮਾਰਗ ਵਿਚ, ਪ੍ਰਭੂ ਅਨੁਭੂਤਿ ਵਿੱਚ ਅਹੰਕਾਰ ਜਾਂ ਹਉਮੈ ਰੁਕਾਵਟ ਪੈਦਾ ਕਰਦਾ ਹੈ, ਜਿਸ ਨੂੰ ਦੂਰ ਕਰਨ ਲਈ ਗੁਰੂ ਪ੍ਰਤਿ ਪੂਰਨ ਆਤਮ ਸਮਰਪਣ ਤੇ ਨਿਸ਼ਕਾਮ ਭਾਵ ਨਾਲ ਕੀਤੀ ਸੇਵਾ ਜਰੂਰੀ ਹੈ। ਸ਼ਿਸ਼ ਆਪਣੇ ਆਤਮ ਸਮਰਪਣ, ਅਣੱਥਕ-ਮਿਹਨਤ, ਸੇਵਾ ਤੇ ਸ਼ਰਧਾ ਰਾਹੀਂ ਗੁਰੂ ਦੇ ਇਨਾ ਨੇੜੇ ਹੋ ਜਾਂਦਾ ਹੈ ਕਿ ਗੁਰੂ ਤੇ ਸ਼ਿਸ਼ ਵਿਚ ਕੋਈ ਅੰਤਰ ਨਹੀਂ ਰਹਿੰਦਾ। ਲਹਿਣਾ ਅੰਗਦ ਬਣ ਜਾਂਦਾ ਹੈ, ਗੁਰੂ ਦੇ ਸਰੀਰ ਦਾ ਅੰਗ। ਮੈਕਾਲਫ਼ ਅਨੁਸਾਰ, ਜਿਵੇਂ ਸੋਨਾ ਅੱਗ ਵਿਚ ਤਪ ਕੇ ਕੁੰਦਨ ਬਣ ਜਾਂਦਾ ਹੈ, ਇਸੇ ਤਰ੍ਹਾਂ ਲਹਿਣਾ ਆਪਣੀ ਨਿਸ਼ਕਾਮ ਸੇਵਾ, ਸੰਪੂਰਨ ਆਤਮ ਸਮਰਪਣ, ਸਖ਼ਤ ਮਿਹਨਤ, ਗੁਰ ਭਗਤੀ ਰਾਹੀਂ ਗੁਰਗੱਦੀ ਦਾ ਅਧਿਕਾਰੀ ਬਣਿਆ। ਪ੍ਰੇਮ ਭਗਤੀ ਦੁਆਰਾ 'ਬਾਬਾਣੈ ਘਰਿ ਚਾਨਣੁ ਲਹਣਾ (6/24) ਬਣ ਗਏ' 'ਪੁਤੁ ਸਪੁਤੁ ਬਾਬਾਣੇ ਲਹਣਾ' (7/24) ਕਹਿ ਕੇ ਭਾਈ ਗੁਰਦਾਸ ਜੀ ਨੇ ਇਨ੍ਹਾਂ ਨੂੰ ਵਡਿਆਇਆ ਤੇ ਸਨਮਾਨਿਆ। ਰਾਏ ਬਲਵੰਡਿ ਤੇ ਸੱਤੈ ਅਨੁਸਾਰ ''ਨਾਨਕਿ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ''।

(ਪੰਨਾ-੯੬੭)

ਪਰੰਪਰਾ ਇਸ ਤੱਥ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਆਪਣੇ ਜੀਵਨ ਦੇ ਅੰਤਿਮ ਦਿਨਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਦੀ ਨਿਯਮਬੱਧ ਪਰੀਖਿਆ ਲੈਣੀ ਸ਼ੁਰੂ ਕੀਤੀ। ਉਨ੍ਹਾਂ ਦਾ ਉਦੇਸ਼ ਆਪਣੇ ਅਕਾਲ ਚਲਾਣੇ ਤੋਂ ਬਾਅਦ ਗੁਰਗੱਦੀ ਲਈ ਉਚਿਤ ਵਾਰਿਸ ਚੁਣਨਾ ਸੀ। ਇਨ੍ਹਾਂ ਪਰੀਖਿਆਵਾਂ ਨੇ ਆਮ ਤੌਰ 'ਤੇ ਅਨੁਚਿਤ ਸਮੇਂ ਤੇ ਅਨੁਚਿਤ ਹੁਕਮਾਂ ਦਾ ਰੂਪ ਧਾਰਨ ਕੀਤਾ। ਕੇਵਲ ਲਹਿਣਾ ਹੀ ਇਨ੍ਹਾਂ ਪਰੀਖਿਆਵਾਂ ਦੀ ਕਸੌਟੀ ਉੱਤੇ ਪੂਰਾ ਉਤਰਿਆ ਕਿਉਂਕਿ ਉਨ੍ਹਾਂ ਨੇ ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਪੂਰਨ ਆਗਿਆਕਾਰਿਤਾ ਨਾਲ, ਬਿਨਾ ਕਿਸੇ ਨਾਂਹ-ਨੁਕਰ ਤੇ ਬਿਨਾਂ ਕੋਈ ਸੁਆਲ ਪੁੱਛੇ ਕੀਤੀ ਸੀ। ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਪਰਖ ਦੀ ਕਸੌਟੀ ਉੱਤੇ ਪਰਖਿਆ। ਸੋਨੇ ਦੀ ਤਰ੍ਹਾਂ ਉਨ੍ਹਾਂ ਨੂੰ ਸ਼ੁਧ ਪਾਇਆ ਤੇ ਗੁਰੂ ਦੀ ਉੱਚ ਪਦਵੀ ਤੇ ਉਨ੍ਹਾਂ ਨੂੰ ਸਥਾਪਿਤ ਕਰ ਦਿੱਤਾ। ''ਤੇਰੇ ਤੇ ਮੇਰੇ ਵਿਚ ਹੁਣ ਕੋਈ ਅੰਤਰ ਨਹੀਂ''[1] ਮੇਰੇ ਕਿਸੇ ਦੀ ਸ਼ਿਸ਼ ਵਿਚ ਮੇਰੇ ਪ੍ਰਤਿ ਇਤਨਾ ਵਿਸ਼ਵਾਸ ਤੇ ਸ਼ਰਧਾ

ਨਹੀ ਜਿੰਨੀ ਤੇਰੇ ਵਿਚ ਹੈ ਤੇ ਮੈਂ ਤੈਨੂੰ ਸਭ ਤੋਂ ਜ਼ਿਆਦਾ ਪਿਆਰ ਕਰਦਾ ਹਾਂ । ਤੂੰ ਸੱਚਮੁਚ ਅੰਗਦ ਹੈਂ ਮੇਰੇ ਸਰੀਰ ਦਾ ਅੰਗ, "ਜੋਤਿ ਨਾਲ ਜੋਤਿ ਪ੍ਰਜਵਲਿਤ ਹੋਈ । ਸ਼ਿਸ਼ ਤੇ ਗੁਰੂ ਇਕਮਿਕ ਹੋ ਗਏ ।"

ਗੁਰੂ ਸਿਖੁ ਸਿਖੁ ਗੁਰ ਹੈ ਏਕੋ ਗੁਰ ਉਪਦੇਸੁ ਚਲਾਏ (ਪੰਨਾ-੪੪੪)

ਇਹ ਆਤਮ ਸਮਰਪਣ ਇਕਤਰਫ਼ਾ ਨਹੀਂ । ਗੁਰੂ ਅਜਿਹੇ ਸ਼ਿਸ਼ ਨੂੰ ਆਪਣੇ ਪੁੱਤਰਾਂ ਤੋਂ ਵੀ ਵੱਧ ਪਿਆਰ ਕਰਦਾ ਹੈ । ਉਹ ਆਪਣੀ ਦਿਵ ਜੋਤਿ ਰਾਹੀਂ ਸ਼ਿਸ਼ ਦੇ ਅਗਿਆਨ ਦੇ ਹਨੇਰੇ ਨੂੰ ਦੂਰ ਕਰ ਉਸ ਦੀ ਆਤਮਿਕ ਜੋਤਿ ਨੂੰ ਜਗਾਉਂਦਾ ਹੈ । ਇਕ ਸਮਾਂ ਆਉਂਦਾ ਹੈ, ਜਦੋਂ ਜੋਤਿ ਜੋਤਿ ਵਿਚ ਸਮਾਅ ਜਾਂਦੀ ਹੈ । ਗੁਰੂ ਆਪਣੀ ਆਤਮਿਕ ਸ਼ਕਤੀ ਆਪਣੇ ਭਗਤ ਵਿਚ ਸਮੋਹਿਤ ਕਰ ਉਸ ਅੱਗੇ ਮੱਥਾ ਟੇਕ ਉਸ ਨੂੰ ਆਪਣੀ ਗੁਰਗੱਦੀ ਦਾ ਵਾਰਿਸ ਬਣਾ ਦਿੰਦਾ ਹੈ ।

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ (ਪੰਨਾ-੯੬੬)

ਇਸ ਲਈ ਗੁਰਮਤਿ ਚਿੰਤਨ ਵਿਚ ਸ਼ਿਸ਼ ਦੇ ਵਿਅਕਤਿਤਵ ਦੇ ਘੜਨ ਵਿਚ ਗੁਰੂ ਦਾ ਵਿਸ਼ੇਸ਼ ਸਥਾਨ ਹੈ । ਗੁਰੂ ਸੇਵਾ ਰਾਹੀਂ ਹੀ ਸੱਚਾਈ ਦਾ ਅਨੁਭਵ ਹੋ ਸਕਦਾ ਹੈ । 'ਗੁਰਸੇਵਾ ਤੇ ਜਾਣਿਆ ਸਹੁ ਪਰਗਟੀ ਏਮਾ' ਪ੍ਰਭੂ ਸਭ ਦੇ ਅੰਦਰ ਹੈ, ਪਰ ਅਨੁਭਵ ਗੁਰੂ ਕ੍ਰਿਪਾ ਰਾਹੀਂ ਹੁੰਦਾ ਹੈ । 'ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ' ਉਸ ਨੂੰ ਦੇਖ ਕੇ ਜਨਮ ਜਨਮ ਦੀ ਮੈਲ ਕਟ ਜਾਂਦੀ ਹੈ 'ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ' (ਪੰਨਾ-੯੬੭) ਚੰਚਲ ਮਨ ਗੁਰੂ ਕ੍ਰਿਪਾ ਨਾਲ ਵਸ ਹੋ ਸਕਦਾ ਹੈ । "ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਇ" (ਪੰਨਾ-੧੨੩੯) ਗਿਆਨ ਧਿਆਨ ਗੁਰੂ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ । "ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ" (ਪੰਨਾ-੧੫੦) ਗੁਰੂ ਪਿਆਰ ਦਾ ਸਬਦ ਸਿਖਾਂਦਾ ਹੈ । "ਸਚਾ ਭੋਜਨ ਭਾਉ ਸਤਿਗੁਰਿ ਦਸਿਆ (ਪੰਨਾ-੧੪੯) ਇਸ ਲਈ ਗੁਰੂ ਦੇ ਦਰਸ਼ਨ ਅਨੇਕਾਂ ਤੀਰਥਾਂ ਦੇ ਸਮਾਨ ਹਨ । ਗੁਰੂ ਕਿਰਪਾ ਰਾਹੀਂ 'ਘਟਿ ਚਾਨਣੁ ਬਲਿਆ' (ਪੰਨਾ-੧੨੪੫) ਇਸ ਲਈ ਤਾਂ ਆਪਣੇ ਗੁਰੂ ਨੂੰ ਸ਼ਰਧਾਂਜਲੀ ਪੇਸ਼ ਕਰਦੇ ਹੋਏ ਗੁਰੂ ਜੀ ਕਹਿੰਦੇ ਹਨ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ (ਪੰਨਾ-੪੬੩)

ਭਾਈ ਜੋਧਾ ਦੇ ਮੂੰਹੋ ਅੰਮ੍ਰਿਤਮਈ ਬਾਣੀ ਦਾ ਪਾਠ ਸੁਣ ਕੇ ਭਾਈ ਲਹਿਣਾ ਜੀ ਨੂੰ ਲਗਿਆ ਸੀ ਜਿਵੇ ਉਨ੍ਹਾਂ ਨੂੰ ਕੋਈ ਆਪਣੇ ਕੋਲ ਬੁਲਾ ਰਿਹਾ ਹੋਵੇ, 'ਪੁਕਾਰ ਰਿਹਾ ਹੋਵੇ' । ਭਾਈ ਲਹਿਣਾ ਜੀ ਦਾ ਸਬਦ ਗੁਰੂ ਦਾ ਸਫ਼ਰ ਇਥੋਂ ਸ਼ੁਰੂ ਹੁੰਦਾ ਹੈ । "ਗੁਰਮਤਿ ਅਨੁਸਾਰ ਅੰਤਰ ਆਤਮਾ ਦੇ ਕਪਾਟ ਸਬਦ ਗੁਰੂ ਰਾਹੀਂ ਹੀ ਖੁਲ੍ਹਦੇ ਹਨ ਤੇ ਫਿਰ ਅੰਤਰ ਆਤਮਾ ਵਿਚ ਚਾਨਣ ਹੀ ਚਾਨਣ ਹੋ ਜਾਂਦਾ ਹੈ ।"

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ (ਪੰਨਾ-੯੫੪)

ਇਸ ਸਬਦ ਅਨੁਸਾਰ ਗੁਰੂ ਰਾਹੀਂ ਮਨ ਦੇ ਵਿਕਾਰ ਦੂਰ ਹੋ ਜਾਂਦੇ ਹਨ ਤੇ ਮਨ ਨਿਰਮਲ ਤੇ ਸਵੱਛ ਹੋ ਜਾਂਦਾ ਹੈ । ਸੱਚਾਈ ਦੀ ਪਹਿਚਾਨ ਸਬਦ ਰਾਹੀਂ ਹੁੰਦੀ ਹੈ । ਗੁਰੂ ਦੀ ਮਹਿਮਾ ਗਾਉਂਦੇ ਹੋਏ ਗੁਰੂ ਜੀ ਫ਼ੁਰਮਾਉਂਦੇ ਹਨ :

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ (ਪੰਨਾ-੪੬੯)

ਪ੍ਰਿੰ: ਸਤਬੀਰ ਸਿੰਘ ਅਨੁਸਾਰ ਜੋ ਕੁਝ ਗੁਰੂ ਨਾਨਕ ਦੇਵ ਜੀ ਨੇ ਸਿੰਜਿਆ ਉਹ ਖਿੱਲਰ-ਪੁੱਲਰ, ਖਿੰਡ-ਪੁੰਡ ਤੇ ਉਡ-ਪੁੱਡ ਜਾਂਦਾ ਜੇਕਰ ਗੁਰੂ ਅੰਗਦ ਦੇਵ ਜੀ ਉਸ ਨੂੰ ਦ੍ਰਿੜ੍ਹਤਾ ਨਾਲ ਨਾ ਸੰਭਾਲਦੇ, ਇਸ ਲਈ ਉਨ੍ਹਾਂ ਨੂੰ ਕਨਸਾਲੀਡੇਟਰ, ਸੰਚਿਤ ਤੇ ਰੱਖਿਆ ਕਰਨ ਵਾਲਾ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਇਕੱਠਾ ਕਰਕੇ ਸੰਪਾਦਨ ਕਰਨ ਦਾ ਸਿਹਰਾ ਗੁਰੂ ਅੰਗਦ ਦੇਵ ਜੀ ਨੂੰ ਜਾਂਦਾ ਹੈ। ਪ੍ਰਾਪਤ ਗਿਆਨ ਨੂੰ ਸੰਭਾਲਣਾ ਤੇ ਦੂਜਿਆਂ ਤਕ ਪਹੁੰਚਾਣਾ ਮਹਾਨ ਆਤਮਾਵਾਂ ਦਾ ਕੰਮ ਹੈ। ਗੁਰੂ ਜੀ ਨੇ ਗੁਰੂ ਨਾਨਕ ਦੇ ਸ਼ਬਦਾਂ ਦੀਆਂ ਪੋਥੀਆਂ ਬਣਾਈਆਂ ਤੇ ਨਵੇਂ ਖੋਲ੍ਹੇ ਕੇਂਦਰਾਂ ਵਿਚ ਭੇਜੀਆਂ। ਆਪ ਗੁਰਬਾਣੀ ਦੇ ਗੁਟਕੇ ਤਿਆਰ ਕਰਕੇ ਸੰਗਤਾਂ ਵਿਚ ਵੰਡਦੇ ਸਨ। ਗੁਰੂ ਨਾਨਕ ਦੇਵ ਜੀ ਦੁਆਰਾ ਸ਼ੁਰੂ ਕੀਤੀ ਗਈ ਗੁਰਦੁਆਰਿਆਂ ਨਾਲ ਸੰਬੰਧਿਤ ਪਾਠਸ਼ਾਲਾਵਾਂ ਖੋਲ੍ਹਣ ਦੀ ਪਰੰਪਰਾ ਨੂੰ ਆਪ ਨੇ ਅੱਗੇ ਤੋਰਿਆ ਤੇ ਇਨ੍ਹਾਂ ਪੋਥੀਆਂ ਦੀ ਬਾਣੀ ਪੜ੍ਹਨ ਨੂੰ ਪਾਠ ਕਰਮ ਦਾ ਅੰਗ ਬਣਾ ਦਿੱਤਾ। ਗੁਰੂ ਅੰਗਦ ਦੇਵ ਜੀ ਦੁਆਰਾ ਸ਼ੁਰੂ ਕੀਤੀ ਇਸ ਬਾਣੀ ਸੰਭਾਲਣ ਦੀ ਪਰੰਪਰਾ ਨੂੰ ਬਾਕੀ ਗੁਰੂਆਂ ਨੇ ਅੱਗੇ ਤੋਰਿਆ ਤੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਸ਼ਾਨਦਾਰ ਕੰਮ ਕੀਤਾ। ਪੋਥੀਆਂ ਵਿਚ ਇਕੱਠੀ ਕੀਤੀ ਬਾਣੀ ਸਿੱਖਾਂ ਦੇ ਜੀਵਨ ਦਾ ਆਧਾਰ ਬਣ ਗਈ। ਗ੍ਰੀਨ ਲੈਂਸ ਡਕਨ ਦੇ ਅਨੁਸਾਰ ਗੁਰਮੁਖੀ ਭਾਸ਼ਾ ਤੇ ਬਾਣੀ ਪ੍ਰਚਾਰ ਕਾਰਨ ਬ੍ਰਾਹਮਣਾਂ ਦਾ ਹੰਕਾਰ ਟੁੱਟਿਆ। ਸੰਸਕ੍ਰਿਤ ਵਿਚ ਧਾਰਮਿਕ ਗ੍ਰੰਥ ਰਹਿਤ ਹੋਣ ਕਰਕੇ ਧਰਮ ਦਾ ਗਿਆਨ ਜਨਤਾ ਲਈ ਮੁਸ਼ਕਿਲ ਸੀ। ਆਪਣੀ ਭਾਸ਼ਾ ਵਿਚ ਗੁਰਬਾਣੀ ਦੀ ਰਚਨਾ ਕਰਕੇ ਧਾਰਮਿਕ ਸਿੱਖਿਆ ਜਨਤਾ ਦੇ ਜੀਵਨ ਦਾ ਅੰਗ ਬਣ ਗਈ। ਗੁਰੂ ਅੰਗਦ ਦੇਵ ਜੀ ਦੁਆਰਾ ਰਚਿਤ ਬਾਣੀ ਮਿਕਦਾਰ ਵਿਚ ਅਧਿਕ ਨਹੀਂ ਹੈ। ਕੇਵਲ 62 ਸਲੋਕਾਂ ਦੀ ਰਚਨਾ ਕੀਤੀ ਗਈ ਹੈ। ਪਰ ਇਨੀ ਥੋੜ੍ਹੀ ਬਾਣੀ ਵਿਚੋਂ ਅਨੇਕਾਂ ਤੁਕਾਂ ਕਹਾਵਤਾਂ ਦਾ ਰੂਪ ਧਾਰਨ ਕਰ, ਉਨ੍ਹਾਂ ਦੀ ਨੈਤਿਕ ਅਗਵਾਈ ਕਰਦੀਆਂ ਹਨ। ਜਿਵੇਂ :

1. ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ (ਪੰਨਾ-੧੨੩੯)
2. ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ (ਪੰਨਾ-੪੬੬)
3. ਨਾਨਕ ਤਿਨਾ ਬਸੰਤੁ ਹੈ ਜਿਨਿ ਘਰਿ ਵਸਿਆ ਕੰਤੁ (ਪੰਨਾ-੭੯੧)
4. ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ (ਪੰਨਾ-੧੫੪)

ਪਰ ਪੰਜਾਬੀ ਸਾਹਿਤ ਨੂੰ ਉਨ੍ਹਾਂ ਦੀ ਸਭ ਤੋਂ ਵੱਡੀ ਦੇਣ ਹੈ, ਗੁਰੂ ਨਾਨਕ ਦੇਵ ਜੀ ਸੰਬੰਧੀ ਜਨਮਸਾਖੀ ਦੀ ਰਚਨਾ। ਕਹਾਣੀ ਦੇ ਰੂਪ ਵਿਚ ਇਤਿਹਾਸ ਦੀ ਸਿਰਜਣਾ ਦੀ ਪਰੰਪਰਾ ਗੁਰੂ ਅੰਗਦ ਦੇਵ ਜੀ ਦੁਆਰਾ ਸ਼ੁਰੂ ਹੋਈ। ਡਾ. ਗੋਕਲ ਚੰਦ ਨਾਰੰਗ ਦੇ ਅਨੁਸਾਰ ਗੁਰੂ ਜੀ ਨੇ ਭਾਈ ਬਾਲਾ ਦੀ ਸਹਾਇਤਾ ਨਾਲ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਿਰਤਾਂਤ ਸੰਬੰਧੀ ਜਨਮਸਾਖੀ ਲਿਖੀ, ਜੋ ਪੰਜਾਬੀ ਭਾਸ਼ਾ ਦੀ ਪਹਿਲੀ ਗਦ ਰਚਨਾ ਬਣੀ। ਇਹ ਪੁਸਤਕ ਗੁਰੂ ਨਾਨਕ ਦੇਵ ਜੀ ਦੇ ਸ਼ਿਸ਼ਾਂ ਵਿਚ ਬਹੁਤ ਲੋਕਪ੍ਰਿਯ ਸਿੱਧ ਹੋਈ ਕਿਉਂਕਿ ਇਸ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਦੇ ਨਾਲ-ਨਾਲ ਜੀਵਨ ਦੀਆਂ ਘਟਨਾਵਾਂ ਤੇ ਸਾਖੀਆਂ ਦਾ ਚਿਤਰਣ ਸੀ। ਗੁਰਦੁਆਰਿਆਂ ਵਿਚ ਸਾਧਾਰਨ ਲੋਕਾਂ ਨੂੰ ਸਿੱਖਿਅਤ ਕਰਨ ਲਈ ਸਾਖੀਆਂ ਨੂੰ ਸੁਣਾਇਆ ਜਾਂਦਾ ਸੀ। ਰਾਮਾਇਣ ਤੇ ਮਹਾਭਾਰਤ ਸੰਸਕ੍ਰਿਤ ਵਿਚ ਹੋਣ ਕਾਰਨ ਆਮ ਲੋਕਾਂ ਦੀ ਸਮਝ ਤੋਂ ਬਾਹਰ ਸਨ। ਮਾਤਭਾਸ਼ਾ ਵਿਚ ਹੋਣ ਕਰਕੇ ਹਜ਼ਾਰਾਂ ਲੋਕਾਂ ਲਈ ਇਹ ਪੁਸਤਕ ਧਾਰਮਿਕ ਤੇ ਨੈਤਿਕ ਸਿੱਖਿਆ ਦਾ ਸਰੋਤ ਬਣ ਗਈ।

ਜਨਮਸਾਖੀ ਸਾਹਿਤ ਦਾ ਬਹੁਤ ਹੀ ਰੌਚਕ ਰੂਪ ਸੀ ਕਿਉਂਕਿ ਇਸ ਵਿਚ ਸਚਾਈ, ਕਲਪਨਾ, ਰੋਮਾਂਸ, ਇਤਿਹਾਸ ਤੇ ਜੀਵਨੀ ਦਾ ਸੁਮੇਲ ਸੀ। ਇਸ ਨੇ ਸਕੂਲਾਂ ਵਿਚ ਕਥਾ ਪ੍ਰਣਾਲੀ ਨੂੰ ਜਨਮ ਦਿੱਤਾ। ਗੁਰਦੁਆਰਿਆਂ ਨਾਲ ਸੰਬੰਧਿਤ ਸਕੂਲਾਂ ਵਿਚ ਜਨਮਸਾਖੀ ਪਾਠਕਰਮ ਦਾ ਆਧਾਰ ਬਣ ਗਈ। 'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ (ਮ. 3, ਪੰਨਾ-951) ਤੇ ਸਨਮੁੱਖ ਗੁਰੂ ਅੰਗਦ ਦੇਵ ਜੀ ਨੇ ਸਪੁੱਤਰ ਬਣ ਕੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਘਟਨਾਵਾਂ ਨੂੰ ਜਨ ਜੀਵਨ ਤਕ ਪਹੁੰਚਾਣ ਦਾ ਮਹਾਨ ਉਪਰਾਲਾ ਕੀਤਾ। ਅੱਜ ਵੀ ਜਨਮਸਾਖੀਆਂ ਨੂੰ ਗੁਰਦੁਆਰਿਆਂ ਵਿਚ ਸੁਣਾਇਆ ਜਾਂਦਾ ਹੈ ਕਿਉਂਕਿ ਕਥਾ ਪ੍ਰਣਾਲੀ ਵਿਚ ਰਸ ਹੁੰਦਾ ਹੈ, ਆਕਰਸ਼ਿਤ ਕਰਨ

ਦੀ ਸਕਤੀ ਹੁੰਦੀ ਹੈ।" "ਹਰਿ ਅੰਮ੍ਰਿਤ ਕਥਾ ਸਰੇਸ਼ਟ ਉੱਤਮ ਗੁਰਬਚਨੀ ਸਹਜੇ ਚਾਖੀ (ਪੰਨਾ-੮੭) ਇਸ ਦੁਆਰਾ ਨੈਤਿਕ, ਧਾਰਮਿਕ ਅਗਵਾਈ ਮਿਲਦੀ ਹੈ ਤੇ ਮਨ ਦਾ ਹਨੇਰਾ ਦੂਰ ਹੁੰਦਾ ਹੈ।" ਗੁਰਸਾਖੀ ਮਿਟਿਆ ਅੰਧਿਆਰਾ (ਪੰਨਾ-੧੨੯)

ਗੁਰੂ ਜੀ ਦੀ ਇਸ ਜਨਮ ਸਾਖੀ ਤੋਂ ਜਨਮ ਸਾਖੀਆਂ ਲਿਖਣ ਦੀ ਪ੍ਰੇਰਨਾ ਮਿਲੀ ਤੇ ਬਾਅਦ ਵਿਚ ਅਨੇਕਾਂ ਜਨਮਸਾਖੀਆਂ ਲਿਖੀਆਂ ਗਈਆਂ। ਗੁਰੂ ਅੰਗਦ ਦੇਵ ਜੀ ਦੁਆਰਾ ਲਿਖਤ ਜਨਮਸਾਖੀ ਨੂੰ ਅਜੇ ਵੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਿਰਤਾਂਤ ਜਾਣਨ ਦਾ ਆਧਾਰ ਮੰਨਿਆ ਜਾਂਦਾ ਹੈ। ਗੁਰਮਤਿ ਸਾਹਿਤ ਬ੍ਰਿਤਾਂਤਕ ਰੰਗਣ ਵਿਚ ਪੇਸ਼ ਹੋਇਆ। ਗੁਰੂ ਅਰਜਨ ਦੇਵ ਜੀ ਦੀ ਜਨਮ ਸਾਖੀ ਲਿਖੀ ਗਈ। ਭਾਈ ਗੁਰਦਾਸ ਨੇ ਵਾਰਾਂ ਲਿਖੀਆਂ ਜੋ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਤੇ ਪੰਜਾਬੀ ਸਾਹਿਤ ਦੀ ਇਕ ਅਮੁੱਲ ਪੁਸਤਕ ਸਮਝੀ ਜਾਂਦੀ ਹੈ। ਕਈ ਹੋਰ ਵੀ ਜਨਮ ਸਾਖੀਆਂ ਲਿਖੀਆਂ ਗਈਆਂ ਜਿਹੜੀਆਂ ਸਿੱਖਿਆ ਦੇ ਪਾਠਕਰਮ ਦਾ ਅੰਗ ਬਣ ਗਈਆਂ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਕਾਫੀ ਸਾਖੀ-ਸਾਹਿਤ ਬੱਚਿਆਂ ਤੇ ਬਾਲਗਾਂ ਦੇ ਪੜ੍ਹਨ ਲਈ ਰਚਿਆ ਜਾ ਚੁੱਕਾ ਸੀ। ਬਚਿੱਤਰ ਨਾਟਕ ਗੁਰੂ ਗੋਬਿੰਦ ਸਿੰਘ ਜੀ ਦੀ ਆਤਮ ਕਥਾ ਹੈ, ਜਿਸ ਵਿਚ ਇਤਿਹਾਸ ਤੇ ਰੋਮਾਂਸ ਦਾ ਸੁਮੇਲ ਹੈ। ਗਿਆਨ ਪ੍ਰਬੋਧ ਵਿਚ ਮਹਾਂਭਾਰਤ ਦੇ ਰਾਜਿਆਂ ਦੇ ਜੀਵਨ ਦੀਆਂ ਘਟਨਾਵਾਂ ਹਨ, ਜਿਨ੍ਹਾਂ ਦੁਆਰਾ ਨੈਤਿਕ ਤੇ ਧਾਰਮਿਕ ਸਿੱਖਿਆ ਮਿਲਦੀ ਹੈ। ਚੰਡੀ ਦੀ ਵਾਰ, ਚੰਡੀ ਚਰਿੱਤਰ ਵੀਰ ਕਾਵਿ ਸਾਹਿਤ ਹੈ, ਜਿਨ੍ਹਾਂ ਦੁਆਰਾ ਨੈਤਿਕ ਤੇ ਧਾਰਮਿਕ ਸਿੱਖਿਆ ਮਿਲਦੀ ਹੈ। ਇਸ ਕਥਾ ਸਾਹਿਤ ਦੀ ਲੋਕਪ੍ਰਿਯਤਾ ਨੂੰ ਦੇਖਦੇ ਹੋਏ ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਸਰੂਪ ਦਾਸ ਭੱਲਾ, ਰਤਨ ਸਿੰਘ ਭੰਗੂ, ਕੁਇਰ ਸਿੰਘ ਅਤੇ ਭਾਈ ਸੁੱਖਾ ਸਿੰਘ ਵਰਗੇ ਸਾਹਿਤਕਾਰਾਂ ਨੇ ਗੁਰੂ ਪ੍ਰਤਾਪ ਸੂਰਜ (ਚੌਦਾਂ ਭਾਗ), ਤਵਾਰੀਖ਼ ਗੁਰੂ ਖ਼ਾਲਸਾ, ਮਹਿਮਾ ਪ੍ਰਕਾਸ਼, ਪ੍ਰਾਚੀਨ ਪੰਥ ਪ੍ਰਕਾਸ਼, ਗੁਰਬਿਲਾਸ ਪਾਤਸ਼ਾਹੀ ਛੇਵੀਂ, ਗੁਰਬਿਲਾਸ ਪਾਤਸ਼ਾਹੀ ਦਸਵੀਂ ਵਰਗੀਆਂ ਮਹਾਨ ਰਚਨਾਵਾਂ ਬਿਰਤਾਂਤਕ ਸ਼ੈਲੀ ਵਿਚ ਲਿਖੀਆਂ, ਜਿਨ੍ਹਾਂ ਦਾ ਪੰਜਾਬ ਦੀਆਂ ਸਾਹਿਤਿਕ ਪ੍ਰਵਿਰਤੀਆਂ ਉੱਤੇ ਗਹਿਰਾ ਅਸਰ ਹੋਇਆ।

ਮਹਾਨ ਆਤਮਾਵਾਂ ਮਾਨਵਤਾ ਦੇ ਕਲਿਆਣ ਲਈ, ਜੀਵਨ ਦੇ ਨਿਰਮਾਣ ਲਈ ਅਜਿਹਾ ਬਹੁਤ ਕੁਝ ਕਰ ਜਾਂਦੀਆਂ ਹਨ, ਜਿਨ੍ਹਾਂ ਕਰਕੇ ਉਨ੍ਹਾਂ ਦਾ ਨਾਮ ਸਦਾ ਸਦਾ ਲਈ ਇਤਿਹਾਸ ਦੇ ਸੁਨਿਹਰੀ ਅੱਖਰਾਂ ਵਿਚ ਲਿਖਿਆ ਜਾਂਦਾ ਹੈ। ਡਾ. ਜੋਧ ਸਿੰਘ[°] ਅਨੁਸਾਰ ਗੁਰੂ ਅੰਗਦ ਦੇਵ ਜੀ ਆਪਣੇ ਸਿੱਖਾਂ ਦੀ ਸਰੀਰਕ ਤੰਦਰੁਸਤੀ 'ਤੇ ਵਿਸ਼ੇਸ਼ ਬਲ ਦਿੰਦੇ ਸਨ, ਜਿਹੜੀ ਕਿ ਅੱਗੇ ਜਾ ਕੇ ਸੈਨਿਕ ਵਿਕਾਸ ਦੇ ਰੂਪ ਵਿਚ ਵਿਕਸਿਤ ਹੋਈ। ਜਿਥੇ ਮਨੁੱਖ ਨੂੰ ਅਧਿਆਤਮਿਕ, ਧਾਰਮਿਕ, ਨੈਤਿਕ ਅਗਵਾਈ ਦੀ ਜ਼ਰੂਰਤ ਹੈ, ਉਥੇ 'ਕੰਚਨ ਕਾਇਆ' ਨੂੰ ਤੰਦਰੁਸਤ ਰਖਣਾ ਬਹੁਤ ਜ਼ਰੂਰੀ ਹੈ। ਸਰੀਰਿਕ ਸਿੱਖਿਆ ਦੇ ਮਹੱਤਵ ਨੂੰ ਅਨੁਭਵ ਕਰਦੇ ਹੋਏ ਗੁਰੂ ਜੀ ਨੇ ਬੱਚਿਆਂ ਦੇ ਸਰੀਰਕ ਵਿਕਾਸ ਲਈ 'ਮੱਲ ਅਖਾੜਾ' ਨਾਮ ਦਾ ਸਕੂਲ ਖੋਲ੍ਹਿਆ। ਇਹ ਸਕੂਲ ਅੱਜ ਵੀ ਖਡੂਰ ਸਾਹਿਬ ਵਿਚ ਕਾਇਮ ਹੈ। ਉਹ ਬੱਚਿਆਂ ਨਾਲ ਖੇਡਦੇ ਸਨ ਅਤੇ ਆਪਣੇ ਸ਼ਿਸ਼ਾਂ ਦੀ ਸਰੀਰਕ ਤੰਦਰੁਸਤੀ ਨੂੰ ਬੇਹਤਰ ਬਨਾਉਣ ਲਈ ਕੁਸ਼ਤੀਆਂ ਦੇ ਮੁਕਾਬਲੇ ਕਰਵਾਉਂਦੇ ਸਨ। ਪ੍ਰਿੰ. ਸਤਬੀਰ ਸਿੰਘ[°] ਅਨੁਸਾਰ ਦਿਨ ਦੇ ਤੀਜੇ ਪਹਿਰ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਵਾਂਦੇ। 'ਪਹਿਲਵਾਨ ਬੁਲਾਏ ਅਖਾਰ ਪਰੇ' ਸਰੀਰ ਰਿਸ਼ਟ ਪੁਸ਼ਟ ਨਰੋਆ ਰੱਖਣ ਲਈ ਅਖਾੜਾ ਰਚਿਆ। ਉਹ ਸੰਗਤਾਂ ਵਿਚ ਖਿਡਾਰੀਆਂ ਵਾਲੀ ਰੁਚੀ (sporting spirit) ਭਰਨ ਦੀ ਕੋਸ਼ਿਸ਼ ਕਰਦੇ। ਰਵਾਇਤ ਇਹ ਦੱਸਦੀ ਹੈ ਕਿ ਗੁਰੂ ਅੰਗਦ ਦੇਵ ਜੀ ਆਪਣੇ ਸ਼ਿਸ਼ਾਂ ਦੀ ਸਰੀਰਕ ਤੰਦਰੁਸਤੀ ਦਾ ਵਿਸ਼ੇਸ਼ ਧਿਆਨ ਰਖਦੇ ਸਨ। ਸਵੇਰ ਦੀ ਕਥਾ ਕੀਰਤਨ ਤੋਂ ਬਾਅਦ ਉਹ ਆਪਣੇ ਸ਼ਿਸ਼ਾਂ ਨੂੰ ਕਸਰਤਾਂ ਦੇ ਮੁਕਾਬਲੇ ਤੇ ਖੇਡਾਂ ਵਿਚ ਹਿੱਸਾ ਲੈਣ ਲਈ ਹੁਕਮ ਦਿੰਦੇ। ਹਰ ਗੁਰਦੁਆਰੇ ਨਾਲ ਖੇਡਾਂ ਦਾ ਮੈਦਾਨ ਲਗਾਇਆ ਗਿਆ। ਉਨ੍ਹਾਂ ਦੀ ਸ਼ੁਰੂ ਕੀਤੀ ਇਸ ਖੇਡਾਂ ਦੀ ਰਵਾਇਤ ਦੁਆਰਾ ਅੱਗੇ ਜਾ ਕੇ ਸ਼ਿਸ਼ਾਂ ਵਿਚੋਂ ਮਜ਼ਬੂਤ ਸਰੀਰਾਂ ਵਾਲੀਆਂ ਫ਼ੌਜੀ ਟੁਕੜੀਆਂ ਦਾ ਨਿਰਮਾਣ ਸੰਭਵ ਹੋਇਆ।

ਉਪਰੋਕਤ ਕਥਨਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਸਰੀਰਕ ਤੰਦਰੁਸਤੀ ਨੂੰ ਬਣਾਈ ਰੱਖਣ ਲਈ ਉਨ੍ਹਾਂ ਨੇ

ਸਾਰੇ ਸਿੱਖ ਕੇਂਦਰਾਂ ਨੂੰ ਹਦਾਇਤ ਦਿੱਤੀ ਕਿ ਮਜ਼ਬੂਤ ਤੇ ਤੰਦਰੁਸਤ ਸਰੀਰ ਲਈ ਕਸਰਤ ਜ਼ਰੂਰੀ ਹੈ। ਉਨ੍ਹਾਂ ਨੇ ਗੁਰੂ ਅਮਰਦਾਸ ਜੀ ਨੂੰ ਜਦੋਂ ਉਹ ਗੋਇੰਦਵਾਲ ਆਉਂਦੇ ਜਾਂਦੇ ਸਨ, ਸਵੈ-ਰਖਿਆ ਲਈ ਹੱਥ ਵਿਚ ਲਾਠੀ ਰਖਣ ਦੀ ਵੀ ਹਦਾਇਤ ਦਿੱਤੀ। ਇਸ ਤੋਂ ਭਾਵ ਇਹ ਨਿਕਲਦਾ ਹੈ ਕਿ ਸਵੈ ਰਖਿਆ ਲਈ ਕਿਸੇ ਕਿਸਮ ਦਾ ਹਥਿਆਰ ਹੱਥ ਵਿਚ ਹੋਣਾ ਜ਼ਰੂਰੀ ਹੈ। ਇਹੀ ਭਾਵਨਾ ਅੱਗੇ ਜਾ ਕੇ ਸੈਨਿਕ ਸਿਖਲਾਈ ਦਾ ਰੂਪ ਧਾਰਨ ਕਰ ਗਈ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ 'ਕੰਮ ਕਰੋ' ਦੇ ਸਿਧਾਂਤ ਨੂੰ ਪਰਿਪਕ ਕੀਤਾ। ਸਰੀਰਕ ਤੰਦਰੁਸਤੀ ਲਈ ਕਿਰਤ ਕਰਨ ਦੀ ਸਿੱਖਿਆ ਦਿੱਤੀ ਜਾਂਦੀ। ਨੇਕ ਕਮਾਈ ਉੱਤੇ ਬਲ ਦਿੱਤਾ ਜਾਂਦਾ। ਆਪ ਵੀ ਮੁੰਜ ਵੱਟ ਕੇ ਗੁਜ਼ਾਰਾ ਕਰਦੇ। 'ਵਾਣ ਵਟ ਕਰਨ ਗੁਜ਼ਰਾਨ' ਗੁਰੂ ਨਾਨਕ ਦੇਵ ਜੀ ਦੁਆਰਾ ਭਾਈ ਲਹਿਣੇ ਦਾ ਗੁਰਗੱਦੀ ਲਈ ਚੁਣੇ ਜਾਣ ਦਾ ਇਕ ਕਾਰਨ ਉਨ੍ਹਾਂ ਦਾ ਮਿਹਨਤੀ ਹੋਣਾ ਤੇ ਸਰੀਰਕ ਕੰਮ ਤੋਂ ਜੀਅ ਨਾ ਚੁਰਾਉਣਾ ਸੀ। ਉਹ ਗੁਰੂ ਜੀ ਦੀ ਕਿਰਸਾਣੀ ਦੇ ਕੰਮਾਂ ਵਿਚ ਸਹਾਇਤਾ ਕਰਦੇ। ਘਾਹ ਦੇ ਤਿੰਨ ਬੰਡਲਾਂ ਨੂੰ ਆਪਣੀ ਨਵੀਂ ਰੇਸ਼ਮੀ ਪੁਸ਼ਾਕ ਦੇ ਖ਼ਰਾਬ ਹੋਣ ਦੀ ਪਰਵਾਹ ਕੀਤੇ ਬਿਨਾਂ ਚੁੱਕ ਕੇ ਲੈ ਆਉਣਾ, ਉਨ੍ਹਾਂ ਦੀ ਮਿਹਨਤ ਦੀ ਭਾਵਨਾ ਨੂੰ ਪ੍ਰਗਟ ਕਰਦਾ ਹੈ। ਜਦੋਂ ਗੁਰੂ ਜੀ ਨੇ ਦੇਖਿਆ ਕਿ ਉਨ੍ਹਾਂ ਦਾ ਇਹ ਪਿਆਰਾ ਸ਼ਿਸ਼ ਮਿਹਨਤ ਦੀ ਸਾਕਾਰ ਮੂਰਤ ਹੈ, ਤਾਂ ਉਨ੍ਹਾਂ ਨੇ ਉਸ ਦੀ ਪੁਸ਼ਾਕ 'ਤੇ ਚਿੱਕੜ ਦੇ ਛਿੱਟਿਆ ਨੂੰ ਕੇਸਰ ਦੇ ਛਿੱਟਿਆਂ ਦਾ ਰੂਪ ਦੇ ਕੇ ਉਨ੍ਹਾਂ ਦਾ ਸੱਚਮੁੱਚ ਕੇਸਰ ਨਾਲ ਤਿਲਕ ਕਰਕੇ ਉਨ੍ਹਾਂ ਨੂੰ ਆਪਣਾ ਵਾਰਿਸ ਬਣਾ ਦਿੱਤਾ।

ਗੁਰੂ ਅੰਗਦ ਦੇਵ ਜੀ ਇਕ ਵਧੀਆ ਪ੍ਰਬੰਧਕ ਤੇ ਸੰਚਾਲਕ (organiser) ਸਨ। ਉਨ੍ਹਾਂ ਵਿਚ ਇਕ ਮਹਾਨ ਨੇਤਾ ਦੇ ਸਾਰੇ ਗੁਣ ਸਨ। ਉਨ੍ਹਾਂ ਨੇ 14 ਸਾਲ (1539 ਤੋਂ 1552 ਤਕ) ਸਿੱਖ ਜਗਤ ਦੀ ਅਗਵਾਈ ਕਰ ਸੰਗਤ ਤੇ ਪੰਗਤ ਰਾਹੀਂ ਇਸ ਨੂੰ ਸੰਗਠਿਤ ਕੀਤਾ। ਆਪਣੀ ਨਿਮਰਤਾ, ਨਿਸ਼ਕਾਮ ਸੇਵਾ ਤੇ ਸਿਆਣਪ ਰਾਹੀਂ ਸਿੱਖੀ ਦੇ ਬੂਟੇ ਨੂੰ ਸ਼ਕਤੀਸ਼ਾਲੀ ਬਣਾਇਆ। ਉਨ੍ਹਾਂ ਨੇ ਸਿੱਖਾਂ ਨੂੰ ਇਕ ਜੀਵਨ ਸ਼ੈਲੀ ਦਿੱਤੀ। ਨਿਯਮਿਤ ਦਿਨਚਰਿਆ ਉੱਤੇ ਜ਼ੋਰ ਦਿੱਤਾ। ਜੀਵਨ ਵਿਚ ਇਕ ਮਰਿਆਦਾ ਕਾਇਮ ਕੀਤੀ। ਅਸੀਂ ਅਨੁਸ਼ਾਸਨ ਬੱਧ ਜ਼ਿੰਦਗੀ ਤੇ ਜੀਵਨ ਵਿਚ ਪਿਆਰ ਦੇ ਵਿਕਾਸ ਰਾਹੀਂ ਹੀ ਪ੍ਰਮਾਤਮਾ ਨੂੰ ਪ੍ਰਾਪਤ ਕਰ ਸਕਦੇ ਹਾਂ। "ਭੈ ਕੇ ਚਰਣ ਭਾਵ ਕੇ ਲੋਇਣ ਇਵ ਕੰਤ ਮਿਲਾਵਾ ਹੋਇ" (ਪੰਨਾ-੧੩੯) ਅਨੁਸ਼ਾਸਨ ਹੀ ਗੁਰਮੁਖ ਦਾ ਸੱਚਾ ਭੋਜਨ ਹੈ। "ਸੱਚਾ ਭੋਜਨੁ ਭਾਉ ਸਤਿਗੁਰਿ ਦਸਿਆ (ਪੰਨਾ-੧੪੯) ਸੰਗਤ ਨਾਲ ਪੰਗਤ ਦੀ ਪ੍ਰਥਾ ਸ਼ੁਰੂ ਹੋਈ। ਸਿੱਖਾਂ ਨੂੰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਆਦਿ ਕਰਕੇ ਗੁਰਦੁਆਰੇ ਆਉਣ ਲਈ ਪ੍ਰੇਰਿਤ ਕੀਤਾ। ਸੰਗਤ ਗੁਰਦੁਆਰੇ ਜੁੜਦੀ, ਸ਼ਬਦ ਕੀਰਤਨ ਹੁੰਦਾ, ਜਨਮਸਾਖੀ ਵਿਚੋਂ ਕਥਾਵਾਂ ਸੁਣਾਈਆਂ ਜਾਂਦੀਆਂ, ਅਰਦਾਸ ਹੁੰਦੀ–"ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ" (ਪੰਨਾ-੧੦੯੩) ਦੇਗ ਵਰਤਦੀ ਤੇ ਸਭ ਕਿਰਤ ਕਰਨ ਲਈ ਚਲੇ ਜਾਂਦੇ। ਉਨ੍ਹਾਂ ਲੰਗਰ ਦੀ ਪ੍ਰਥਾ ਨੂੰ ਨਿਯਮਿਤ ਰੂਪ ਦਿੱਤਾ। ਬੁਲ੍ਹੇ ਸ਼ਾਹ ਲਿਖਦਾ ਹੈ ਕਿ ਕਰਤਾਰਪੁਰ ਵਿਖੇ ਵੀਹ ਹਜ਼ਾਰ ਸੰਗਤਾਂ ਲਈ ਰੋਜ਼ ਲੰਗਰ ਪਕਦਾ ਸੀ। ਕਾਫਲਿਆਂ ਦੇ ਕਾਫਲੇ ਰੋਜ਼ ਲੰਗਰ ਛਕਦੇ ਸਨ। ਲੰਗਰ ਦਾ ਖਰਚਾ ਵਧ ਗਿਆ, ਜਿਸ ਲਈ ਦਸਵੰਧ ਪ੍ਰਣਾਲੀ ਸ਼ੁਰੂ ਹੋਈ। ਸਮਾਜਕ ਨਿਰਮਾਣ ਲਈ ਦਾਨ ਦੇਣ ਦੇ ਅਹਿਸਾਸ ਨੇ ਸਮਾਜਕ ਜ਼ਿੰਮੇਵਾਰੀ ਦਾ ਅਹਿਸਾਸ ਜਗਾਇਆ। ਸੇਵਾ ਭਾਵਨਾ ਨੂੰ ਜਨਮ ਦਿੱਤਾ। ਕੰਮ ਕਰੋ ਦੇ ਨਾਲ ਵੰਡ ਛਕੋ ਦੇ ਸਿਧਾਂਤ ਨੂੰ ਕਿਰਿਆਤਮਿਕ ਸਰੂਪ ਦਿੱਤਾ। ਦਾਨ ਦੇ ਇਕੱਠੇ ਧਨ ਰਾਹੀਂ ਸਮਾਜਕ ਨਿਰਮਾਣ ਦਾ ਕੰਮ ਸ਼ੁਰੂ ਹੋਇਆ। ਲੰਗਰ ਲਈ ਇਕਠੇ ਕੀਤੇ ਇਸ ਦਾਨ ਨੂੰ ਕਦੇ ਆਪਣੀ ਨਿੱਜੀ ਸੁਖ ਸੁਵਿਧਾ ਲਈ ਨਹੀਂ ਵਰਤਿਆ। ਲੰਗਰ ਬਨਾਉਣ ਵਿਚ ਬੀਬੀਆਂ ਦਾ ਵਿਸ਼ੇਸ਼ ਯੋਗਦਾਨ ਸੀ। ਉਨ੍ਹਾਂ ਦੀ ਪਤਨੀ ਬੀਬੀ ਖੀਵੀ ਦੀ ਨਿਗਰਾਨੀ ਹੇਠ ਲੰਗਰ ਬਣਦਾ। ਜਿਵੇਂ ਗੁਰੂ ਅੰਗਦ ਦੇਵ ਜੀ ਨਾਮ ਰਸ ਵੰਡ ਰਹੇ ਸਨ, ਤਿਵੇਂ ਮਾਤਾ ਜੀ ਖੁਲ੍ਹੇ ਹੱਥੀਂ ਪ੍ਰਸ਼ਾਦ ਵੰਡ ਰਹੇ ਸਨ।

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥
ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥ (ਪੰਨਾ-੯੬੭)

ਲੰਗਰ ਦੀ ਸੇਵਾ ਨੇ ਔਰਤ ਨੂੰ ਘਰ ਦੀ ਚਾਰ ਦੀਵਾਰੀ ਤੋਂ ਬਾਹਰ ਲਿਆਂਦਾ, ਇਸ ਨਾਲ ਪਰਦਾ ਪ੍ਰਥਾ ਦਾ ਅੰਤ ਹੋਇਆ। ਔਰਤਾਂ ਆਦਮੀਆਂ ਨਾਲ ਮੋਢੇ ਨਾਲ ਮੋਢਾ ਡਾਹ ਕੇ ਲੰਗਰ ਦੀ ਸੇਵਾ ਕਰਦੀਆਂ। ਉਸ ਨੂੰ ਸੰਗਤ ਵਿਚ ਸ਼ਾਮਲ ਹੋਣ ਲਈ ਉਤਸ਼ਾਹਿਤ ਕੀਤਾ ਜਾਂਦਾ। ਬਾਣੀ ਦਾ ਕੀਰਤਨ ਕਰਨਾ, ਕਥਾ ਸੁਣਨੀ, ਬਾਣੀ ਦਾ ਪੜ੍ਹਨਾ, ਸਿਖਣਾ, ਸੇਵਾ ਦੀ ਭਾਵਨਾ ਨਾਲ ਉਸ ਵਿਚ ਆਤਮ ਵਿਸ਼ਵਾਸ ਪੈਦਾ ਹੋਇਆ। ਲੰਗਰ ਦੀ ਪ੍ਰਥਾ (ਖੀਰ, ਘੀ, ਆਦਿ) ਜੋ ਮਾਤਾ ਖੀਵੀ ਨਾਲ ਜੁੜੀ ਹੋਈ ਹੈ, ਸਿੱਖ ਸਭਿਆਚਾਰ ਦਾ ਹਿੱਸਾ ਬਣ ਗਈ। ਗੁਰੂ ਅੰਗਦ ਦੇਵ ਜੀ ਦੀ ਬੇਟੀ ਬੀਬੀ ਅਮਰੋ ਦੇ ਉਦਾਹਰਣ ਤੋਂ ਸਪਸ਼ਟ ਹੈ ਕਿ ਲੜਕੀਆਂ ਨੂੰ ਬਾਣੀ ਦਾ ਪਾਠ ਸਿਖਾਇਆ ਜਾਂਦਾ ਸੀ, ਤਾਂਹੀਓ ਤਾਂ ਉਸ ਦੇ ਮੂੰਹੋਂ ਬਾਣੀ ਦਾ ਪਾਠ ਸੁਣ ਕੇ ਗੁਰੂ ਅਮਰਦਾਸ ਜੀ ਦੀ ਕਾਇਆ-ਕਲਪ ਹੋ ਗਈ। ਇਸ ਤਰ੍ਹਾਂ ਗੁਰੂ ਜੀ ਨੇ ਔਰਤ ਨੂੰ ਆਪਣੇ ਕੰਮਾਂ ਵਿਚ ਭਾਈਵਾਲ ਬਣਾ ਕੇ ਗ੍ਰਿਹਸਥ ਆਸ਼ਰਮ ਦੀ ਮਹੱਤਤਾ ਨੂੰ ਲੋਕਾਂ ਤਕ ਪਹੁੰਚਾਣ ਦੇ ਯਤਨ ਕੀਤੇ। ਲੋਕਾਂ ਨੂੰ ਵੈਰਾਗੀ ਤਿਆਗੀ ਹੋਣ ਤੋਂ ਵਰਜਿਆ। ਸਮਾਜਕ ਕੰਮਾਂ ਵਿਚ ਔਰਤ ਨੂੰ ਬਰਾਬਰ ਦਾ ਭਾਈਵਾਲ ਤੇ ਸਾਥੀ ਸਮਝਿਆ ਜਾਣ ਲੱਗ ਪਿਆ। ਔਰਤ ਦੇ ਸਨਮਾਨ ਦੀ ਇਸ ਭਾਵਨਾ ਨੇ ਸਿੱਖ ਧਰਮ ਵਿਚ ਔਰਤ ਦੇ ਆਤਮ-ਵਿਸ਼ਵਾਸ, ਮਿਹਨਤ ਤੇ ਸਵੈ-ਮਾਨ, ਗੌਰਵ, ਸੇਵਾ ਦੀ ਭਾਵਨਾ ਨੂੰ ਵਿਕਸਿਤ ਕਰਨ ਵਿਚ ਵਿਸ਼ੇਸ਼ ਯੋਗਦਾਨ ਦਿੱਤਾ।

ਅੰਗਰੇਜ਼ੀ ਦੀ ਇਕ ਪ੍ਰਸਿੱਧ ਕਹਾਵਤ ਹੈ, "ਸੋਨਾ ਨਹੀਂ, ਵਿਅਕਤੀ ਹੀ ਰਾਸ਼ਟਰ ਨੂੰ ਮਹਾਨ ਤੇ ਤਾਕਤਵਰ ਬਣਾਉਂਦੇ ਹਨ" (Not gold but man can make a nation great and strong) ਚਰਿੱਤਰਵਾਨ ਵਿਅਕਤੀ ਕੌਮ ਤੇ ਦੇਸ਼ ਦਾ ਵੱਡਮੁੱਲਾ ਸਰਮਾਇਆ ਹੁੰਦੇ ਹਨ। ਸੱਚਾਈ ਮਹਾਨ ਹੈ ਪਰ ਸੱਚਾ ਜੀਵਨ ਉਸ ਤੋਂ ਵੀ ਮਹਾਨ ਹੈ। 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ (ਪੰਨਾ-੬੨) ਜੀਵਨ ਵਿਚ ਉੱਚ ਗੁਣਾਂ ਤੇ ਉੱਚ ਕੀਮਤਾਂ ਦਾ ਵਿਕਾਸ ਮਨੁੱਖ ਦਾ ਇਕ ਅਜਿਹਾ ਸਰਮਾਇਆ ਹੈ, ਜਿਸ ਰਾਹੀਂ ਮਨੁੱਖ ਅਧਿਆਤਮਿਕ, ਮਾਨਸਿਕ, ਨੈਤਿਕ ਤੇ ਸਰੀਰਿਕ ਬੁਲੰਦੀਆਂ ਨੂੰ ਛੂਹ ਸਕਦਾ ਹੈ। ਗੁਰੂ ਅੰਗਦ ਦੇਵ ਜੀ ਦੇ ਅਨੁਸਾਰ ਜੀਵਨ ਵਿਚ ਰਤਨਾਂ ਰੂਪੀ ਗੁਣਾਂ ਦੇ ਵਿਕਾਸ ਦੁਆਰਾ ਹੀ ਅਧਿਆਤਮਿਕ ਵਿਕਾਸ ਦੇ ਮਾਰਗ ਨੂੰ ਖੋਲ੍ਹਿਆ ਜਾ ਸਕਦਾ ਹੈ।" "ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ (ਪੰਨਾ-੯੫੪) ਸਾਡਾ ਸਰੀਰ ਰਤਨਾ ਦਾ ਸਮੁੰਦਰ ਹੈ।" 'ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ" (ਪੰਨਾ-੪੪੨) ਪਰੰਤੂ ਆਪੇ ਨੂੰ ਪਰਖ ਕੇ, ਪਹਿਚਾਣ ਕੇ ਹੀ ਇਨ੍ਹਾਂ ਦਾ ਵਿਕਾਸ ਕੀਤਾ ਜਾ ਸਕਦਾ ਹੈ। "ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ (ਪੰਨਾ-੧੪੮) ਤੇ ਆਪੇ ਨੂੰ ਪਰਖਣ ਲਈ ਜੀਵਨ ਵਿਚ ਗੁਣਾਂ ਦਾ ਵਿਕਾਸ ਜ਼ਰੂਰੀ ਹੈ ਕਿਉਂਕਿ ਸੱਚੇ ਦੇ ਦਰਬਾਰ ਵਿਚ ਅਸੀਂ ਕੂੜ ਦੇ ਦੁਆਰਾ ਨਹੀਂ ਜਾ ਸਕਦੇ।" "ਸਚੈ ਕੈ ਦੀਬਾਣਿ ਕੂੜਿ ਨ ਜਾਈਐ" (ਪੰਨਾ-੧੪੬) ਜੀਵਨ ਵਿਚ ਚੰਗਿਆਈਆਂ ਦੇ ਵਿਕਾਸ ਦੁਆਰਾ ਹੀ ਅਸੀਂ ਪ੍ਰਭੂ ਦੇ ਦਰਬਾਰ ਵਿਚ ਪਹੁੰਚ ਸਕਦੇ ਹਾਂ। ਬੁਰਾਈਆਂ ਸਾਨੂੰ ਉਸ ਤੋਂ ਦੂਰ ਲੈ ਜਾਂਦੀਆਂ ਹਨ। ਗੁਰੂ ਨਾਨਕ ਦੇਵ ਜੀ ਨਾਲ ਮਿਲਦਾ ਜੁਲਦਾ ਉਨ੍ਹਾਂ ਦਾ ਪਦ ਹੈ :

> ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥
> ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ (ਪੰਨਾ-੧੪੬)

ਕਰਮਾਂ ਦਾ ਫਲ ਜ਼ਰੂਰ ਮਿਲਦਾ ਹੈ। "ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ (ਪੰਨਾ-੪੭੪) ਤੇ ਜਦੋਂ ਕਰਮਾਂ ਦਾ ਫਲ ਮਿਲਦਾ ਹੈ ਤਾਂ ਬੁਰੇ ਕਰਮ ਕਿਉਂ ਕੀਤੇ ਜਾਣ?" "ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ (ਪੰਨਾ-੪੭੪) ਸਾਡੇ ਅੰਦਰ ਜਿਹੜੇ ਹਉਮੈ, ਅਭਿਮਾਨ, ਲੋਭ ਆਦਿ ਵਿਕਾਰ ਹਨ, ਇਨ੍ਹਾਂ ਵਿਕਾਰਾਂ ਨੂੰ ਗੁਣਾਂ ਦੇ ਵਿਕਾਸ ਤੇ ਸੰਜਮਿਤ ਜੀਵਨ ਰਾਹੀਂ ਦੂਰ ਕੀਤਾ ਜਾ ਸਕਦਾ ਹੈ ਕਿਉਂਕਿ ਅਵਗੁਣ ਤਾਂ ਜ਼ੰਜੀਰਾਂ ਹਨ, ਜੋ ਇਨਸਾਨ ਨੂੰ ਬੰਨ੍ਹਦੀਆਂ ਹਨ। ਇਨ੍ਹਾਂ ਨੂੰ ਜੀਵਨ ਵਿਚ ਗੁਣਾਂ ਦੇ ਵਿਕਾਸ ਰਾਹੀਂ ਕੱਟਿਆ ਜਾ ਸਕਦਾ ਹੈ। ਅੰਦਰੋਂ ਬਾਹਰੋਂ ਨਿਰਮਲ ਤੇ ਸਵੱਛ ਹੋ ਕੇ ਸਚੈ ਵਿਚ ਸਮਾਇਆ ਜਾ ਸਕਦਾ ਹੈ।"

> ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ (ਪੰਨਾ-੧੩੯)

ਸ਼ਬਦ ਗੁਰੂ ਰਾਹੀਂ ਕਾਮ ਅਤੇ ਕਰੋਧ ਦਾ ਨਿਵਾਰਣ ਕੀਤਾ ਜਾ ਸਕਦਾ ਹੈ।

ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ (ਪੰਨਾ-੧੩੯੧)

ਕਵੀ ਪੂਰਨ ਸਿੰਘ ਦੇ ਅਨੁਸਾਰ ਪੰਗਤ ਤੇ ਸੰਗਤ ਨਾਲ ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਨੂੰ ਤੀਜਾ ਮੰਦਿਰ, ਸਿੱਖਿਆ ਤੇ ਵਿਆਖਿਆ ਦਾ ਸਾਹਿਤ ਸੰਚਿਤ ਕਰਕੇ ਦਿੱਤਾ। ਸਹਿਜ ਸੁਭਾਇ ਉਨ੍ਹਾਂ ਦੇ ਵਿਅਕਤਿਤਵ ਤੋਂ ਗਿਆਨ ਦੀਆਂ ਐਸੀਆਂ ਲਾਟਾਂ ਉਠੀਆਂ ਜੋ ਸਮੁੱਚੀ ਲੋਕਾਈ ਦਾ ਰਾਹ ਰੁਸ਼ਨਾ ਗਈਆਂ। ਮੈਕਾਲਿਫ ਆਪਣੀ ਪੁਸਤਕ ਸਿੱਖ ਧਰਮ ਭਾਗ ਦੋ (ਪੰਨਾ-15) ਉੱਤੇ ਗੁਰੂ ਅੰਗਦ ਦੇਵ ਜੀ ਦਾ ਇਕ ਚਿੱਤਰ ਦਿੰਦਾ ਹੈ, ਜਿਸ ਵਿਚ ਉਨ੍ਹਾਂ ਨੂੰ ਇਕ ਬੱਚੇ ਨੂੰ ਪੜ੍ਹਾਂਦਿਆਂ ਦਿਖਾਇਆ ਗਿਆ ਹੈ। ਮੈਕਾਲਿਫ ਅਨੁਸਾਰ ਗੁਰੂ ਜੀ ਬੱਚਿਆਂ ਨੂੰ ਉਨ੍ਹਾਂ ਦੇ ਸੁਭਾਅ ਅਨੁਸਾਰ ਸਿੱਖਿਆ ਦਿੰਦੇ, ਖੇਡਾਂ ਖਿਡਾਂਦੇ ਤੇ ਨੈਤਿਕ ਨਿਰਮਾਣ ਲਈ ਕਹਾਣੀਆਂ ਸੁਣਾਂਦੇ। ਗੁਰਬਾਣੀ ਨੂੰ ਸਕੂਲੀ ਪੜ੍ਹਾਈ ਲਈ ਪਾਠ ਪੁਸਤਕਾਂ ਵਜੋਂ ਵਰਤਣ ਦੇ ਸਬੂਤ ਪ੍ਰਾਪਤ ਹਨ। ਡਾ. ਲੈਟਿਨਰ ਅਨੁਸਾਰ ਉਹ ਬੱਚਿਆਂ ਲਈ ਕੈਦੇ ਲਿਖਣਾ ਆਪਣੀ ਸ਼ਾਨ ਤੋਂ ਨੀਵਾਂ ਨਹੀਂ ਸਨ ਸਮਝਦੇ। ਉਨ੍ਹਾਂ ਨੇ ਪੰਜਾਬੀ ਵਿਚ ਪਹਿਲਾ ਕੈਦਾ ਲਿਖਿਆ। ਉਨ੍ਹਾਂ ਨੇ ਬੱਚਿਆਂ ਦੇ ਨੈਤਿਕ ਤੇ ਚਰਿਤਰਕ ਨਿਰਮਾਣ ਲਈ ਪੈਂਤੀ ਦੇ ਅੱਖਰਾਂ ਉੱਤੇ ਆਧਾਰਿਤ ਅਨੇਕਾਂ ਮਾਟੋ ਲਿਖੇ ਜਿਨ੍ਹਾਂ ਵਿਚੋਂ ਕੁਝ ਉਦਾਹਰਣ ਦੇ ਤੌਰ 'ਤੇ ਹੇਠਾਂ ਦਿੱਤੇ ਜਾਂਦੇ ਹਨ :

1. ਕਕਾ—ਕਕਾ ਕਰ ਕਰਤੇ ਕੀ ਪੂਜਾ।
2. ਪਪਾ—ਪਪਾ ਪਾਪ ਕਰੇ ਮਤ ਕੋਏ।
3. ਨਨਾ—ਨਨਾ ਨਿਤ ਚਾਕੀ ਕਰ ਸੇਵਾ
   ਜਲਦੀ ਤੇਰਾ ਪਾਰ ਹੋ ਖੇਵਾ।
4. ਜਜਾ—ਜੋ ਜੋ ਜਪੇ ਸੋ ਇਸਕੀ ਗਤ ਹੋਇ।
5. ਝ—ਝੂਠ ਮਤ ਬੋਲਨਾ।

ਗੁਰੂ ਜੀ ਦੀ ਸਭ ਤੋਂ ਵੱਡੀ ਵਿਦਿਅਕ ਦੇਣ ਹੈ, ਮਾਤ-ਭਾਸ਼ਾ ਰਾਹੀਂ ਬੱਚਿਆਂ ਤੇ ਬਾਲਗਾਂ ਨੂੰ ਸਿੱਖਿਅਤ ਕਰਨਾ। ਵਿਦਿਆ ਦੇ ਚਾਨਣ ਨੂੰ ਸਾਧਾਰਨ ਜਨਤਾ ਦੇ ਦਰਵਾਜ਼ਿਆਂ ਤਕ ਪਹੁੰਚਾਣ ਲਈ ਮਾਤ-ਭਾਸ਼ਾ ਪੰਜਾਬੀ ਨੂੰ ਸਿੱਖਿਆ ਦਾ ਸਾਧਨ ਬਣਾਉਣਾ। ਉਸ ਸਮੇਂ ਦੇ ਧਾਰਮਿਕ ਗ੍ਰੰਥ ਸੰਸਕ੍ਰਿਤ ਵਿਚ ਸਨ, ਜੋ ਸਾਧਾਰਨ ਜਨਤਾ ਦੀ ਸਮਝ ਤੋਂ ਬਾਹਰ ਸਨ। ਕਿਸੇ ਵੀ ਦੇਸ ਨੂੰ ਮਾਨਸਿਕ ਤੌਰ 'ਤੇ ਗ਼ੁਲਾਮ ਬਨਾਉਣ ਲਈ ਉਥੋਂ ਦੀ ਮਾਤਭਾਸ਼ਾ ਤੇ ਸੰਸਕ੍ਰਿਤੀ ਨੂੰ ਖੋਹ ਕੇ ਆਪਣੀ ਭਾਸ਼ਾ ਤੇ ਸੰਸਕ੍ਰਿਤੀ ਨੂੰ ਲਾਗੂ ਕਰਕੇ ਉਸ ਨੂੰ ਸਹਿਜੇ ਹੀ ਗ਼ੁਲਾਮ ਬਣਾਇਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਮੁਗਲਾਂ ਦੀ ਭਾਸ਼ਾ ਸੰਸਕ੍ਰਿਤੀ ਦੀ ਨਕਲ ਕਰਨਾ ਭਾਰਤ ਵਾਸੀ ਆਪਣੀ ਸ਼ਾਨ ਸਮਝਣ ਲੱਗ ਪਏ ਸਨ। ਗੁਰੂ ਜੀ "ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ" (ਪੰਨਾ-੧੧੯੧) "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ" (ਪੰਨਾ-੬੬੩) ਗੁਰੂ ਨਾਨਕ ਦੇਵ ਜੀ ਦੇ ਇਸ ਮਾਤਭਾਸ਼ਾ, ਆਪਣੀ ਸਭਿਅਤਾ ਤੇ ਸੰਸਕ੍ਰਿਤੀ ਦੇ ਪਿਆਰ ਨੂੰ ਗੁਰੂ ਅੰਗਦ ਦੇਵ ਜੀ ਨੇ ਅੱਗੇ ਤੋਰਿਆ। ਪੰਜਾਬੀ ਭਾਸ਼ਾ ਦੇ ਨਿਰਮਾਣ ਤੇ ਵਿਕਾਸ ਵਿਚ ਗੁਰੂ ਅੰਗਦ ਦੇਵ ਜੀ ਦਾ ਵਿਸ਼ੇਸ਼ ਯੋਗਦਾਨ ਹੈ। ਉਨ੍ਹਾਂ ਨੂੰ ਗੁਰਮੁਖੀ ਵਰਣਮਾਲਾ ਦਾ ਜਨਮਦਾਤਾ ਕਿਹਾ ਜਾਂਦਾ ਹੈ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਲਿਖੀ ਪਟੀ ਵਿਚੋਂ ਪੈਂਤੀ ਅੱਖਰ ਲੈ ਕੇ ਤੇ ਬਾਕੀ ਲਿਪੀਆਂ ਵਿਚੋਂ ਕੁਝ ਅੱਖਰ ਲੈ ਕੇ ਗੁਰਮੁਖੀ ਲਿਪੀ ਦਾ ਨਿਰਮਾਣ ਕੀਤਾ। ਇਸ ਤਰ੍ਹਾਂ ਪੰਜਾਬੀ ਭਾਸ਼ਾ ਨੂੰ ਵਿਕਸਿਤ ਕਰਨ ਦੇ ਪ੍ਰਯਤਨਾਂ ਵਿਚ ਗੁਰਮੁਖੀ ਲਿਪੀ ਨੂੰ ਸੰਵਾਰਿਆ, ਸਜਾਇਆ ਤੇ ਵੱਖ-ਵੱਖ ਅੱਖਰਾਂ ਨਾਲ ਵੱਖ-ਵੱਖ ਧੁਨੀਆਂ ਪ੍ਰਮਾਣਿਕ ਤੌਰ 'ਤੇ ਨਿਸ਼ਚਿਤ ਕੀਤੀਆਂ, ਤਾਂ ਜੋ ਭਾਸ਼ਾ ਪਰਪੱਕ ਹੋ ਸਕੇ। ਡਾ. ਬਲਕਾਰ ਸਿੰਘ ਦੇ ਅਨੁਸਾਰ, ਇਹ ਮੰਨਿਆ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਜੋ ਬਾਣੀ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ ਉਹ ਟਾਕਰੀ ਅੱਖਰਾਂ ਵਿਚ ਲਿਖੀ ਹੋਈ ਸੀ। ਟਾਕਰੀ ਬੋਲੀ ਜਿਸ ਨੂੰ ਲੰਡੇ ਵੀ ਆਖਿਆ ਜਾਂਦਾ ਹੈ, ਵਿਚ ਲਗਾਂ ਮਾਤਰਾ ਦੀ ਅਣਹੋਂਦ ਕਾਰਨ ਸ਼ੁਧ ਉਚਾਰਣ ਸੰਭਵ ਨਹੀਂ ਸੀ। ਹੁਣ ਅੰਗਦ ਦੇਵ ਜੀ ਨੇ ਇਸ ਪੈਂਤੀ ਅੱਖਰੀ ਵਰਣਮਾਲਾ ਨੂੰ ਮਾਤਰਾ ਲਗਾ ਕੇ ਜੋ ਪੰਜਾਬੀ ਰੂਪ ਦਿੱਤਾ, ਉਸ ਨੂੰ ਗੁਰੂ ਦੇ ਮੁੱਖ ਤੋਂ ਨਿਕਲੀ ਹੋਣ ਕਰਕੇ ਗੁਰਮੁਖੀ ਸੰਗਿਆ ਪ੍ਰਾਪਤ ਹੋ ਗਈ। ਗੁਰਮੁਖੀ ਅੱਖਰਾਂ ਦੀ ਵਿਦਿਆ ਅਤੇ ਗੁਰਮੁਖੀ

ਲਿਪੀ ਦੀ ਦੇਣ ਆਪ ਜੀ ਦੀ ਕਿਰਪਾ ਮੰਨੀ ਜਾਂਦੀ ਹੈ। ਬੋਲੀ ਦੇ ਨਿਕਾਸ ਅਤੇ ਵਿਕਾਸ ਦੇ ਦਾਅਵੇਦਾਰਾਂ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਜੇ ਬੋਲੀ ਨੂੰ ਮਾਨਤਾ ਦਿਵਾਉਣ ਦਾ ਬਿੰਦੂ ਨਿਸਚਿਤ ਕਰਨਾ ਹੋਵੇ, ਤਾਂ ਗੁਰੂ ਅੰਗਦ ਦੇਵ ਜੀ ਦੇ ਸਮੇਂ ਨੂੰ ਹੀ ਪੰਜਾਬੀ ਬੋਲੀ ਦੀ ਮਾਨਤਾ ਦਾ ਸਮਾਂ ਪਰਵਾਨ ਕਰਨਾ ਪਵੇਗਾ। ਗੁਰੂ ਜੀ ਨੇ ਸਿੱਖ ਚਿੰਤਨ ਦੀ ਅਧਿਆਤਮਿਕਤਾ ਦੇ ਨਾਲ-ਨਾਲ ਅਕਾਦਮਿਕਤਾ ਸਥਾਪਿਤ ਕਰਨ ਦਾ ਯਤਨ ਵੀ ਕੀਤਾ। ਗੋਕਲ ਚੰਦ ਨਾਰੰਗ[10] ਦੇ ਅਨੁਸਾਰ ਪੰਜਾਬੀ ਭਾਸ਼ਾ ਦੇ ਰੂਪ ਵਿਚ ਗੁਰੂ ਅੰਗਦ ਦੇਵ ਜੀ ਨੇ ਇਕ ਅਜਿਹਾ ਹਥਿਆਰ ਤਿਆਰ ਕਰ ਲਿਆ, ਜਿਹੜਾ ਇਨਾ ਕਾਰਗਰ ਸਾਬਿਤ ਹੋਇਆ ਜਿਸ ਦਾ ਕਿਸੇ ਨੂੰ ਚਿਤ ਚੇਤਾ ਨਹੀਂ ਸੀ। ਪੰਜਾਬੀ ਭਾਸ਼ਾ ਦੀ ਸਿੱਖਿਆ ਨੂੰ ਪਾਠਕਰਮ ਦਾ ਅੰਗ ਬਣਾ ਦਿੱਤਾ। ਵਿਦਿਆ ਪ੍ਰਸਾਰ ਲਈ ਖੋਲ੍ਹੀਆਂ ਗਈਆਂ ਪਾਠਸ਼ਾਲਾਵਾਂ ਵਿਚ ਬੱਚਿਆਂ ਨੂੰ ਸਿੱਖਿਆ ਪੰਜਾਬੀ ਭਾਸ਼ਾ ਰਾਹੀਂ ਦਿੱਤੀ ਜਾਣ ਲੱਗ ਪਈ, ਜੋ ਗੁਰੂ ਅੰਗਦ ਦੇਵ ਜੀ ਦਾ ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਬਹੁਤ ਵੱਡਾ ਯੋਗਦਾਨ ਹੈ।

ਗੁਰੂ ਅੰਗਦ ਦੇਵ ਜੀ ਖੁਦ ਬਾਲ ਬੋਧ ਤੇ ਕਾਇਦੇ ਹੱਥੀਂ ਲਿਖਕੇ ਬੱਚਿਆਂ ਨੂੰ ਦਿੰਦੇ ਸਨ। ਪੋਥੀਆਂ ਤੇ ਗੁਟਕੇ ਲਿਖ ਕੇ ਵੰਡੇ ਜਾਂਦੇ ਸਨ। ਛਾਪੇਖਾਨੇ ਦੇ ਅਭਾਵ ਦੇ ਬਾਵਜੂਦ ਉਨ੍ਹਾਂ ਦਿਨਾਂ ਵਿਚ ਇਹ ਬਾਲਬੋਧ-ਕਾਇਦੇ-ਪੋਥੀਆਂ ਤੇ ਗੁਟਕੇ ਹੱਥੀਂ ਲਿਖੇ ਜਾਂਦੇ ਸਨ। ਇਸ ਦਾ ਅਰਥ ਇਹ ਹੋਇਆ ਕਿ ਬੱਚਿਆਂ ਨੂੰ ਸੁੰਦਰ ਲਿਖਾਈ ਲਿਖਣਾ ਸਿਖਾਇਆ ਜਾਂਦਾ ਸੀ, ਜੋ ਵਿਕਸਿਤ ਹੋ ਕੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਕ ਕਲਾ ਬਣ ਗਈ।

ਇਸ ਤਰ੍ਹਾਂ ਆਪਣੀ ਅਣਥਕ ਮਿਹਨਤ, ਗੁਰਭਗਤੀ, ਕਿਰਿਆਤਮਿਕ ਕੰਮਾਂ ਦੁਆਰਾ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਆਰੰਭੇ ਕੰਮਾਂ ਨੂੰ ਪਰਿਪਕ ਕਰਨ ਦਾ ਤਨੋ ਮਨੋ ਯਤਨ ਕੀਤਾ। ਗੁਰੂ ਜੀ ਦੇ ਕਦਮਾਂ 'ਤੇ ਚੱਲ ਕੇ ਯੋਗ ਵਾਰਿਸ ਦਾ ਚੁਨਾਵ ਕੀਤਾ, ਤਾਂ ਜੋ, ਇਹ ਸਿੱਖੀ ਦਾ ਬੂਟਾ ਵਧੇ ਫੁੱਲੇ। ਬਾਣੀ ਲਿਖੀ ਤਾਂ ਨਾਨਕ ਦੇ ਨਾਮ ਹੇਠਾਂ ਲਿਖੀ, ਜਿਸ ਨੂੰ ਬਾਕੀ ਗੁਰੂ ਸਾਹਿਬਾਨ ਨੇ ਵੀ ਅਪਨਾਇਆ। ਸੇਵਾ ਤੇ ਗੁਰਭਗਤੀ ਦਾ ਆਦਰਸ਼ ਕਾਇਮ ਕੀਤਾ। ਉਨ੍ਹਾਂ ਦੀ ਮਹਿਮਾ ਦਾ ਵਰਨਣ ਸੱਤੇ ਬਲਵੰਡ ਦੇ ਸ਼ਬਦਾਂ ਵਿਚ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ:

> "ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ"
> ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ। (ਪੰਨਾ-੯੬੭)

ਸੱਚਮੁਚ 'ਬਾਬਾਣੈ ਘਰਿ ਚਾਨਣੁ ਲਹਣਾ" ਬਣ ਕੇ ਆਪ ਅੱਜ ਵੀ ਚਮਕ ਰਹੇ ਹਨ।

## ਹਵਾਲੇ ਅਤੇ ਟਿੱਪਣੀਆਂ


1. ਮੈਕਾਲਫ, *ਲਾਈਫ ਆਫ ਗੁਰੂ ਅੰਗਦ*, ਜਿਲਦ-2, ਪੰਨਾ-9.
2. *ਉਹੀ ਪੰਨਾ*
3. ਪ੍ਰਿੰ. ਸਤਬੀਰ ਸਿੰਘ, *ਕੁਦਰਤੀ ਨੂਰ–ਜੀਵਨੀ ਗੁਰੂ ਅੰਗਦ ਦੇਵ ਜੀ*-1.
4. ਡਾ. ਗੋਕਲ ਚੰਦ ਨਾਰੰਗ, *ਟਰਾਂਸਫਰਮੇਸ਼ਨ ਆਫ ਸਿਖਇਜ਼ਮ*, ਪੰਨਾ-30.
5. ਡਾ. ਜੋਧ ਸਿੰਘ, *ਸਪੋਕਸਮੈਨ ਵੀਕਲੀ*, ਦਿੱਲੀ, 1969, ਪੰਨਾ-30.
6. ਪ੍ਰਿੰ. ਸਤਬੀਰ ਸਿੰਘ, *ਕੁਦਰਤੀ ਨੂਰ–ਜੀਵਨੀ ਗੁਰੂ ਅੰਗਦ ਦੇਵ ਜੀ*-1.
7. ਪੂਰਨ ਸਿੰਘ, *ਬੁਕ ਆਫ ਟੈਨ ਮਾਸਟਰਜ਼–ਪੰਜਵਾਂ ਐਡੀਸ਼ਨ*, ਪੰਨਾ-33.
8. ਡਾ. ਲੈਟਿਨਰ, *ਹਿਸਟਰੀ ਆਫ ਇਨਡੀਜੀਨਸ ਐਜੂਕੇਸ਼ਨ ਇਨ ਪੰਜਾਬ*, ਭਾਸ਼ਾ ਵਿਭਾਗ, ਪੰਜਾਬ, 1971, ਪੰਨਾ-6.
9. ਡਾ. ਬਲਕਾਰ ਸਿੰਘ (ਸੰਪਾਦਕ), *ਬਾਣੀ ਗੁਰੂ ਅੰਗਦ ਦੇਵ ਜੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997, ਪੰਨਾ-6-10.
10. ਗੋਕਲ ਚੰਦ ਨਾਰੰਗ, *ਟਰਾਂਸਫਰਮੇਸ਼ਨ ਆਫ ਸਿਖਇਜ਼ਮ*

# ਗੁਰੂ ਅੰਗਦ ਦੇਵ : ਜੀਵਨ ਤੇ ਸ਼ਖ਼ਸੀਅਤ

ਪ੍ਰੋ. ਸੁਲੱਖਣ ਸਿੰਘ ਮੀਤ

ਸ੍ਰੀ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸਿੱਖ ਧਰਮ ਦੇ ਦੂਸਰੇ ਗੁਰੂ ਸਾਹਿਬਾਨ ਸਨ, ਜਿਨ੍ਹਾਂ ਦਾ ਪਹਿਲਾ ਨਾਂ ਭਾਈ ਲਹਿਣਾ ਸੀ, ਆਪ ਦਾ ਜਨਮ ਦਿਨ ਸੋਮਵਾਰ, ਵੈਸਾਖ ਸੁਦੀ 1 (5 ਵੈਸਾਖ) 31 ਮਾਰਚ, 1504 ਈ. ਨੂੰ ਖੱਤਰੀ ਘਰਾਣੇ ਵਿਚ ਮੱਤੇ ਦੀ ਸਰਾਂ (ਸਰਾਏ ਨਾਂਗਾ), ਜ਼ਿਲ੍ਹਾ ਫ਼ਿਰੋਜ਼ਪੁਰ (ਅੱਜ ਕੱਲ ਮੁਕਤਸਰ) ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਬਾਬਾ ਫੇਰੂ ਮੱਲ ਸੀ, ਜੋ ਗੋਤ ਦੇ ਤ੍ਰੇਹਣ ਸਨ। ਭਾਵੇਂ ਆਪਦੇ ਬਾਬਾ ਜੀ ਖ਼ੁਦ ਵਪਾਰ ਕਰਦੇ ਸਨ, ਪਰ ਫਿਰ ਵੀ ਉਸ ਇਲਾਕੇ ਦੇ ਚੌਧਰੀ, ਤਖ਼ਤ ਮੱਲ ਨੇ ਉਨ੍ਹਾਂ ਨੂੰ ਆਪਣੀ ਜਾਇਦਾਦ ਦਾ ਹਿਸਾਬ ਕਿਤਾਬ ਰਖਣ ਲਈ ਆਪਣਾ ਮੁਨਸ਼ੀ ਲਾ ਰਖਿਆ ਸੀ। ਫ਼ਿਰੋਜ਼ਪੁਰ ਦੇ ਮੁਸਲਮਾਨ ਹਾਕਮ ਨੇ ਵੀ ਆਪਣੀ ਜ਼ਮੀਨ ਦੇ ਮਾਮਲੇ ਦਾ ਲੇਖਾ-ਜੋਖਾ ਕਰਨ ਲਈ ਉਨ੍ਹਾਂ ਨੂੰ ਖਜ਼ਾਨਚੀ ਦੇ ਤੌਰ 'ਤੇ ਨਿਯੁਕਤ ਕੀਤਾ ਹੋਇਆ ਸੀ।[1] ਭਾਈ ਲਹਿਣਾ ਜੀ ਦੇ ਮਾਤਾ ਜੀ, ਜਿਨ੍ਹਾਂ ਦਾ ਨਾਂ ਬੀਬੀ ਦਇਆ ਕੌਰ ਸੀ, ਇਕ ਘਰੇਲੂ ਔਰਤ ਸਨ। ਧਾਰਮਿਕ ਰੁਚੀਆਂ ਦੇ ਮਾਲਕ ਹੋਣ ਕਾਰਨ ਭਾਈ ਲਹਿਣਾ ਜੀ ਦੇ ਜਨਮ ਲੈਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਆਕਾਸ਼ਵਾਣੀ ਹੋ ਗਈ ਸੀ ਕਿ ਇਕ ਮਹਾਨ ਆਤਮਾ ਧਰਤੀ ਉੱਤੇ ਉਤਰਨ ਵਾਲੀ ਹੈ।[2] ਭਾਈ ਲਹਿਣਾ ਜੀ ਨੇ ਮੁਸ਼ਕਿਲ ਨਾਲ ਅਜੇ ਆਪਣੀ ਮੁੱਢਲੀ ਸਿੱਖਿਆ ਹੀ ਪ੍ਰਾਪਤ ਕੀਤੀ ਸੀ ਕਿ ਉਨ੍ਹਾਂ ਦੇ ਪਿਤਾ ਜੀ ਨੇ ਉਨ੍ਹਾਂ ਨੂੰ ਵੀ ਆਪਣੇ ਨਾਲ ਹੀ ਵਪਾਰ ਦੇ ਧੰਦੇ ਵਿਚ ਲਾ ਲਿਆ। ਹੌਲੀ-ਹੌਲੀ ਉਹ ਵੀ ਉਸ ਧੰਦੇ ਵਿਚ ਮਾਹਿਰ ਹੋ ਗਏ। ਭਾਵੇਂ ਉਹ ਵਪਾਰੀ ਵਰਗ ਨਾਲ ਸੰਬੰਧ ਰੱਖਦੇ ਸਨ, ਪਰ ਉਹ ਆਪਣੀ ਈਮਾਨਦਾਰੀ ਅਤੇ ਦਿਆਨਤਦਾਰੀ ਕਾਰਨ ਆਪਣੇ ਪਿੰਡ ਵਿਚ ਪਿਆਰੇ ਅਤੇ ਸਤਿਕਾਰੇ ਜਾਂਦੇ ਸਨ।

ਸੰਮਤ 1576 (1519 ਈ.) ਵਿਚ ਭਾਈ ਲਹਿਣਾ ਜੀ ਦਾ ਵਿਆਹ ਸ੍ਰੀ ਦੇਵੀ ਚੰਦ ਖੱਤਰੀ, ਵਾਸੀ ਪਿੰਡ ਸੰਘਰ, ਨੇੜੇ ਖਡੂਰ ਦੀ ਸਪੁੱਤਰੀ ਬੀਬੀ ਖੀਵੀ ਨਾਲ ਹੋਇਆ। ਉਸ ਸਮੇਂ ਮੁਗ਼ਲ ਯੋਧਾ ਬਾਬਰ, ਪੰਜਾਬ ਦੀ ਧਰਤੀ ਉੱਤੇ ਹਮਲੇ ਕਰਨ ਲੱਗਾ ਪਿਆ ਸੀ। ਇਕ ਦਿਨ ਪਿੰਡ ਮੱਤੇ ਦੀ ਸਰਾਂ ਵੀ ਮੁਗ਼ਲਾਂ ਦੇ ਹਮਲੇ ਦਾ ਸ਼ਿਕਾਰ ਹੋ ਗਿਆ। ਸਿੱਟੇ ਵਜੋਂ ਬਾਬਾ ਫੇਰੂ ਮੱਲ ਅਤੇ ਉਨ੍ਹਾਂ ਦੇ ਪਰਿਵਾਰਕ ਜੀਆਂ ਨੂੰ ਆਪਣਾ ਜੱਦੀ ਪਿੰਡ ਛੱਡ ਕੇ ਦਰਿਆ ਸਤਿਲੁਜ-ਬਿਆਸ ਦੇ ਸੰਗਮ ਦੇ ਨੇੜੇ ਪਿੰਡ ਹਰੀਕੇ ਵੱਸਣਾ ਪਿਆ। ਕੁਝ ਚਿਰ ਬਾਅਦ ਸ੍ਰੀ ਦੇਵੀ ਚੰਦ ਜੀ ਦੀ ਪ੍ਰੇਰਨਾ ਸਦਕਾ ਉਹ ਪਿੰਡ ਸੰਘਰ ਜਾ ਵੱਸੇ। ਉੱਥੇ ਹੀ ਬੀਬੀ ਖੀਵੀ ਜੀ ਨੇ ਸੰਮਤ 1581 (1524 ਈ.) ਵਿਚ ਆਪਣੇ ਵੱਡੇ ਪੁੱਤਰ ਦਾਸੂ ਜੀ ਨੂੰ ਜਨਮ ਦਿੱਤਾ। ਉਨ੍ਹਾਂ ਦੇ ਛੋਟੇ ਪੁੱਤਰ ਦਾਤੂ ਜੀ ਦਾ ਜਨਮ ਸੰਮਤ 1584 (1527 ਈ.) ਵਿਚ ਹੋਇਆ। ਪਰ ਬਾਬਾ ਫੇਰੂ ਮੱਲ ਜੀ ਸੰਮਤ 1583 (1526 ਈ.) ਵਿਚ ਅਕਾਲ ਚਲਾਣਾ ਕਰ ਗਏ। ਬੀਬੀ ਖੀਵੀ ਜੀ ਨੇ ਦੋ ਧੀਆਂ–ਬੀਬੀ ਅਮਰੋ ਅਤੇ ਬੀਬੀ ਅਨੋਖੀ ਨੂੰ, ਸੰਮਤ 1591 (1534 ਈ.) ਵਿਚ ਜਨਮ ਦਿੱਤਾ।[3] ਸਮਾਜਕ ਅਤੇ ਪਰਿਵਾਰਕ ਮਾਹੌਲ ਦੇ ਪ੍ਰਭਾਵ ਅਧੀਨ ਆਰੰਭ ਵਿਚ ਭਾਈ ਲਹਿਣਾ ਜੀ ਦੇਵੀ–ਭਗਤ ਸਨ। ਆਪ ਨਵਰਾਤਰਿਆਂ ਦੇ ਦਿਨਾਂ ਵਿਚ ਆਪਣੇ ਪਿੰਡ ਦੇ ਦੇਵੀ–ਭਗਤਾਂ ਨੂੰ ਆਪਣੇ ਨਾਲ ਲੈ ਕੇ ਹਰ ਸਾਲ ਜਵਾਲਾ ਜੀ ਦੇ ਮੰਦਿਰ ਜਾਂਦੇ ਹੁੰਦੇ ਸਨ। ਇਕ ਵੱਡੀ ਸਵੇਰ ਰਾਤ ਦੇ ਜਗਰਾਤੇ ਤੋਂ ਵਿਹਲਿਆਂ ਹੋ ਕੇ ਜਦੋਂ ਆਪਣੇ-ਆਪਣੇ ਘਰ ਨੂੰ ਜਾ ਰਹੇ ਸਨ, ਤਾਂ ਉਨ੍ਹਾਂ ਨੇ ਸੁਣਿਆਂ ਕਿ ਉਨ੍ਹਾਂ ਦੇ ਹੀ ਪਿੰਡ ਦਾ ਭਾਈ ਜੋਧਾ, ਜਿਹੜਾ ਕਿ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ, ਹਰ ਰੋਜ਼ ਵਾਂਗ ਸੁਬ੍ਹਾ ਸਵੇਰੇ ਇਸ਼ਨਾਨ ਕਰਕੇ, ਟੋਭੇ ਦੇ ਕੰਢੇ ਰਾਗ ਵਿਚ ਆਸਾ ਦੀ ਵਾਰ ਦਾ ਪਾਠ ਕਰ ਰਿਹਾ ਸੀ। ਭਾਈ ਜੋਧ ਦੀ ਸੁਰੀਲੀ ਆਵਾਜ਼ ਅਤੇ ਗੁਰਬਾਣੀ ਕੰਨੀ

ਪੈਂਦਿਆਂ ਹੀ ਭਾਈ ਲਹਿਣਾ ਜੀ ਦੇ ਅੰਦਰ ਇਕ ਧੂ ਜਿਹੀ ਪਈ। ਉਹ ਚੁੱਪ ਚਾਪ ਭਾਈ ਜੋਧ ਦੇ ਗੋਡੇ ਮੁੱਢ ਜਾ ਬੈਠੇ ਅਤੇ ਪਾਠ ਸੁਣਦੇ ਰਹੇ। ਉਨ੍ਹਾਂ ਨੂੰ ਉਸ ਬਾਣੀ ਵਿਚੋਂ ਮਨੁੱਖ ਨੂੰ ਪਰਮਾਤਮਾ ਨਾਲ ਜੋੜਨ ਵਾਲੀ ਤਾਰ ਲੱਭ ਰਹੀ ਸੀ। ਉਹ ਇਹ ਵੀ ਮਹਿਸੂਸ ਕਰ ਰਹੇ ਸਨ, ਜਿਵੇਂ ਇਹ ਬਾਣੀ ਉਨ੍ਹਾਂ ਲਈ ਹੀ ਲਿਖੀ ਗਈ ਹੋਵੇ। ਬਾਣੀ ਦਾ ਭੋਗ ਪੈ ਜਾਣ ਤੇ ਭਾਈ ਜੋਧ ਨੇ ਅੱਖਾਂ ਖੋਲ੍ਹ ਕੇ ਭਾਈ ਲਹਿਣਾ ਜੀ ਵੱਲ ਦੇਖਿਆ ਸੀ। ਭਾਈ ਲਹਿਣਾ ਜੀ ਨੇ ਵੇਗ ਵਿਚ ਆ ਕੇ ਕਿਹਾ-ਪਿਆਰੇ ਭਾਈ ਜੋਧ ਜੀ, ਮੈਨੂੰ ਸੱਚੋ ਸੱਚ ਦੱਸੋ ਕਿ ਤੁਸੀਂ ਇਹ ਮਹਾਨ ਬਾਣੀ ਕਿਸ ਮਹਾਂਪੁਰਖ ਤੋਂ ਪ੍ਰਾਪਤ ਕੀਤੀ ਹੈ। ਭਾਈ ਜੋਧ ਜੀ ਨੇ ਉਨ੍ਹਾਂ ਨੂੰ ਬੜੀ ਹੀ ਨਿਮਰਤਾ ਨਾਲ ਦੱਸਿਆ ਕਿ ਇਹ ਬਾਣੀ ਉਸ ਨੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਬੈਠ ਕੇ ਉਨ੍ਹਾਂ ਤੋਂ ਸਿੱਖੀ ਹੈ। ਉਹ ਜਗਤ ਜਲੰਦੇ ਨੂੰ ਤਾਰਨ ਲਈ ਇਸ ਧਰਤੀ ਉੱਤੇ ਆਏ ਹੋਏ ਹਨ। ਗੁਰੂ ਨਾਨਕ ਮੇਰਾ ਰਖਵਾਲਾ ਹੈ। ਆਪਣਾ ਸਭਨਾਂ ਦਾ ਰਖਵਾਲਾ ਹੈ।[5]

ਗੁਰੂ ਨਾਨਕ ਦੇਵ ਜੀ ਦੇ ਨਾਂ ਨੇ ਜਿਵੇਂ ਭਾਈ ਲਹਿਣਾ ਜੀ ਦੇ ਸਰੀਰ ਵਿਚ ਝੁਣਝੁਣੀ ਜਿਹੀ ਛੇੜ ਦਿੱਤੀ ਹੋਵੇ। ਉਨ੍ਹਾਂ ਨੂੰ ਅਹਿਸਾਸ ਹੋਇਆ ਕਿ ਮੈਂ ਹੁਣ ਤਕ ਦਾ ਸਮਾਂ ਮੁਫ਼ਤ ਵਿਚ ਹੀ ਬਰਬਾਦ ਕਰ ਦਿੱਤਾ ਹੈ। ਭਾਈ ਜੋਧ ਜੀ ਉਨ੍ਹਾਂ ਦੀ ਗੱਲ ਸੁਣ ਕੇ ਭਾਵੁਕ ਨਹੀਂ ਸੀ ਹੋਏ। ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਬੜੇ ਹੀ ਨਰ੍ਹੀਮੇ ਨਾਲ ਸਮਝਾਇਆ-ਤੁਸੀਂ ਹਰ ਸਾਲ ਪਿੰਡ ਕਰਤਾਰਪੁਰ ਕੋਲੋਂ ਦੀ ਲੰਘ ਕੇ ਜਵਾਲਾ ਜੀ ਦੇ ਦਰਸ਼ਨਾਂ ਨੂੰ ਜਾਂਦੇ ਹੋ। ਉਹ ਕਰਤਾਰਪੁਰ ਨਗਰ ਹੀ ਤਾਂ ਹੈ, ਜਿੱਥੇ ਆਪਣੇ ਭਾਗਾਂ ਵਾਲੇ ਚੇਲਿਆਂ ਨਾਲ ਮੇਰੇ ਗੁਰੂ ਜੀ ਰਹਿੰਦੇ ਹਨ। ਤੁਸੀਂ ਇਸ ਵਾਰ ਜਵਾਲਾ ਜੀ ਦੇ ਦਰਸ਼ਨਾਂ ਨੂੰ ਜਾਂਦੇ ਵੇਲੇ ਗੁਰੂ ਜੀ ਨੂੰ ਮਿਲ ਲੈਣਾ। ਭਾਈ ਲਹਿਣਾ ਜੀ ਭਾਈ ਜੋਧ ਜੀ ਦੀ ਦਲੀਲ ਸੁਣ ਕੇ ਬਾਗੋਬਾਗ ਹੋ ਗਏ। ਭਾਈ ਜੋਧ ਦਾ ਧੰਨਵਾਦ ਕਰਦਿਆਂ ਉਨ੍ਹਾਂ ਨੇ ਆਪਣੇ ਘਰ ਦਾ ਰਾਹ ਫੜਿਆ ਅਤੇ ਛੇਤੀ ਹੀ ਜਵਾਲਾ ਜੀ ਜਾਣ ਦਾ ਪ੍ਰੋਗਰਾਮ ਬਣਾ ਲਿਆ।

ਸਫ਼ਰ ਦੀ ਤਿਆਰੀ ਕਰ ਕੇ ਸੰਮਤ 1589 (1532 ਈ.) ਨੂੰ ਭਾਈ ਲਹਿਣਾ ਜੀ ਅਤੇ ਉਸ ਦੇ ਦੇਵੀ-ਭਗਤ ਸਾਥੀ ਕਰਤਾਰਪੁਰ ਰਾਹੀਂ ਜਵਾਲਾ ਜੀ ਰਸਤੇ ਚਲ ਪਏ।[6] ਤੁਰਦੇ-ਤੁਰਦੇ ਇਕ ਸ਼ਾਮ ਨੂੰ ਉਨ੍ਹਾਂ ਨੇ ਕਰਤਾਰਪੁਰ ਨੇੜੇ ਜਾ ਡੇਰੇ ਲਾਏ। ਅਗਲੀ ਸਵੇਰ ਭਾਈ ਲਹਿਣਾ ਜੀ ਆਪਣੇ ਸਾਥੀਆਂ ਤੋਂ ਵਿਦਾ ਹੋ ਕੇ, ਆਪਣੀ ਘੋੜੀ ਉੱਤੇ ਸਵਾਰ ਹੋ ਕੇ, ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਲਈ ਕਰਤਾਰਪੁਰ ਵੱਲ ਚਲ ਪਏ। ਪਿੰਡੋਂ ਬਾਹਰ ਹੀ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਮਿਲ ਗਏ, ਜਿਨ੍ਹਾਂ ਨੂੰ ਉਹ ਪਹਿਚਾਣ ਨਾ ਸਕੇ। ਭਾਈ ਲਹਿਣਾ ਜੀ ਨੇ ਗੁਰੂ ਜੀ ਤੋਂ ਹੀ ਉਨ੍ਹਾਂ ਦੇ ਡੇਰੇ ਦਾ ਅਤਾ ਪਤਾ ਪੁੱਛਿਆ। ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਆਪਣੇ ਮਗਰ-ਮਗਰ ਤੋਰ ਲਿਆ। ਉਨ੍ਹਾਂ ਨੇ ਡੇਰੇ ਵਿਚ ਪਹੁੰਚ ਕੇ ਭਾਈ ਲਹਿਣਾ ਨੂੰ ਆਪਣੀ ਘੋੜੀ ਬੰਨਣ ਵਾਸਤੇ ਕਿਹਾ ਅਤੇ ਡੇਰੇ ਅੰਦਰ ਜਾਣ ਦਾ ਰਸਤਾ ਵੀ ਦਿਖਾ ਦਿੱਤਾ। ਗੁਰੂ ਜੀ ਆਪ ਵੀ ਦੂਸਰੇ ਦਰਵਾਜ਼ੇ ਰਾਹੀਂ ਡੇਰੇ ਅੰਦਰ ਦਾਖ਼ਲ ਹੋ ਗਏ। ਥੋੜ੍ਹੇ ਸਮੇਂ ਬਾਅਦ ਭਾਈ ਲਹਿਣਾ ਜੀ ਵੀ ਅੰਦਰ ਦਾਖ਼ਲ ਹੋ ਗਏ। ਉਨ੍ਹਾਂ ਨੇ ਗੁਰੂ ਜੀ ਨੂੰ ਮੱਥਾ ਟੇਕ ਕੇ ਜਦੋਂ ਦੇਖਿਆ ਤਾਂ ਉਹ ਗੁਰੂ ਨਾਨਕ ਦੇਵ ਜੀ ਹੀ ਤਾਂ ਸਨ, ਜਿਹੜੇ ਉਨ੍ਹਾਂ ਦੇ ਅੱਗੇ-ਅੱਗੇ ਪੈਦਲ ਹੀ ਇਥੋਂ ਤੀਕ ਪੁੱਜੇ ਸਨ। ਭਾਈ ਲਹਿਣਾ ਜੀ ਜਿੱਥੇ ਗੁਰੂ ਜੀ ਦੇ ਦਰਸ਼ਨ ਕਰ ਕੇ ਧੁਰ ਅੰਦਰ ਤੀਕ ਖ਼ੁਸ਼ ਹੋ ਗਏ, ਉਥੇ ਉਹ ਗੁਰੂ ਜੀ ਨੂੰ ਰਾਹ ਵਿਚ ਨਾ ਪਹਿਚਾਨਣ ਤੇ ਸ਼ਰਮਿੰਦਾ ਵੀ ਹੋ ਰਹੇ ਸਨ। ਅਚਾਨਕ ਉਨ੍ਹਾਂ ਨੇ ਆਪਣੀ ਪਿੱਠ ਉੱਤੇ ਕਿਸੇ ਪਿਆਰ ਭਰੀ ਹੱਥ-ਛੁਹ ਨੂੰ ਅਨੁਭਵ ਕੀਤਾ, ਜਿਸ ਨਾਲ ਉਨ੍ਹਾਂ ਦਾ ਤਨ ਮਨ ਠਰ ਗਿਆ ਸੀ। ਉਹ ਮਹਾਨ ਅਤੇ ਅਭੁੱਲ ਛੁਹ ਗੁਰੂ ਨਾਨਕ ਦੇਵ ਜੀ ਦੇ ਮਿਹਰਬਾਨ ਹੱਥ ਦੀ ਹੀ ਸੀ। ਭਾਈ ਲਹਿਣਾ ਜੀ ਹੋਰ ਵੀ ਭਾਵੁਕ ਹੋ ਗਏ ਸਨ-ਗੁਰਦੇਵ, ਮੇਰੀ ਭੁੱਲ ਬਖ਼ਸ਼ੋ! ਮੈਥੋਂ ਤੁਹਾਡੀ ਬਹੁਤ ਵੱਡੀ ਬੇਅਦਬੀ ਹੋ ਗਈ ਹੈ। ਮੈਂ ਆਪਣੀ ਘੋੜੀ ਉੱਤੇ ਸਵਾਰ ਸਾਂ। ਤੁਸੀਂ ਮੇਰੇ ਅੱਗੇ-ਅੱਗੇ ਚੱਲ ਕੇ ਪੈਦਲ ਹੀ ਡੇਰੇ ਤੀਕ ਪੁੱਜੇ ਹੋ। ਇਹ ਕਹਿ ਕੇ ਭਾਈ ਲਹਿਣਾ ਜੀ ਗੁਰੂ ਜੀ ਦੇ ਚਰਨੀਂ ਲੱਗ ਗਏ। ਗੁਰੂ ਜੀ ਨੇ ਉਨ੍ਹਾਂ ਦੇ ਸਿਰ ਤੇ ਹੱਥ ਰੱਖਦਿਆਂ ਦਿਲਾਸਾ ਦਿੱਤਾ-ਉੱਠ ਭਾਈ। ਤੈਥੋਂ ਕੋਈ ਭੁੱਲ ਨਹੀਂ ਹੋਈ। ਤੂੰ ਸਾਡਾ ਪਰਾਹੁਣਾ ਸੀ। ਤੇਰਾ ਆਦਰ ਮਾਣ ਕਰਨਾ ਮੇਰਾ ਫ਼ਰਜ਼ ਬਣਦਾ ਸੀ। ਉਂਝ ਕੀ ਨਾਂ ਹੈ ਤੇਰਾ? ਤੂੰ ਕਿੱਥੋਂ ਆਇਐਂ? ਭਾਈ ਲਹਿਣਾ ਜੀ ਨੇ ਬੜੀ ਹੀ ਨਿਮਰਤਾ ਨਾਲ ਗੁਰੂ ਜੀ ਨੂੰ ਦੱਸਿਆ ਮੇਰਾ ਨਾਂ ਲਹਿਣਾ ਹੈ ਜੀ। ਮੈਂ ਸੰਘਰ ਤੋਂ ਆਇਆ ਹਾਂ ਜੀ।

ਭਾਈ ਲਹਿਣਾ ਜੀ ਦਾ ਉੱਤਰ ਸੁਣ ਕੇ ਗੁਰੂ ਜੀ ਨੇ ਹੱਸਦਿਆਂ ਕਿਹਾ–ਵਾਹ ਭਾਈ ਵਾਹ! ਜੇ ਕਰ ਤੂੰ ਲਹਿਣਾ ਹੈ, ਤਾਂ ਅਸੀਂ ਤੇਰਾ ਦੇਣਾ ਹੈ। ਚੰਗਾ ਹੋਇਆ ਤੂੰ ਆਪਣਾ ਲੈਣਾ ਆਪੇ ਹੀ ਲੈਣ ਆ ਗਿਐਂ। ਨਾਲੇ ਭਾਈ ਤੂੰ ਸਾਡੀ ਕੋਈ ਬੇਅਦਬੀ ਨਹੀਂ ਕੀਤੀ। ਲਹਿਣੇਦਾਰ ਸਦਾ ਹੀ ਆਪਣੇ ਦੇਣਦਾਰਾਂ ਦੇ ਘਰ ਘੋੜੀ ਤੇ ਚੜ੍ਹ ਕੇ ਹੀ ਆਇਆ ਜਾਇਆ ਕਰਦੇ ਨੇ। ਤੂੰ ਕੋਈ ਅਲੋਕਾਰ ਗੱਲ ਨਹੀਂ ਕੀਤੀ।

ਭਾਈ ਲਹਿਣਾ ਜੀ ਸਿਰ ਝੁਕਾਈ ਬੈਠੇ ਸਨ। ਉਨ੍ਹਾਂ ਦਾ ਮਨ ਠੰਢਾ ਸੀਤ ਹੋ ਗਿਆ ਸੀ। ਉਨ੍ਹਾਂ ਨੂੰ ਇਹ ਵੀ ਨਿਸ਼ਚਾ ਹੋ ਗਿਆ ਸੀ ਕਿ ਜੋ ਕੁਝ ਉਨ੍ਹਾਂ ਨੂੰ ਇਸ ਦਰ ਤੋਂ ਮਿਲ ਸਕਦਾ ਹੈ, ਉਹ ਹੋਰ ਕਿਤਿਉਂ ਨਹੀਂ ਮਿਲ ਸਕਦਾ। ਇਸ 'ਤੇ ਉਨ੍ਹਾਂ ਨੇ ਉੱਥੇ ਹੀ ਰਹਿਣ ਦਾ ਫ਼ੈਸਲਾ ਕਰ ਲਿਆ ਅਤੇ ਆਪਣਾ ਦੇਵੀ-ਭਗਤਾਂ ਵਾਲਾ ਭੇਸ ਵੀ ਬਦਲ ਲਿਆ :

> ਪਗ ਸੋ ਘੁੰਗਰੂ ਬਾਧੇ ਜੋਊ
> ਤਰ ਦੀਏ ਤੂਰਨ ਤਬ ਸੋਊ

ਪਰ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਸਮਝਾਇਆ "ਤੁਸੀਂ ਯਾਤਰਾ ਉੱਤੇ ਹੋ। ਤੁਸੀਂ ਜਵਾਲਾ ਜੀ ਜਾ ਕੇ ਜਵਾਲਾ ਜੀ ਦੇ ਦਰਸ਼ਨ ਕਰਨੇ ਲੋਚਦੇ ਸਓ : ਜਾਓ। ਦਰਸ਼ਨ ਕਰ ਆਓ। ਤੁਸੀਂ ਮੁੜਦਿਆਂ ਇੱਥੇ ਆ ਜਾਣਾ।" ਭਾਈ ਲਹਿਣਾ ਜੀ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ-ਮੇਰੇ ਮਿਹਰਬਾਨ; ਤੁਸੀਂ ਮੇਰੇ ਵਰਗੇ ਨਾਚੀਜ਼ ਨੂੰ ਆਪਣੇ ਚਰਨਾਂ ਵਿਚ ਸਥਾਨ ਦਿੱਤਾ ਹੈ। ਤੁਸੀਂ ਮੇਰੇ ਪਥ ਪਰਦਰਸ਼ਕ ਬਣੇ ਹੋ। ਹੁਣ ਮੈਂ ਤੁਹਾਨੂੰ ਛੱਡ ਕੇ ਕਿਤੇ ਨਹੀਂ ਜਾ ਸਕਦਾ। ਭਾਈ ਲਹਿਣਾ ਜੀ ਕਰਤਾਰਪੁਰ ਟਿਕ ਗਏ। ਉਹ ਗੁਰੂ ਜੀ ਦੀ ਸੇਵਾ ਕਰਦੇ, ਉਨ੍ਹਾਂ ਦੇ ਉਪਦੇਸ਼ ਸੁਣਦੇ। ਨਾਮ ਜਪਦੇ ਅਤੇ ਆਪਣਾ ਹਿਰਦਾ ਠਾਰਦੇ।[7]

ਇਕ ਦਿਨ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਸਮਝਾਇਆ–ਭਾਈ ਲਹਿਣਾ ਜੀ, ਇਕ ਦਿਨ ਘਰ ਵੀ ਜਾ ਆਓ। ਘਰ ਵਿਚ ਧੰਦਿਆਂ ਦੇ ਕਰਨ ਵਾਲੇ ਕਈ ਕੰਮ ਹੁੰਦੇ ਹਨ, ਕਰ ਆਓ। ਮੈਂ ਤੁਹਾਡੀ ਉਡੀਕ ਕਰਾਂਗਾ। ਗੁਰੂ ਜੀ ਦਾ ਹੁਕਮ ਮੰਨ ਕੇ ਭਾਈ ਲਹਿਣਾ ਜੀ ਵਾਪਸ ਸੰਘਰ ਚਲੇ ਗਏ। ਉਨ੍ਹਾਂ ਨੇ ਜਿੱਥੇ ਜਵਾਲਾ ਜੀ ਨੂੰ ਛੱਡ ਦਿੱਤਾ, ਉਥੇ ਉਨ੍ਹਾਂ ਨੇ ਆਪਣਾ ਪਿੰਡ ਤੇ ਆਪਣਾ ਕਾਰੋਬਾਰ ਵੀ ਛੱਡ ਦਿੱਤਾ। ਛੇਤੀ ਹੀ ਇਕ ਦਿਨ ਉਹ ਗੁਰੂ-ਪ੍ਰੇਮ ਦੇ ਬੱਧੇ ਨਵੇਂ ਨਕੋਰ ਰੇਸ਼ਮੀ ਵਸਤਰ ਪਹਿਨ ਕੇ, ਗੁਰੂ ਜੀ ਦੇ ਲੰਗਰ ਲਈ ਸਵਾ ਮਣ ਲੂਣ ਸਿਰ ਉੱਤੇ ਚੁੱਕ ਕੇ ਕਰਤਾਰਪੁਰ ਪੁੱਜ ਗਏ। ਉਨ੍ਹਾਂ ਨੇ ਮਾਤਾ ਸੁਲੱਖਣੀ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ। ਮਾਤਾ ਜੀ ਦੇ ਦੱਸਣ ਅਨੁਸਾਰ ਗੁਰੂ ਜੀ ਖੇਤ ਗਏ ਹੋਏ ਸਨ। ਖੇਤ ਪੁੱਜ ਕੇ ਉਹ ਗੁਰੂ ਜੀ ਦੇ ਚਰਨੀਂ ਲੱਗੇ। ਉਹ ਵੀ ਗੁਰੂ ਜੀ ਅਤੇ ਬਾਕੀ ਸੰਗਤਾਂ ਨਾਲ ਝੋਨੇ ਵਿਚੋਂ ਨਦੀਨ ਕੱਢਣ ਲੱਗੇ। ਪਰ ਗੁਰੂ ਜੀ ਨੇ ਉਨ੍ਹਾਂ ਨੂੰ ਹੁਕਮ ਕੀਤਾ ਕਿ ਉਹ ਕੱਢੇ ਹੋਏ ਨਦੀਨ ਦੀ ਪੰਡ ਬੰਨ੍ਹ ਕੇ ਘਰ ਪੁੱਜਦੀ ਕਰ ਦੇਵੇ। ਭਾਈ ਲਹਿਣਾ ਜੀ ਨੇ ਖਿੜੇ ਮੱਥੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਕੀਤੀ। ਗੁਰੂ ਜੀ ਦੇ ਸ਼ਾਮੀਂ ਘਰ ਪਰਤਣ ਉੱਤੇ ਜਦੋਂ ਮਾਤਾ ਜੀ ਨੇ ਭਾਈ ਲਹਿਣਾ ਜੀ ਦੇ ਨਦੀਨ ਦੇ ਚਿੱਕੜ ਨਾਲ ਲਿਬੜ ਚੁੱਕੇ ਵਸਤਰਾਂ ਦੀ ਗੱਲ ਕੀਤੀ ਤਾਂ ਗੁਰੂ ਜੀ ਨੇ ਮਾਤਾ ਜੀ ਨੂੰ ਸਮਝਾਉਂਦਿਆਂ ਕਿਹਾ–"ਲਹਿਣਾ ਜੀ ਦੇ ਸਿਰ ਤੇ ਨਦੀਨ ਦੀ ਪੰਡ ਨਹੀਂ ਸੀ, ਉਹ ਤਾਂ ਦੀਨ ਦੁਨੀ ਦਾ ਛੱਤ ਸੀ। ਇਸ ਪੁਰਖ ਨੇ ਅਜੇ ਆਪਣੇ ਮੋਢਿਆਂ ਅਤੇ ਸਿਰ 'ਤੇ ਹੋਰ ਬੜਾ ਭਾਰ ਚੁੱਕਣਾ ਹੈ। ਇਹ ਛਿੱਟਾਂ ਚਿੱਕੜ ਦੀਆਂ ਨਹੀਂ ਕੇਸਰ ਦੇ ਛਿੱਟੇ ਹਨ......।"

ਉਸੇ ਦਿਨ ਤੋਂ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਬਾਕੀ ਦੇ ਸੇਵਕਾਂ ਵਿਚੋਂ ਸਭ ਤੋਂ ਵੱਧ ਪਿਆਰੇ ਜਾਣ ਲੱਗੇ।[8] ਇਹ ਦੇਖ ਕੇ ਗੁਰੂ ਜੀ ਦੇ ਸਿੱਖਾਂ ਵਿਚ ਭਾਈ ਲਹਿਣਾ ਜੀ ਪ੍ਰਤੀ ਈਰਖਾ ਪੈਦਾ ਹੋ ਗਈ ਸੀ। ਸਿੱਖ ਭਾਈ ਲਹਿਣਾ ਜੀ ਨਾਲ ਖਾਰ ਖਾਣ ਲੱਗ ਪਏ ਸਨ। ਪਰ ਗੁਰੂ ਜੀ ਭਾਈ ਲਹਿਣਾ ਜੀ ਦੀ ਯੋਗਤਾ ਨੂੰ ਜਾਣਦੇ ਸਨ। ਉਹ ਇਕ ਅਨੋਖੀ, ਨਵੀਂ ਅਤੇ ਵੱਖਰੀ ਕੌਮ ਦੀ ਉਸਾਰੀ ਕਰਨੀ ਚਾਹੁੰਦੇ ਸਨ। ਇਹ ਕਾਰਜ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਇਸ ਕਾਰਜ ਨੂੰ ਕਿਸੇ ਅਯੋਗ ਪੁਰਖ ਦੇ ਹੱਥਾਂ ਵਿਚ ਦੇਣ ਨਾਲ ਇਹ ਕਾਰਜ ਅਧਵਾਟੇ ਰਹਿ ਸਕਦਾ ਸੀ। ਇਸ ਲਈ ਗੁਰੂ ਜੀ ਨੇ ਆਪਣੇ ਜਾਨਸ਼ੀਨ ਦੀ ਚੋਣ ਬੜੀ ਹੀ ਸਿਆਣਪ ਨਾਲ ਕਰਨੀ ਸੀ।

ਇਸ ਲਈ ਉਨ੍ਹਾਂ ਨੇ ਸਣੇ ਭਾਈ ਲਹਿਣਾ ਜੀ, ਸਾਹਿਬਜ਼ਾਦਿਆਂ ਅਤੇ ਸਿੱਖਾਂ ਦੀਆਂ ਪ੍ਰਿਖਿਆਵਾਂ ਲਈਆਂ, ਜੋ ਇਸ ਪ੍ਰਕਾਰ ਹਨ :

ਇਕ ਦਿਨ ਗੁਰੂ ਨਾਨਕ ਦੇਵ ਜੀ ਸਿੱਖ ਸੰਗਤਾਂ ਸਮੇਤ ਆਪਣੀ ਧਰਮਸਾਲਾ ਵਿਚ ਬੈਠੇ ਸਨ। ਇਤਨੇ ਵਿਚ ਮਾਤਾ ਸੁਲੱਖਣੀ ਜੀ ਵੀ ਉਨ੍ਹਾਂ ਵਿਚ ਹੀ ਜਾ ਬੈਠੇ। ਉਨ੍ਹਾਂ ਨੇ ਦੇਖਿਆ ਕਿ ਭਾਈ ਲਹਿਣਾ ਜੀ ਗੁਰੂ ਜੀ ਦੇ ਚਰਨ ਦਬਾ ਰਹੇ ਸਨ, ਜੋ ਉਨ੍ਹਾਂ ਨੂੰ ਚੰਗਾ ਨਾ ਲੱਗਾ। ਇਸ 'ਤੇ ਉਨ੍ਹਾਂ ਨੇ ਚਿੰਤਾ ਭਰੀ ਸੁਰ ਵਿਚ ਗੁਰੂ ਜੀ ਨੂੰ ਬੇਨਤੀ ਕੀਤੀ, "ਮਹਾਰਾਜਾ ਆਪ ਜੀ ਆਪਣੇ ਪੁੱਤਰਾਂ ਦੇ ਹੁੰਦਿਆਂ ਹੋਇਆਂ ਇਕ ਸੇਵਕ ਨਾਲ ਇਤਨੀ ਨੇੜਤਾ ਰੱਖਦੇ ਹੋ, ਇਹ ਠੀਕ ਨਹੀਂ।"

ਮਾਤਾ ਸੁਲੱਖਣੀ ਜੀ ਦੇ ਵਚਨ ਸੁਣ ਕੇ ਗੁਰੂ ਜੀ ਚੁੱਪ ਰਹੇ। ਇਤਨੇ ਵਿਚ ਇਕ ਬਿੱਲੀ ਆਪਣੇ ਮੂੰਹ ਵਿਚ ਅੱਧਮੋਇਆ ਚੂਹਾ ਲੈ ਕੇ ਉਥੇ ਪੁੱਜ ਗਈ। ਕਿਸੇ ਸਿੱਖ ਦੇ ਛਛਕਾਰਨ ਉੱਤੇ ਉਹ ਬਿੱਲੀ ਚੂਹੇ ਨੂੰ ਉਥੇ ਹੀ ਛੱਡ ਕੇ ਨੱਸ ਗਈ।[1] ਗੁਰੂ ਜੀ ਨੇ ਮਾਤਾ ਜੀ ਵੱਲ ਦੇਖਦਿਆਂ ਵਾਰੋ-ਵਾਰੀ ਆਪਣੇ ਪੁੱਤਰਾਂ ਨੂੰ ਹੁਕਮ ਕੀਤਾ ਕਿ ਉਹ ਉਸ ਚੂਹੇ ਨੂੰ ਚੁੱਕ ਕੇ ਬਾਹਰ ਸੁੱਟ ਆਉਣ, ਪਰ ਉਨ੍ਹਾਂ ਨੇ ਗੁਰੂ ਜੀ ਨੂੰ ਟਕੇ ਵਰਗਾ ਜਵਾਬ ਦੇ ਦਿੱਤਾ। ਅੰਤ ਨੂੰ ਗੁਰੂ ਜੀ ਨੇ ਉਹੀ ਹੁਕਮ ਭਾਈ ਲਹਿਣਾ ਜੀ ਨੂੰ ਕੀਤਾ। ਉਨ੍ਹਾਂ ਨੇ ਗੁਰੂ ਜੀ ਦੇ ਚਰਨ ਘੁੱਟਣੇ ਛੱਡ ਕੇ, ਬਿਨਾਂ ਕਿਸੇ ਹੀਲ ਹੁੱਜਤ ਦੇ ਅੱਧਮੋਇਆ ਚੂਹਾ ਚੁੱਕਿਆ ਅਤੇ ਬਾਹਰ ਸੁੱਟ ਦਿੱਤਾ।

ਗੁਰੂ ਨਾਨਕ ਦੇਵ ਜੀ ਆਪਣੇ ਸਾਹਿਬਜ਼ਾਦਿਆਂ ਦੀ ਮਾਤਾ ਨੂੰ ਇਹ ਦੱਸਣਾ ਚਾਹੁੰਦੇ ਸਨ ਕਿ ਬਿਗਾਨਾ ਪੁੱਤਰ ਆਪਣੇ ਪੁੱਤਰਾਂ ਨਾਲੋਂ ਕਿਤੇ ਵੱਧ ਆਗਿਆਕਾਰ ਹੈ। ਇਸ ਲਈ ਇਕ ਰਾਤ, ਮਾਤਾ ਜੀ ਦੀ ਹਾਜ਼ਰੀ ਵਿਚ ਆਪਣੇ ਦੋਹਾਂ ਸਾਹਿਬਜ਼ਾਦਿਆਂ ਨੂੰ ਵਾਰੋ-ਵਾਰੀ ਕਿਹਾ ਕਿ ਸਾਡੇ ਵਸਤਰ ਮੈਲੇ ਹਨ। ਰਾਵੀ ਉੱਤੇ ਜਾਓ। ਇਨ੍ਹਾਂ ਨੂੰ ਇਸੇ ਵੇਲੇ ਧੋ ਕੇ ਸੁਕਾ ਕੇ ਲੈ ਆਵੋ। ਪਰ ਅੱਗੋਂ ਦੋਵੇਂ ਪੁੱਤਰਾਂ ਨੇ ਜੁਆਬ ਦਿੱਤਾ—ਅੱਧੀ ਰਾਤ ਅੱਗੇ ਹੈ ਅਤੇ ਅੱਧੀ ਰਾਤ ਪਿੱਛੇ ਹੈ। ਬਾਹਰ ਹੱਥ ਮਾਰਿਆਂ ਵੀ ਦਿਖਾਈ ਨਹੀਂ ਦਿੰਦਾ। ਦਿਨ ਚੜ੍ਹੇ ਧੋਬੀ ਨੂੰ ਬੁਲਾ ਕੇ ਤੁਹਾਡੇ ਮੈਲੇ ਵਸਤਰ ਧੁਆ ਦਿਆਂਗੇ। ਨਾਲੇ, ਜੇਕਰ ਅਸੀਂ ਹੀ ਤੁਹਾਡੇ ਮੈਲੇ ਵਸਤਰ ਧੋਣੇ ਹਨ, ਤਾਂ ਇੰਨੇ ਸਿੱਖ ਕਾਹਦੇ ਲਈ ਹਨ?

ਫਿਰ ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਵੀ ਹੁਕਮ ਕੀਤਾ, ਪਰ ਕੋਈ ਵੀ ਸਿੱਖ ਮੈਦਾਨ ਵਿਚ ਨਾ ਨਿੱਤਰਿਆ। ਅੰਤ ਨੂੰ ਗੁਰੂ ਜੀ ਨੇ ਉਹੀ ਹੁਕਮ ਭਾਈ ਲਹਿਣਾ ਜੀ ਨੂੰ ਕੀਤਾ। ਭਾਈ ਲਹਿਣਾ ਜੀ ਸਤਿਨਾਮੁ ਕਹਿ ਕੇ, ਗੁਰੂ ਜੀ ਦੇ ਮੈਲੇ ਵਸਤਰ ਚੁੱਕ ਕੇ ਦਰਿਆ ਰਾਵੀ ਵੱਲ ਚੱਲ ਪਏ ਅਤੇ ਦਿਨ ਚੜ੍ਹਨ ਤੋਂ ਪਹਿਲਾਂ ਹੀ ਵਸਤਰ ਧੋ ਕੇ, ਸੁਕਾ ਕੇ ਪਰਤ ਆਏ।

ਗੁਰੂ ਨਾਨਕ ਦੇਵ ਜੀ ਅਜੇ ਵੀ ਆਪਣੇ ਸਾਹਿਬਜ਼ਾਦਿਆਂ ਨੂੰ ਪਰਖਣਾ ਚਾਹੁੰਦੇ ਸਨ। ਇਕ ਵਾਰ ਜਦੋਂ ਉਹ ਡੇਰੇ ਵਿਖੇ ਇਸ਼ਨਾਨ ਕਰ ਰਹੇ ਸਨ, ਤਾਂ ਉਨ੍ਹਾਂ ਦੇ ਹਥਲਾ ਕੰਹਿ (ਕਾਂਸੀ) ਦਾ ਛੰਨਾ ਨਾਲ ਲੱਗਦੇ ਚਲ੍ਹੇ ਵਿਚ ਡਿੱਗ ਪਿਆ। ਗੁਰੂ ਜੀ ਨੇ ਕੋਲ ਬੈਠੇ ਆਪਣੇ ਸਾਹਿਬਜ਼ਾਦਿਆਂ ਨੂੰ ਵਾਰੋ-ਵਾਰੀ ਚਲ੍ਹੇ ਵਿਚ ਡਿੱਗੇ ਛੰਨੇ ਨੂੰ ਕੱਢਣ ਵਾਸਤੇ ਕਿਹਾ। ਪਰ ਦੋਨਾਂ ਪੁੱਤਰਾਂ ਨੇ ਗੰਦੇ ਪਾਣੀ ਵਿਚ ਵੜਨ ਤੋਂ ਇਨਕਾਰ ਕਰਦਿਆਂ ਕਿਹਾ ਕਿ ਉਹ ਕਿਸੇ ਸੇਵਕ ਨੂੰ ਸਦਵਾ ਕੇ ਛੰਨਾ ਕੱਢ ਦਿੰਦੇ ਹਨ। ਉਹ ਇਕ ਆਮ ਛੰਨੇ ਲਈ ਆਪਣੇ ਵਸਤਰ ਅਤੇ ਹੱਥ ਗੰਦੇ ਨਹੀਂ ਕਰਨਗੇ। ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਦਾ ਉੱਤਰ ਸੁਣ ਕੇ ਭਾਈ ਲਹਿਣਾ ਜੀ ਵੱਲ ਦੇਖਿਆ। ਉਨ੍ਹਾਂ ਨੇ ਗੁਰੂ ਜੀ ਦੇ ਮੁਖੋਂ ਇਕ ਸ਼ਬਦ ਵੀ ਨਾ ਨਿਕਲਣ ਦਿੱਤਾ ਅਤੇ ਇਕ ਫੁਰਤੀ ਨਾਲ ਉਸ ਚਲ੍ਹੇ ਵਿਚ ਜਾ ਵੜੇ, ਜਿਸ ਵਿਚ ਗੁਰੂ ਜੀ ਦੇ ਹੱਥੋਂ ਛੰਨਾ ਤਿਲਕ ਕੇ ਜਾ ਡਿੱਗਾ ਸੀ। ਅਗਲੇ ਪਲ ਉਹ ਚਲ੍ਹੇ ਵਿਚਲਾ ਛੰਨਾ ਬਾਹਰ ਕੱਢ ਲਿਆਏ।

ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਵਾਰਿਸ ਦੀ ਉੱਚਿਤਤਾ ਨੂੰ ਦਰਸਾਉਣ ਲਈ ਮਾਤਾ ਸੁਲੱਖਣੀ ਜੀ ਅਤੇ ਸੰਗਤ ਦੇ ਸਾਹਮਣੇ ਭਾਈ ਲਹਿਣਾ ਜੀ ਦੀ ਇਕ ਪ੍ਰਿਖਿਆ ਹੋਰ ਲਈ। ਸਿਆਲ ਦੀ ਰੁੱਤ ਸੀ। ਅੱਧੀ ਰਾਤ ਸੀ। ਝੜੀ ਲੱਗੀ ਹੋਈ ਸੀ। ਸਿੱਟੇ ਵਜੋਂ ਗੁਰੂ ਜੀ ਦੇ ਡੇਰੇ ਦੀ ਕੰਧ ਦਾ ਇਕ ਹਿੱਸਾ ਡਿੱਗ

ਗਿਆ। ਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਅਤੇ ਸਿੱਖਾਂ ਨੂੰ ਸੁਣਾ ਕੇ ਕਿਹਾ ਕਿ ਜੇਕਰ ਡਿੱਗੀ ਕੰਧ ਦੀ ਮੁੜ ਉਸਾਰੀ ਹੁਣੇ ਹੋ ਜਾਵੇ ਤਾਂ ਅਗਲੀ ਕੰਧ ਡਿੱਗਣ ਤੋਂ ਬਚ ਜਾਵੇਗੀ। ਗੁਰੂ ਜੀ ਦੇ ਸਾਹਿਬਜ਼ਾਦਿਆਂ ਨੇ ਗੁਰੂ ਜੀ ਨੂੰ ਟਰਕਾਉਂਦਿਆਂ ਕਿਹਾ ਕਿ ਠੰਡ ਦੀ ਰੁੱਤ ਹੈ। ਰਾਤ ਦਾ ਹਨੇਰਾ ਹੈ। ਦਿਨ ਚੜ੍ਹੇ ਰਾਜ ਅਤੇ ਮਜ਼ਦੂਰ ਬੁਲਾ ਕੇ ਕੰਧ ਉਸਰਵਾ ਦਿਆਂਗੇ। ਗੁਰੂ ਜੀ ਨੂੰ ਆਪਣੇ ਪੁੱਤਰਾਂ ਦੇ ਜਵਾਬ ਤੇ ਤਸੱਲੀ ਨਾ ਹੋਈ। ਫਿਰ ਗੁਰੂ ਜੀ ਨੇ ਆਪਣੇ ਪੁਰਾਣੇ ਅਤੇ ਉੱਘੇ ਸਿੱਖਾਂ ਦੇ ਨਾਂ ਲੈ-ਲੈ ਕੇ ਵੀ ਉਨ੍ਹਾਂ ਨੂੰ ਕੰਧ ਦੀ ਮੁੜ ਉਸਾਰੀ ਕਰਵਾਉਣ ਲਈ ਹੁਕਮ ਕੀਤਾ, ਪਰ ਕਿਸੇ ਵੀ ਸਿੱਖ ਨੇ ਡਿੱਗੀ ਕੰਧ ਉਸਾਰਨ ਲਈ ਦਿਲ ਨਾ ਕੱਢਿਆ। ਅੰਤ ਨੂੰ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਹੁਕਮ ਕੀਤਾ ਕਿ ਉਹ ਹੀ ਇਸ ਸੇਵਾ ਨੂੰ ਨਿਭਾਵੇ। ਇਸ ਤੇ ਭਾਈ ਲਹਿਣਾ ਜੀ ਸਤਿ ਬਚਨ ਕਹਿ ਕੇ ਉੱਠੇ ਅਤੇ ਬਾਹਰ ਜਾ ਕੇ ਡਿੱਗੀ ਕੰਧ ਦੀ ਮੁੜ ਉਸਾਰੀ ਵਿਚ ਲੀਨ ਹੋ ਗਏ।

ਭਾਈ ਲਹਿਣਾ ਜੀ ਦੀਆਂ ਪ੍ਰਿਖਿਆਵਾਂ ਅਤੇ ਪਰਤਾਵਿਆਂ ਦਾ ਅੰਤ ਹੋ ਰਿਹਾ ਸੀ। ਗੁਰੂ ਨਾਨਕ ਦੇਵ ਜੀ ਅੰਮ੍ਰਿਤ ਵੇਲੇ ਰਾਵੀ ਦਰਿਆ ਉੱਤੇ ਇਸ਼ਨਾਨ ਕਰਨ ਜਾਂਦੇ ਹੁੰਦੇ ਸਨ। ਭਾਈ ਲਹਿਣਾ ਜੀ ਵੀ ਉਨ੍ਹਾਂ ਦੀ ਸੇਵਾ ਲਈ ਉਨ੍ਹਾਂ ਦੇ ਨਾਲ ਹੀ ਜਾਂਦੇ ਹੁੰਦੇ ਸਨ। ਭਾਈ ਲਹਿਣਾ ਜੀ ਦੀ ਗੁਰਭਗਤੀ ਦੇਖ ਕੇ ਇਕ ਸਵੇਰ ਨੂੰ ਬਾਬਾ ਬੁੱਢਾ ਜੀ, ਭਾਈ ਭਗੀਰਥ ਜੀ, ਭਾਈ ਅਜਿੱਤਾ ਜੀ ਅਤੇ ਭਾਈ ਸਾਧਾਰਨ ਜੀ ਸਿਆਲ ਦੀ ਰੁੱਤੇ, ਪਹਿਰ ਦੇ ਤੜਕੇ, ਜਦ ਠੱਕਾ ਵੱਗ ਰਿਹਾ ਸੀ ਗੁਰੂ ਜੀ ਅਤੇ ਭਾਈ ਲਹਿਣਾ ਜੀ ਦੇ ਨਾਲ ਰਾਵੀ ਉੱਤੇ ਚਲੇ ਗਏ। ਰੱਬ ਦੀ ਕੁਦਰਤ, ਮੀਂਹ ਅਤੇ ਗੜੇ ਵੀ ਵਰਨ ਲੱਗ ਪਏ। ਰੱਬੀ ਕਹਿਰ ਦੇ ਦਬਕਾਏ ਉਹ ਸਾਰੇ ਸਿੱਖ ਡੇਰੇ ਵੱਲ ਉਠ ਭੱਜੇ। ਪਰ ਭਾਈ ਲਹਿਣਾ ਜੀ ਗੁਰੂ ਜੀ ਦੇ ਵਸਤਰਾਂ ਨੂੰ ਸੀਨੇ ਨਾਲ ਲਾਈ ਇਕੱਲੇ ਹੀ ਬੈਠੇ ਰਹੇ ਕਿਉਂ ਕਿ ਭਾਈ ਲਹਿਣਾ ਜੀ ਜਾਣਦੇ ਸਨ ਕਿ ਸੇਵਕ ਆਪਣੇ ਮਾਲਕ ਨੂੰ ਭੀੜ ਪੈਣ ਤੇ ਇਕੱਲਿਆਂ ਛੱਡ ਕੇ ਅਤੇ ਬਿਨਾਂ ਆਗਿਆ ਦੇ ਕਿਵੇਂ ਕਿਧਰੇ ਚਲਿਆ ਜਾਵੇ?

ਉਪਰੋਕਤ ਪ੍ਰਿਖਿਆਵਾਂ ਅਤੇ ਪਰਤਾਵਿਆਂ ਨੇ ਇਹ ਸਿੱਧ ਕਰ ਦਿੱਤਾ ਸੀ ਕਿ ਕੇਵਲ ਭਾਈ ਲਹਿਣਾ ਜੀ ਵਿਚ ਹੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰ-ਗੱਦੀ ਸੰਭਾਲਣ ਦੀ ਯੋਗਤਾ ਹੈ। ਅੰਤ ਨੂੰ ਹਾੜ ਵਦੀ 13 (17 ਹਾੜ) ਸੰਮਤ 1596,[10] ਮੁਤਾਬਿਕ 14 ਜੂਨ, 1539 ਨੂੰ ਗੁਰੂ ਜੀ ਨੇ ਆਪਣੇ ਸਿੱਖਾਂ ਅਤੇ ਆਪਣੇ ਸਾਹਿਬਜ਼ਾਦਿਆਂ ਨੂੰ ਧਰਮਸਾਲਾ ਵਿਚ ਬੁਲਾ ਲਿਆ ਅਤੇ ਭਾਈ ਲਹਿਣਾ ਜੀ ਨੂੰ ਗੁਰਗੱਦੀ ਉੱਤੇ ਬਿਰਾਜਮਾਨ ਕਰਵਾਇਆ :

ਲਹਿਣੇ ਕੋ ਕਰਨਾਯੁਤ ਹੇਰਾ
ਲਿਯ ਪੰਚ ਪੈਸੇ ਏਕ ਨਲਯੇਰਾ
ਕੀਨ ਪਦੱਛਨ ਤੀਨ ਚੁਫੇਰੇ
ਕਰ ਤੇ ਧਰ ਕੇ ਭੇਟ ਅਗੇਰੇ[11]
ਹਾਥ ਜੋਰ ਕੈ ਸੀਸ ਨਿਵਾਯੋ
ਲਹਿਣਾ ਖਿਤ ਰਹਯੋ ਖਿਸਮਾਯੋ[12]

ਭਾਵ, ਭਾਈ ਲਹਿਣਾ ਜੀ ਦੇ ਅੱਗੇ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਗੁਰੂ ਨਾਨਕ ਦੇਵ ਜੀ ਨੇ ਮੱਥਾ ਟੇਕਿਆ। ਉਨ੍ਹਾਂ ਨੇ ਆਪਣੇ ਸਭ ਤੋਂ ਪੁਰਾਣੇ ਸਿੱਖ ਭਾਈ ਬੁੱਢਾ ਜੀ ਤੋਂ ਭਾਈ ਲਹਿਣਾ ਜੀ ਦੇ ਮਸਤਕ ਉੱਤੇ ਗੁਰਿਆਈ ਦਾ ਤਿਲਕ ਲਗਵਾਇਆ–

ਅੰਗਦ ਨਾਮ ਆਜ ਤੇਂ ਹੋਈ
ਨਿਜ ਅੰਗਨ ਤੇ ਕੀਨੋ ਤੋਹੀ[13]

ਸਿੱਖ ਕੌਮ ਦੇ ਦੂਸਰੇ ਸੱਚੇ ਪਾਤਸ਼ਾਹ ਨੂੰ ਲਹਿਣਾ ਜੀ ਤੋਂ ਗੁਰੂ ਅੰਗਦ ਦੇਵ ਜੀ ਬਣਾ ਦਿੱਤਾ ਗਿਆ। ਬਾਕੀ ਸਾਰੀ ਸੰਗਤ ਨੇ ਵੀ ਦੂਸਰੀ ਪਾਤਸ਼ਾਹੀ ਨੂੰ ਵਾਰੀ-ਵਾਰੀ ਮੱਥਾ ਟੇਕਿਆ। ਪਰ ਈਰਖਾ ਕਾਰਨ ਬਾਬਾ ਸ੍ਰੀ ਚੰਦ ਅਤੇ ਬਾਬਾ ਲਖਮੀਦਾਸ ਨੇ ਉਨ੍ਹਾਂ ਨੂੰ ਮੱਥਾ ਨਾ ਟੇਕਿਆ ਅਤੇ ਬੁੜ-ਬੁੜ ਕਰਦੇ ਹੋਏ ਆਪਣੇ ਗ੍ਰਿਹ ਵੱਲ ਚਾਲੇ ਪਾ ਗਏ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਾਹਿਬਜ਼ਾਦਿਆਂ ਦੀ ਈਰਖਾ ਨੂੰ ਦੇਖਦਿਆਂ ਗੁਰੂ ਅੰਗਦ

ਦੇਵ ਜੀ ਨੂੰ ਹੁਕਮ ਕੀਤਾ ਕਿ ਉਹ ਹੁਣ ਖਡੂਰ ਜਾ ਵੱਸਣ। ਉਹ ਆਪ ਖੁਦ ਉਨ੍ਹਾਂ ਦੀ ਸੇਵਾ ਵਿਚ ਉਥੇ ਆਇਆ ਕਰਨਗੇ। ਜਦਕਿ ਗੁਰੂ ਅੰਗਦ ਦੇਵ ਜੀ ਦਾ ਮਨ ਗੁਰੂ ਨਾਨਕ ਦੇਵ ਜੀ ਤੋਂ ਵਿੱਛੜਨ ਨੂੰ ਨਹੀਂ ਸੀ ਕਰਦਾ ਅਤੇ ਉਨ੍ਹਾਂ ਦਾ ਮਨ ਕਰਤਾਰਪੁਰ ਛੱਡਣ ਨੂੰ ਵੀ ਨਹੀਂ ਸੀ ਕਰਦਾ, ਪਰ ਆਪਣੇ ਗੁਰੂ ਜੀ ਦਾ ਹੁਕਮ ਪਾ ਕੇ ਉਹ ਖਡੂਰ ਸਾਹਿਬ ਚਲੇ ਗਏ ਅਤੇ ਉਥੇ ਇਕਾਂਤ ਵਿਚ ਰਹਿਣ ਲੱਗੇ।

## ਹਵਾਲੇ ਅਤੇ ਟਿੱਪਣੀਆਂ


1. ਪ੍ਰੋ. ਕਰਤਾਰ ਸਿੰਘ ਐਮ.ਏ., *ਸਿੱਖ ਇਤਿਹਾਸ*, ਭਾਗ-1, ਪੰਨਾ-116.
2. Dr. Vivek Ranjan, *Guru Angad Dev, Paragon of Selfless Service*, p. 58.
3. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, 1960, ਪੰਨਾ-39.
4. *ਉਹੀ*, ਪੰਨਾ-402.
5. Dr. Vivek Ranjan, *Guru Angad Dev, Paragon of Selfless Service*, p. 61.
6. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ-84.
7. ਸੋਹਨ ਸਿੰਘ ਸੀਤਲ, *ਸਿੱਖ ਇਤਿਹਾਸ ਦੇ ਸੋਮੇ, ਸੂਰਜ ਪ੍ਰਕਾਸ਼, ਸਿਧਾਂਤਕ ਤੇ ਇਤਿਹਾਸਕ ਅਧਿਐਨ*, ਪੰਨਾ-222.
8. Indubhushan Banerjee, *Evolution of the Khalsa*, p. 149.
9. ਸੋਹਨ ਸਿੰਘ ਸੀਤਲ, *ਸਿੱਖ ਇਤਿਹਾਸ ਦੇ ਸੋਮੇ, ਸੂਰਜ ਪ੍ਰਕਾਸ਼, ਸਿਧਾਂਤਿਕ ਤੇ ਇਤਿਹਾਸਕ ਅਧਿਐਨ*, ਪੰਨਾ-231-232.
10. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 39.
11. ਸੋਹਨ ਸਿੰਘ ਸੀਤਲ, *ਸਿੱਖ ਇਤਿਹਾਸ ਦੇ ਸੋਮੇ, ਸੂਰਜ ਪ੍ਰਕਾਸ਼, ਸਿਧਾਂਤਿਕ ਤੇ ਇਤਿਹਾਸਕ ਅਧਿਐਨ*, ਪੰਨਾ-333-334.
12. *ਉਹੀ*, ਪੰਨਾ-234.
13. *ਉਹੀ ਪੰਨਾ।*

# ਗੁਰੂ ਅਮਰਦਾਸ : ਜੀਵਨ ਤੇ ਬਾਣੀ ਰਚਨਾ

ਸ. ਗੁਰਮੇਲ ਸਿੰਘ

ਗੁਰੂ ਅਮਰਦਾਸ ਜੀ ਬਾਰੇ ਗੁਰੂ ਘਰ ਦੇ ਰਾਗੀ ਸਿੰਘਾਂ 'ਰਾਇ ਬਲਵੰਡਿ ਤਥਾ ਸਤੈ ਡੂਮਿ' ਨੇ 'ਪਰਬਤੁ ਮੇਰਾਣੁ' 'ਆਖ' ਕੇ, ਉਨ੍ਹਾਂ ਦੀ ਮਹਾਨ ਸ਼ਖ਼ਸੀਅਤ ਵੱਲ ਸੰਕੇਤ ਕਰ ਦਿੱਤਾ ਹੈ, ਭਾਵ ਗੁਰੂ ਅਮਰਦਾਸ ਜੀ ਵਿਸ਼ੇ-ਵਿਕਾਰਾਂ ਤੇ ਸੰਸਾਰੀ ਮੋਹ-ਮਾਇਆ ਦੇ 'ਝਖੜਿ' ਵਿਚ ਡੋਲਣ ਵਾਲੇ ਨਹੀਂ, ਉਹ ਮੇਰਾਣ ਪਰਬਤ ਵਾਂਗ ਅਡੋਲ ਹਨ ।[1] ਅਜਿਹੇ 'ਸੁਘੜੁ ਸੁਜਾਣੁ' ਮਹਾਂਪੁਰਖ ਦੇ ਜੀਵਨ-ਕਾਰਜ ਨੂੰ ਦਰਸਾਉਣ ਲਈ ਅਸੀਂ ਹਠ ਲਿਖੇ ਅਨੁਸਾਰ ਵਰਗੀਕਰਣ ਕਰਾਂਗੇ ਅਤੇ ਆਪਣੇ ਵਿਸ਼ੇ ਦੀ ਸੀਮਾ ਦਾ ਘੇਰਾ ਜ਼ਿਆਦਾਤਰ ਗੁਰੂ ਜੀ ਦੀ ਦਾਰਸ਼ਨਿਕ ਵਿਚਾਰਧਾਰਾ ਉੱਤੇ ਕੇਂਦਰਿਤ ਕਰਾਂਗੇ :

1. ਜੀਵਨ/ਸ਼ਖ਼ਸੀਅਤ/ਕਾਰਜ
2. ਰਚਨਾ
   (ੳ) ਰਚਨਾ-ਬਿਉਰਾ
   (ਅ) ਰਚਨਾ-ਵਰਗੀਕਰਣ
3. ਵਿਚਾਰਧਾਰਾ
   (ੳ) ਸਿਧਾਂਤਿਕ ਪੱਖ
   (ਅ) ਕਲਾ ਪੱਖ
4. ਸਾਰ
5. ਚੰਗੇ ਕਾਰਜਾਂ ਦੀ ਸੂਚੀ/ਜੀਵਨ ਸ੍ਰੋਤ
6. ਸੰਭਾਵੀ ਕੰਮ (ਖੋਜ-ਸੰਦਾਂ ਦੇ ਪ੍ਰਸੰਗ ਵਿਚ)

## 1. ਜੀਵਨ/ਸ਼ਖ਼ਸੀਅਤ/ਕਾਰਜ

1.1 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦਾ ਜ਼ਿਕਰ ਲਗਭਗ 26 ਵਾਰ ਵੱਖੋ-ਵੱਖ ਪ੍ਰਸੰਗਾਂ/ਅਰਥਾਂ ਤੇ ਵਿਆਕਰਨਿਕ (ਅਮਰਦਾਸ/ਸਿ/ਸੁ ਆਦਿ) ਰੂਪਾਂ ਵਿਚ ਹੋਇਆ ਹੈ । ਅਰਥ ਦੀ ਦ੍ਰਿਸ਼ਟੀ ਤੋਂ ਬਾਣੀ ਵਿਚ ਗੁਰੂ ਜੀ ਦਾ ਜ਼ਿਕਰ ਜ਼ਿਆਦਾਤਰ 'ਗੁਰੂ ਸ਼ਖ਼ਸੀਅਤ' ਅਤੇ 'ਗੁਰੂ-ਜੋਤਿ' ਦੇ ਰੂਪ ਵਿਚ ਹੋਇਆ ਹੈ । ਲਗਭਗ 4 ਥਾਵਾਂ[2] ਉੱਤੇ ਆਪ ਜੀ ਦੀ ਸ਼ਖ਼ਸੀਅਤ ਬਾਰੇ ਵਿਸ਼ੇਸ਼ ਜਾਣਕਾਰੀ ਮਿਲਦੀ ਅਤੇ ਇਸ ਤੋਂ ਇਲਾਵਾ ਇਤਿਹਾਸਿਕ ਸੰਕੇਤ ਵੀ ਮਿਲਦੇ ਹਨ ।[3]

1.2 ਭਾਈ ਗੁਰਦਾਸ ਜੀ ਦੀ ਰਚਨਾ (ਵਾਰਾਂ) ਵਿਚੋਂ, ਜਿਥੇ ਗੁਰਬਾਣੀ ਵਾਂਗ ਗੁਰੂ ਸਾਹਿਬ ਦੀ ਉੱਚ-ਆਤਮਿਕ ਸ਼ਖ਼ਸੀਅਤ ਦੇ ਦਰਸ਼ਨ ਹੁੰਦੇ ਹਨ, ਉਥੇ ਇਤਿਹਾਸਿਕ ਦ੍ਰਿਸ਼ਟੀਕੋਣ ਤੋਂ ਗੁਰੂ ਜੀ ਦਾ ਗੋਇੰਦਵਾਲ ਵਸਾਉਣ, ਗੁਰਗੱਦੀ ਪ੍ਰਾਪਤੀ ਲਈ (ਗੁਰੂ ਅੰਗਦ ਸਾਹਿਬ ਦੇ ਪੁੱਤਰ) ਦਾਸੂ ਜੀ ਆਦਿ ਦੇ ਵਿਰੋਧ ਬਾਰੇ ਸੰਕੇਤ ਮਿਲਦੇ ਹਨ[4] ਅਤੇ ਗੁਰੂ ਅਮਰਦਾਸ ਜੀ ਦੇ ਸਿੱਖਾਂ ਬਾਰੇ (ਨਾਵਾਂ/ਥਾਵਾਂ/ਗੋਤਾਂ ਆਦਿ ਦਾ) ਵੀ ਪਤਾ ਲਗਦਾ ਹੈ ।[5]

1.3 ਗੁਰੂ ਅਮਰਦਾਸ ਜੀ ਦੇ ਨਿਕਟ-ਤਤਕਾਲੀ ਜਾਂ 18ਵੀਂ-19ਵੀਂ ਸਦੀ ਦੇ ਸ੍ਰੋਤਾਂ (ਖ਼ਾਸਕਰ ਗੁਰਮੁਖੀ ਸ੍ਰੋਤਾਂ) ਵਿਚ ਗੁਰੂ ਸਾਹਿਬ ਦੇ ਜਨਮ, ਵੰਸ਼, ਜੋਤੀ-ਜੋਤਿ, ਕਾਰਜਾਂ ਆਦਿ ਬਾਬਤ ਥੋੜ੍ਹੀ ਬਹੁਤੀ ਭਿੰਨ ਜਾਣਕਾਰੀ

ਮਿਲਦੀ ਹੈ। ਇਸੇ ਤਰ੍ਹਾਂ ਆਧੁਨਿਕ ਵਿਦਵਾਨਾਂ ਵਿਚ ਵੀ ਰਾਇ-ਭਿੰਨਤਾ ਹੈ। ਇਥੇ ਇਕੱਲੇ-ਇਕੱਲੇ 'ਸ੍ਰੋਤ' ਜਾਂ 'ਰਾਇ-ਭਿੰਨਤਾ' ਨੂੰ ਵਿਚਾਰਨਾ ਤਾਂ ਸੰਭਵ ਨਹੀਂ, ਸਾਡੀ ਸੀਮਾ ਹੈ, ਪਰੰਤੂ ਗੁਰਬਾਣੀ/ਭਾਈ ਗੁਰਦਾਸ/ਮੁੱਢਲੇ ਸ੍ਰੋਤਾਂ/[6] ਆਧੁਨਿਕ ਵਿਦਵਾਨਾਂ ਆਦਿ ਤੋਂ ਕੁੱਲ ਮਿਲਾ ਕੇ, ਗੁਰੂ ਸਾਹਿਬ ਦੀ ਸ਼ਖ਼ਸੀਅਤ ਜਾਂ ਜੀਵਨ-ਅਵਧੀ ਬਾਰੇ ਜੋ ਜਾਣਕਾਰੀ ਸਪਸ਼ਟ ਹੁੰਦੀ ਹੈ, ਉਸ ਨੂੰ (ਅਤਿ ਸੰਖੇਪ ਵਿਚ) ਇੰਞ ਦਰਸਾਇਆ ਜਾ ਸਕਦਾ ਹੈ :

ਗੁਰੂ ਅਮਰਦਾਸ ਜੀ ਦਾ ਜਨਮ 5 ਮਈ, 1479 ਈ. ਨੂੰ, ਪਿੰਡ ਬਾਸਰਕੇ, (ਤਹਿ+ਜ਼ਿਲ੍ਹਾ ਅੰਮ੍ਰਿਤਸਰ) ਬਾਬਾ ਤੇਜਭਾਨ ਤੇ ਮਾਤਾ ਲੱਖੋ ਜੀ ਦੇ ਘਰ ਹੋਇਆ। 1502 ਈ. ਨੂੰ ਆਪ ਦਾ ਵਿਆਹ ਮਨਸਾ ਦੇਵੀ ਜੀ ਨਾਲ ਹੋਇਆ, ਜਿਸ ਦੇ ਉਦਰ ਤੋਂ ਦੋ ਬੇਟੀਆਂ ਬੀਬੀ ਦਾਨੀ (ਸੁਪਤਨੀ ਭਾਈ ਰਾਮਾ ਜੀ) ਤੇ ਬੀਬੀ ਭਾਨੀ (ਸੁਪਤਨੀ ਗੁਰੂ ਰਾਮਦਾਸ ਜੀ) ਅਤੇ ਦੋ ਪੁੱਤਰ ਬਾਬਾ ਮੋਹਰੀ ਤੇ ਬਾਬਾ ਮੋਹਨ ਜੀ ਪੈਦਾ ਹੋਏ।

ਸੁੱਚੇ ਇਖ਼ਲਾਕ, ਅਨਿੰਨ ਭਗਤੀ ਅਤੇ ਸੇਵਾ ਆਦਿ ਤੋਂ ਖ਼ੁਸ਼ ਹੋ ਕੇ ਜਦ 1552 ਈ. ਨੂੰ ਗੁਰੂ ਅੰਗਦ ਸਾਹਿਬ ਜੀ ਵਲੋਂ, ਆਪ ਨੂੰ ਗੁਰਿਆਈ ਦੀ ਮਹਾਨ ਜ਼ਿੰਮੇਵਾਰੀ/ਸੇਵਾ ਸੌਂਪੀ ਗਈ, ਤਾਂ ਆਪ ਨੇ ਸਿੱਖ ਲਹਿਰ ਦੇ ਵਿਕਾਸ ਲਈ ਅਨੇਕਾਂ ਜ਼ਿਕਰਯੋਗ ਕੰਮ ਕੀਤੇ, ਜਿਨ੍ਹਾਂ ਵਿਚ ਬਾਈ ਮੰਜੀਆਂ ਦੀ ਸਥਾਪਨਾ, ਬਉਲੀ (ਗੋਇੰਦਵਾਲ) ਸਾਹਿਬ ਦਾ ਨਿਰਮਾਣ, ਸਤੀ ਆਦਿਕ ਪ੍ਰਥਾ ਬੰਦ ਕਰਵਾਉਣਾ, ਸੰਗਤ, ਪੰਗਤ ਸੰਸਥਾਵਾਂ ਨੂੰ ਮਜ਼ਬੂਤ ਕਰਨਾ ਆਦਿ ਸ਼ਾਮਲ ਹਨ।

ਗੁਰੂ ਜੀ ਦਾ ਵਿਅਕਤਿਤਵ ਅਤਿ ਗੰਭੀਰ ਦਾਰਸ਼ਨਿਕ ਹੋਣ ਦੇ ਨਾਲ-ਨਾਲ ਪਿਆਰ-ਭਿੰਨਾ, ਨਿਮਰ, ਮਿੱਠਾ ਤੇ ਦਾਨਾ ਸੀ।

## 2. ਰਚਨਾ

### 2.1 ਰਚਨਾ-ਬਿਓਰਾ

ਗੁਰੂ ਅਮਰਦਾਸ ਜੀ ਦੀ ਬਾਣੀ 18 ਰਾਗਾਂ (ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ ਅਤੇ ਪ੍ਰਭਾਤੀ ਵਿਚ ਅਤੇ ਕੁਝ ਰਾਗ-ਰਹਿਤ ਹੈ, ਜਿਹੜੀ ਕਿ ਪ੍ਰਮਾਣਿਕ ਰੂਪ ਵਿਚ ਸਾਡੇ ਪਾਸ 'ਗੁਰੂ ਗ੍ਰੰਥ ਸਾਹਿਬ' ਵਿਚ ਸੁਰੱਖਿਅਤ ਹੈ। ਆਪ ਜੀ ਦੀ ਬਾਣੀ ਦੇ ਬਿਓਰਿਆਂ ਵਿਚ ਵਿਦਵਾਨਾਂ ਨੇ ਭਿੰਨ-ਭਿੰਨ ਗਿਣਤੀ ਦਿੱਤੀ ਹੈ।[8] ਜਿਸ ਦਾ ਕਾਰਨ ਵਿਦਵਾਨਾਂ ਦੁਆਰਾ ਰਚਨਾ-ਗਿਣਤੀ ਕਰਨ ਲਈ ਅਪਣਾਈਆਂ ਗਈਆਂ ਵੱਖ-ਵੱਖ ਵਿਧੀਆਂ ਹਨ। ਡਾ. ਰਤਨ ਸਿੰਘ ਜੱਗੀ ਦੁਆਰਾ ਅਪਣਾਈ ਗਈ ਵਿਧੀ (ਰਾਗ-ਕ੍ਰਮ) ਨਾਲ ਗੁਰੂ ਸਾਹਿਬ ਦੀ ਰਚਨਾ ਦਾ ਸਹੀ ਸਰਵੇਖਣ ਸਾਹਮਣੇ ਆਇਆ ਹੈ, ਫ਼ਲਸਰੂਪ ਡਾ. ਰਤਨ ਸਿੰਘ ਦੁਆਰਾ ਕੀਤੀ ਗਿਣਤੀ ਅਨੁਸਾਰ ਗੁਰੂ ਸਾਹਿਬ ਦੇ ਸ਼ਬਦ/ਸਲੋਕਾਂ ਦੀ ਕੁੱਲ ਗਿਣਤੀ 885 ਹੈ, ਜਿਨ੍ਹਾਂ ਵਿਚ 172 ਚਉਪਦੇ, 91 ਅਸ਼ਟਪਦੀਆਂ, 24 ਸੋਲਹੇ, 78 ਪਦੇ, 4 ਅਲਾਹਣੀਆਂ, 20 ਛੰਤ, 411 ਸਲੋਕ ਅਤੇ 85 ਪਉੜੀਆਂ ਹਨ। ਸੁਤੰਤਰ ਨਾਵਾਂ ਵਾਲੀਆਂ ਬਾਣੀਆਂ ਦੀ ਗਿਣਤੀ 8 ਹੈ, ਜਿਨ੍ਹਾਂ ਵਿਚ ਪਟੀ, ਵਾਰ ਗੂਜਰੀ-ਸੂਹੀ-ਰਾਮਕਲੀ-ਮਾਰੂ, ਅਲਾਹਣੀਆਂ, ਅਨੰਦੁ, ਸਤਵਾਰਾ (ਵਾਰਸਤ) ਆਦਿ ਸ਼ਾਮਲ ਹਨ।[9]

### 2.2 ਰਚਨਾ-ਵਰਗੀਕਰਣ

ਗੁਰੂ ਅਮਰਦਾਸ ਜੀ ਦੀ ਬਾਣੀ ਦਾ ਵਰਗੀਕਰਣ ਕਈ ਆਧਾਰਾਂ/ਵਿਧੀਆਂ ਦੁਆਰਾ ਕੀਤਾ ਜਾ ਸਕਦਾ ਹੈ, ਜਿਵੇਂ :

2.2.1 ਰਾਗ-ਬੱਧ ਬਾਣੀ (ਅਠਾਰਾਂ ਰਾਗਾਂ ਵਿਚਲੀ) ਅਤੇ ਰਾਗ-ਰਹਿਤ ਬਾਣੀ (ਕਬੀਰ, ਫ਼ਰੀਦ ਜੀ ਦੇ ਸਲੋਕਾਂ ਜਾਂ ਸਲੋਕ ਵਾਰਾਂ ਤੇ ਵਧੀਕ ਵਾਲੀ)

2.2.2 ਲੰਮੇਰੀਆਂ ਬਾਣੀਆਂ (ਜਿਵੇਂ ਅਨੰਦੁ, ਪਟੀ ਜਾਂ ਚਾਰੇ ਵਾਰਾਂ), ਛੋਟੇ ਅਕਾਰ ਵਾਲੀਆਂ (ਜਿਵੇਂ ਅਲਾਹਣੀਆਂ, ਸਤਵਾਰਾ) ਅਤੇ ਫੁਟਕਲ ( ਸ਼ਬਦ, ਸਲੋਕ, ਪਦੇ ਆਦਿ)

2.2.3 ਵਰਣਾਤਮਿਕ (ਜਿਵੇਂ ਪਟੀ), ਕਾਲਮਾਨ (ਜਿਵੇਂ ਸਤਵਾਰਾ) ਆਦਿ ਅਧਾਰਿਤ

2.2.4 ਵਿਸ਼ੇ ਪੱਖ ਤੋਂ (ਜਿਵੇਂ 'ਅਨੰਦੁ', ਉੱਚ-ਆਤਮਿਕ ਅਵਸਥਾ ਵਾਲੀ ਹੈ, ਜਦਕਿ 'ਵਾਰ-ਕਾਵਿ', ਸਮਾਜਕ-ਪ੍ਰਕ੍ਰਿਤੀ ਦੇ ਜ਼ਿਆਦਾ ਨੇੜੇ ਹੈ) ਦਾਰਸ਼ਨਿਕ, ਧਾਰਮਿਕ, ਸਮਾਜਕ ਆਦਿ। ਇਸ ਤਰ੍ਹਾਂ ਕਈ ਤਰੀਕਿਆਂ ਨਾਲ, ਕਈ ਆਧਾਰ ਮਿਥ ਕੇ, ਗੁਰੂ ਜੀ ਦੀ ਬਾਣੀ ਦਾ ਵਰਗੀਕਰਨ ਕੀਤਾ ਜਾ ਸਕਦਾ ਹੈ। ਅਕਾਰ ਪੱਖੋਂ (2.2.2) ਬਾਣੀ ਦਾ ਵਰਗੀਕਰਣ ਆਮ ਤੌਰ 'ਤੇ ਸੌਖਾ ਹੈ।

## 3. ਵਿਚਾਰਧਾਰਾ

### 3.1. ਸਿਧਾਂਤਿਕ ਪੱਖ

ਸਮੁੱਚੀ 'ਗੁਰਮਤਿ-ਧਾਰਾ' ਦੀ ਪ੍ਰਕ੍ਰਿਤੀ ਕੀ ਹੈ?[10] ਇਹ ਇਕ ਜਟਿਲ ਸਵਾਲ ਹੈ, ਕਿਉਂਕਿ 'ਗੁਰਮਤਿ-ਧਾਰਾ' (ਜਿਸ ਦਾ ਕੇਂਦਰ ਗੁਰਬਾਣੀ ਹੈ) ਨੇ ਕੇਵਲ ਅਧਿਆਤਮਿਕ-ਪ੍ਰਸੰਗਾਂ ਦੀ ਗੱਲ ਹੀ ਨਹੀਂ ਕੀਤੀ, ਬਲਕਿ ਜੀਵਨ-ਪ੍ਰਕ੍ਰਿਤੀ ਦੇ 'ਸਮੁੱਚ' ਨੂੰ ਸ਼ਾਮਲ ਕੀਤਾ ਹੈ। 'ਸਮੁੱਚ' ਨੂੰ ਸਾਹਮਣੇ ਰੱਖ ਕੇ ਜੀਵਨ ਦੀਆਂ ਬੁਨਿਆਦੀ ਕੀਮਤਾਂ ਤੇ ਧਰਾਤਲਾਂ ਨੂੰ ਗੁਰਬਾਣੀ ਨੇ 'ਨਾਮ', 'ਹੁਕਮ' ਆਦਿ ਦੇ ਦ੍ਰਿਸ਼ਟੀਕੋਣ ਤੋਂ ਵਿਆਖਿਆਇਆ ਹੈ।

ਗੁਰਮਤਿ-ਧਾਰਾ ਦੀ ਇਸੇ (ਸਿਧਾਂਤਿਕ) ਲੜੀ ਵਿਚ ਹੀ ਗੁਰੂ ਅਮਰਦਾਸ ਜੀ ਨੇ ਵੀ ਉਨ੍ਹਾਂ ਬੁਨਿਆਦੀ ਮਸਲਿਆਂ ਨੂੰ ਛੋਹਿਆ ਹੈ, ਜਿਸ ਦੀ ਗੱਲ ਸਮੁੱਚੀ ਗੁਰਮਤਿ-ਧਾਰਾ ਨੇ ਕੀਤੀ ਹੈ, ਇਹ 'ਮਸਲਾ' ਜਿਥੇ ਉਨ੍ਹਾਂ ਨੂੰ ਵਿਰਾਸਤ (ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਸਾਹਿਬ ਦੀ ਬਾਣੀ ਦੇ ਰੂਪ ਵਿਚ) ਵਿਚ ਮਿਲਦਾ ਹੈ, ਉਥੇ ਇਨ੍ਹਾਂ ਦਾ ਉੱਲੇਖ ਗੁਰੂ ਸਾਹਿਬ ਦੇ ਆਪਣੇ ਨਿਜਤਵ ਦੇ ਮੌਲਿਕ ਅਨੁਭਵ 'ਤੇ ਆਧਾਰਿਤ ਹੈ, ਕਿਸੇ ਹੋਰ ਪੂਰਵਵਰਤੀ ਪ੍ਰਣਾਲੀ ਜਾਂ ਚਿੰਤਨ ਦਾ ਅਨੁਕਰਣ ਜਾਂ ਰੂਪਾਂਤਰਣ ਨਹੀਂ।[11] ਇਸ ਵਿਲੱਖਣ ਮੌਲਿਕ ਅਨੁਭਵ ਦਾ ਪ੍ਰਗਟਾਅ ਗੁਰੂ ਸਾਹਿਬ ਕਾਵਿ-ਮਾਧਿਅਮ ਰਾਹੀਂ ਸਮਕਾਲੀ ਜਾਂ ਰੂੜ੍ਹ-ਹੋ ਚੁੱਕੀਆਂ ਧਾਰਾਵਾਂ ਦੇ ਮੁਹਾਵਰੇ ਰਾਹੀਂ ਕਰਦੇ ਹਨ, ਇਹ ਮੁਹਾਵਰਾ ਕੇਵਲ ਸਮਕਾਲੀ ਹੀ ਨਹੀਂ ਬਲਕਿ ਸਦੀਆਂ ਤੋਂ 'ਲੋਕ-ਮਾਨਸ' ਵਿਚ ਇਸ ਦੀ ਥਾਂ ਹੈ।

ਮਨੁੱਖੀ-ਚਿੰਤਨ ਦੇ ਸਾਹਮਣੇ ਬੇਅੰਤ 'ਮਸਲਿਆਂ' ਵਿਚੋਂ ਤਿੰਨ ਬੁਨਿਆਦੀ ਮਸਲੇ (ਜਾਂ ਸੌਖੇ ਰੂਪ ਵਿਚ ਕਹੋ 'ਸਵਾਲ') ਹਨ, ਜਿਨ੍ਹਾਂ ਨੂੰ ਦਰਸ਼ਨ (philosophy) 'ਪਰਾਭੌਤਿਕ' (metaphysics) ਸਿਰਲੇਖ ਹੇਠ ਵਿਚਾਰਦਾ ਹੈ :

3.1.1 ਪਰਮਸਤਿ (Ultimate Reality)

3.1.2 ਸ੍ਰਿਸ਼ਟੀ (Creation)

3.1.3 ਜੀਵਨ (Life)

ਇਨ੍ਹਾਂ ਬੁਨਿਆਦੀ ਮਸਲਿਆਂ ਨੂੰ ਗੁਰੂ ਸਾਹਿਬ ਨੇ ਆਪਣੇ ਮੌਲਿਕ ਅਨੁਭਵ ਦੁਆਰਾ ਗੁਰਬਾਣੀ ਰਾਹੀਂ ਕਵਿਤਾ ਦੀ ਸ਼ਕਲ ਵਿਚ ਪ੍ਰਗਟ ਕੀਤਾ ਹੈ, ਪਰ ਇਹ ਪ੍ਰਸੰਗ ਬਾਣੀ ਵਿਚ ਕਿਸੇ ਤਾਰਕਿਕ ਤਰਤੀਬ ਵਿਚ ਨਹੀਂ ਆਏ, ਸਗੋਂ ਇਹ ਸਹਿਜ ਸੁਭਾਅ ਹੀ ਵੱਖ-ਵੱਖ ਪ੍ਰਸੰਗਾਂ ਵਿਚ ਉਪਲਬਧ ਹੁੰਦੇ ਹਨ। ਇਥੇ ਇਨ੍ਹਾਂ ਪ੍ਰਸੰਗਾਂ ਨੂੰ ਇਕ ਤਾਰਕਿਕ ਤਰਤੀਬ ਵਿਚ ਵਿਉਂਤ ਕੇ ਸੰਖੇਪ ਵਿਸ਼ਲੇਸ਼ਣ ਕੀਤਾ ਜਾਂਦਾ ਹੈ :

#### 3.1.1 ਪਰਮਸਤਿ

ਅੰਤਿਮ ਸਤਿ ਕੀ ਹੈ? ਜਾਂ ਕੋਈ ਹੈ ਵੀ? ਮਨੁੱਖੀ ਚਿੰਤਨ ਦਾ ਸਭ ਤੋਂ ਮੁੱਢਲਾ ਸਵਾਲ ਹੈ। ਦੁਨੀਆਂ ਦੀਆਂ ਧਾਰਮਿਕ-ਪਰੰਪਰਾਵਾਂ ਆਪੋ-ਆਪਣੇ ਸਮਾਜਕ-ਭੂਗੋਲਿਕ, ਲੋਕ-ਧਾਰਮਿਕ ਆਧਾਰਾਂ ਉੱਪਰ ਅੰਤਿਮ ਸਤਿ ਲਈ ਰੱਬ, ਯਾਹੋਵਾ, ਰਾਮ, ਵਾਹਿਗੁਰੂ ਆਦਿ ਨਾਂ ਦਿੰਦੀਆਂ ਹਨ। ਕਈ ਦਾਰਸ਼ਨਿਕ, ਧਾਰਮਿਕ ਪ੍ਰਣਾਲੀਆਂ (ਬੁੱਧ, ਜੈਨ ਆਦਿ) ਨੇ ਅਜਿਹੀ ਹੋਂਦ ਤੋਂ ਸਪਸ਼ਟ ਇਨਕਾਰ ਵੀ ਕੀਤਾ ਹੈ। ਗੁਰਮਤਿ-ਦਰਸ਼ਨ ਦੀ ਸਮੁੱਚੀ ਉਸਾਰੀ, ਪਰਮਸਤਾ ਦੀ ਹੋਂਦ ਪ੍ਰਤੀ ਅਤਿ ਦਰਜੇ ਦੀ ਨਿਸ਼ਠਾ ਤੋਂ ਸਰਾਪਿਤ ਹੋਏ ਭਾਵਾਤਮਿਕ 'ਸੰਬੰਧਾਂ' ਅਤੇ

ਚਿੰਤਨ ਦੇ ਗਹਿਰ-ਗੰਭੀਰ 'ਪ੍ਰਬੰਧਾਂ' ਵਿਚੋਂ ਸਥਾਪਿਤ ਹੋਈ ਹੈ। ਦੂਜੇ ਸ਼ਬਦਾਂ ਵਿਚ ਗੁਰਮਤਿ ਦਾ ਪਰਮਸਤਿ ਜਿਥੇ ਭਾਵਾਤਮਿਕ ਸੰਬੰਧਾਂ ਵਿਚ ਦਿਆਲੂ, ਮਿਹਰਵਾਨ, ਮਾਤਾ-ਪਿਤਾ ਆਦਿ ਹੈ, ਉਥੇ ਪ੍ਰਾਭੌਤਿਕ ਪੱਖ ਤੋਂ ਅਗਮ-ਅਗੋਚਰ, ਅਟਲ, ਡੂੰਘਾ ਤੇ ਹਰ ਪੱਖੋਂ ਬੇਅੰਤ ਹੈ। ਸਮੁੱਚੇ ਵਿਸਤਾਰ ਉਸ 'ਇਕ' ਦਾ ਹੀ ਪ੍ਰਗਟਾਵਾ ਹੈ ਅਤੇ 'ਸਦੀਵਤਾ' ਦਾ ਗੁਣ ਕੇਵਲ ਉਸੇ ਦਾ ਹੈ। ਭਾਵਾਤਮਿਕ ਸੰਬੰਧਾਂ ਵਿਚਲਾ ਪਰਮਸਤਿ, ਜਦ ਲੋਕਾਈ ਦੇ ਅੰਗ-ਸੰਗ ਅਤੇ ਪ੍ਰਗਟਾਵੇ ਰੂਪ ਵਿਚ ਪ੍ਰਤੱਖ ਹੈ, ਤਾਂ ਧਰਮ ਦੀ ਤਕਨੀਕੀ ਬੋਲੀ ਵਿਚ ਉਹ 'ਸਰਗੁਣ' ਹੈ, ਇਸ ਤੋਂ ਉਲਟ, ਜਦ ਅਗਮ-ਅਗੋਚਰ 'ਸਦੀਵਤਾ' ਬੇਅੰਤ-ਬੇਅੰਤ 'ਸੱਤੇ' ਤੇ, ਪਰ੍ਹੇ ਤੋਂ ਪਰ੍ਹੇ, ਮਨੁੱਖੀ-ਸੋਚ ਤੋਂ ਲਾਂਭੇ ਹੈ ਤਾਂ 'ਨਿਰਗੁਣ' ਹੈ। ਇਸ ਤਰ੍ਹਾਂ ਗੁਰੂ ਅਮਰਦਾਸ ਜੀ ਦੀ ਬਾਣੀ ਵਿਚ 'ਪਰਮਸਤਿ' ਦਾ ਚਾਰ-ਪ੍ਰਕਾਰੀ ਸਰੂਪ ਨਿਸ਼ਚਿਤ ਹੁੰਦਾ ਹੈ :

(ੳ) ਨਿਰਗੁਣ
(ਅ) ਸਰਗੁਣ
(ੲ) ਇਕ (Oneness, The One)
(ਸ) ਸਦੀਵੀ

ਭਾਵੇਂ 'ਇਕ' ਅਤੇ 'ਸਦੀਵੀ' ਉਸ ਦੀ ਹੋਂਦ ਦੇ 'ਲੱਛਣ' ਹਨ, ਪਰ ਵਿਆਪਕ ਅਰਥਾਂ ਵਿਚ ਇਹ 'ਸਰੂਪ' (nature) ਵਜੋਂ ਹੀ ਸਾਹਮਣੇ ਆਉਂਦੇ ਹਨ। ਗੁਰੂ ਸਾਹਿਬ ਦੀ ਬਾਣੀ ਵਿਚ ਇਸ ਗੱਲ ਦਾ ਵਾਰ-ਵਾਰ ਉੱਲੇਖ ਮਿਲਦਾ ਹੈ।

(ੳ) ਨਿਰਗੁਣ ਦਾ ਸ਼ਾਬਦਿਕ ਅਰਥ ਹੈ, 'ਗੁਣ-ਰਹਿਤ' ਜਾਂ 'ਬਿਨਾਂ ਗੁਣਾਂ ਦੇ', ਪਰ ਤਕਨੀਕੀ ਭਾਵ ਵਿਚ ਇਸ ਦਾ ਅਰਥ ਹੈ 'ਗੁਣ-ਅਤੀਤ' ਜਾਂ 'ਗੁਣਾਂ ਤੋਂ ਬਾਹਰਾ'। ਰਚਨਾ ਕਰਨ ਤੋਂ ਪਹਿਲਾਂ ਅਕਾਰ-ਰਹਿਤ, 'ਨਿਰੰਕਾਰ' ਜਦੋਂ ਇਕਲਾ 'ਇਕ' ਸੀ ਤਾਂ ਨਿਰਗੁਣ ਵੀ ਸੀ :

ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥ (ਪੰਨਾ-੫੦੯)

'ਗੁਪਤੁ' ਤੋਂ 'ਪਰਗਟੁ' ਜਾਂ ਜਦੋਂ ਉਹ 'ਨਿਰਗੁਣ' ਤੋਂ 'ਸਰਗੁਣ' ਹੋਇਆ, ਤਾਂ ਉਸ ਦਾ ਵਾਸਤਵਿਕ ਸਰੂਪ (ਨਿਰਗੁਣ) ਪਰਿਵਰਤਿਤ ਨਹੀਂ ਹੁੰਦਾ, ਬਲਕਿ 'ਜੋਤਿ' ਰੂਪ ਹੋ ਕੇ ਉਹ ਹਰ ਥਾਂ ਵਸਣ ਲੱਗ ਜਾਂਦਾ ਹੈ :

ਗੁਪਤੁ ਪਰਗਟੁ ਵਰਤੈ ਸਭ ਥਾਈ
ਜੋਤੀ ਜੋਤਿ ਮਿਲਾਵਣਿਆ ॥ (ਪੰਨਾ-੧੨੦)

ਸਬਦੁ ਦੀਪਕੁ ਵਰਤੈ ਤਿਹੁ ਲੋਇ ॥ (ਪੰਨਾ-੬੬੪)

(ਅ) ਸਰਗੁਣ ਦਾ ਭਾਵ ਹੈ, 'ਸਭ ਗੁਣ ਸੰਪੰਨ'। 'ਨਿਰਗੁਣ' ਜਦੋਂ 'ਸਰਗੁਣ' ਸਰੂਪ ਵਿਚ ਦ੍ਰਿਸ਼ਟਮਾਨ ਹੁੰਦਾ ਹੈ, ਤਾਂ ਇਸ ਵਰਤਾਰੇ ਦੀ ਵਿਧੀ 'ਹੁਕਮ' ਹੈ, ਜਾਂ ਦੂਜੇ ਸ਼ਬਦਾਂ ਵਿਚ ਨਿਰਗੁਣ 'ਆਪਣੇ' ਕਿਸੇ 'ਅਸੀਮੀ' 'ਹੁਕਮ' ਕਰਕੇ ਬੇਅੰਤ ਪਾਸਾਰਿਆਂ ਵਿਚ ਆ 'ਪਰਗਟ' ਹੁੰਦਾ ਹੈ :

ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਥਾਇ ਤ੍ਰਿਣਿ ॥ (ਪੰਨਾ-੯੪੯)

ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥ (ਪੰਨਾ-੩੭)

ਜਦੋਂ ਸਰਗੁਣ ਸਰੂਪ ਵਿਚ 'ਪਰਮਸਤਿ' ਜੀਵਾਂ ਦੀਆਂ ਭਾਵਨਾਵਾਂ ਵਿਚ ਨਿਰੂਪਤ ਹੁੰਦਾ ਹੈ ਤਾਂ ਇਹੋ ਉਹ ਬਖ਼ਸ਼ਿਸ਼ਾਂ ਕਰਨ ਵਾਲਾ ਰਹੀਮ, ਮਿਹਰਵਾਨ ਆਦਿ 'ਸਰੂਪ' ਵਜੋਂ ਸਾਹਮਣੇ ਆਉਂਦਾ ਹੈ :

ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ ॥ (ਪੰਨਾ-੯੫੧)

(ੲ) ਜਦੋਂ 'ਪਰਮਸਤਾ' ਨੂੰ 'ਇਕ' ਕਿਹਾ ਜਾਂਦਾ ਹੈ, ਤਾਂ ਇਸ ਦਾ ਭਾਵ ਹੈ ਕਿ ਜੋ ਕੁਝ ਵੀ ਦਿਸਦਾ/ਅਣ-ਦਿਸਦਾ ਹੈ, ਇਹ ਸਭ ਇਕ ਦਾ ਹੀ ਪ੍ਰਗਟ ਰੂਪ ਹੈ । ਗੁਰੂ ਅਮਰਦਾਸ ਜੀ ਅਨੁਸਾਰ 'ਨਿਰਗੁਣ' ਤੇ 'ਸਰਗੁਣ' ਦੀ ਦ੍ਵੈਤ ਨਹੀਂ ਹੈ, ਰਚਨਾ ਦੀ ਹੋਂਦ ਤੋਂ ਪਹਿਲਾਂ ਵਾਲਾ 'ਨਿਰਗੁਣ' ਹੀ ਆਪਣਾ 'ਵੇਸ' ਬਦਲਕੇ 'ਸਰਗੁਣ' ਹੋਇਆ ਹੈ । ਇਥੇ 'ਦੂਜੇ ਭਾਵ' ਜਾਂ 'ਦੂਈ' ਦੀ ਹੋਂਦ ਨਹੀਂ । ਗੁਰੂ ਅਮਰਦਾਸ ਜੀ ਨੇ ਸਮਾਜ ਅਤੇ ਪ੍ਰਕ੍ਰਿਤੀ ਵਿਚੋਂ ਪ੍ਰਤੀਕ ਲੈ ਕੇ 'ਪਰਮਸਤਿ' ਦੇ 'ਇਕਤਵੀ' ਸਰੂਪ ਨੂੰ ਇਸ ਤਰ੍ਹਾਂ ਦਰਸਾਇਆ ਹੈ :

ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ॥
ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ॥ (ਪੰਨਾ-੫੧੭)

(ਸ) ਜੋ ਪੈਦਾ ਹੋਇਆ ਹੈ ਇਸ ਨੇ ਬਿਨਸ ਜਾਣਾ ਹੈ, ਪਰ 'ਸਦੀਵਤਾ' ਉਸ ਇਕ ਦੀ ਹੀ ਬਣੀ ਰਹਿਣੀ ਹੈ, ਦੂਜੇ ਸ਼ਬਦਾਂ ਵਿਚ 'ਨਿਰਗੁਣ' ਨੇ ਜੋ 'ਸਰਗੁਣ' ਪਸਾਰਾ ਕੀਤਾ ਹੈ, ਇਹ 'ਥੋੜ੍ਹ-ਚਿਰਾ' ਹੈ, ਸਦੀਵੀ ਰੂਪ ਵਿਚ ਉਸ ਦੀ ਹਸਤੀ ਕਾਇਮ ਰਹਿਣੀ ਹੈ । ਗੁਰੂ ਜੀ ਨੇ ਬਾਣੀ ਵਿਚ 'ਪਰਮਸਤਾ' ਦੀ ਸਦੀਵਤਾ ਨੂੰ ਸੰਕੇਤ ਕਰਦੇ ਕਈ ਸ਼ਬਦ 'ਸਦਾ', 'ਸਚੁ', 'ਅਮਰ', 'ਜੁਗ ਜੁਗ', 'ਅਕਾਲ', 'ਅਚੁਤ' ਆਦਿ ਵਰਤੇ ਹਨ :

ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਇ ॥ (ਪੰਨਾ-੫੮੩)

### 3.1.2 ਸ੍ਰਿਸ਼ਟੀ

ਜੋ ਪੈਦਾ ਕੀਤੀ ਗਈ ਹੈ, ਸਿਰਜੀ ਗਈ ਹੈ, ਉਹ ਸ੍ਰਿਸ਼ਟੀ ਹੈ । ਗੁਰਮਤਿ ਅਨੁਸਾਰ 'ਅਕਾਲ' ਦੀ 'ਕਾਲਗਤ' ਸਥਿਤੀ, 'ਨਿਰਗੁਣ' ਦਾ 'ਸਰਗੁਣ' ਸਰੂਪ, 'ਗੁਪਤ' ਦਾ 'ਪਰਗਟ' ਹੋਣਾ, ਇਹ ਸ੍ਰਿਸ਼ਟੀ ਹੈ । ਰਚਨਾ ਬਾਰੇ ਦਾਰਸ਼ਨਿਕ ਪੱਧਰ ਉੱਤੇ ਉਠਾਏ ਜਾਂਦੇ ਲਗਭਗ ਹਰੇਕ ਮੁੱਢਲੇ ਸਵਾਲ ਦਾ ਜਵਾਬ, ਆਪਣੀ ਤਰ੍ਹਾਂ ਨਾਲ ਗੁਰੂ ਅਮਰਦਾਸ ਜੀ ਦੀ ਬਾਣੀ ਵਿਚੋਂ ਮਿਲ ਜਾਂਦਾ ਹੈ । ਰਚਨਾ ਬਾਬਤ ਆਮ ਸਵਾਲ ਇਸ ਦੇ ਰਚਨ ਸਮੇਂ, ਕ੍ਰਿਆਵਾਂ, ਇਸ ਦੇ ਸਰੂਪ, ਵਿਧੀ (ਰਚਨਾ-ਪ੍ਰਕ੍ਰਿਆ), ਸੀਮਾ ਆਦਿ ਹਨ । ਭਾਰਤੀ ਪਰੰਪਰਾ ਵਿਚ ਰਚਨਾ ਦੇ ਉੱਲੇਖ ਨਾਲ 'ਮਾਇਆ', 'ਯੁਗ' ਆਦਿ ਸੰਕਲਪਾਂ ਦੀ ਚਰਚਾ ਵੀ ਕੀਤੀ ਜਾਂਦੀ ਹੈ, ਗੁਰੂ ਅਮਰਦਾਸ ਜੀ ਨੇ ਇਨ੍ਹਾਂ ਸੰਕਲਪਾਂ (ਖ਼ਾਸਕਰ 'ਮਾਇਆ') ਨੂੰ ਵੀ ਪੁਰਾਤਨ ਮੁਹਾਵਰੇ ਤੇ ਸ਼ਬਦਾਵਲੀ ਰਾਹੀਂ ਨਵੇਂ (ਗੁਰਮਤਿ) ਦ੍ਰਿਸ਼ਟੀਕੋਣ ਤੋਂ ਵਿਆਖਿਆਇਆ ਹੈ ।

ਗੁਰੂ ਸਾਹਿਬ ਅਨੁਸਾਰ ਇਹ ਰਚਨਾ ਅਨਾਦੀ ਨਹੀਂ, ਸਾਦੀ ਹੈ, ਭਾਵ ਰਚੀ ਗਈ ਹੈ ਅਤੇ ਇਸ ਦੀ ਰਚਨਾ ਪ੍ਰਕ੍ਰਿਆ (ਵਿਧੀ) ਅਗੰਮੀ 'ਹੁਕਮ' ਦੀ ਖੇਡ ਹੈ :

ਨਿਰੰਕਾਰਿ ਆਕਾਰੁ ਉਪਾਇਆ ॥ (ਪੰਨਾ-੧੦੬੬)

ਹੁਕਮੇ ਹੀ ਸਭੁ ਜਗਤੁ ਉਪਾਇਆ ॥ (ਪੰਨਾ ੧੦੫੫)

'ਰਚਨਾ' ਰਚਨ ਤੋਂ ਆਦਿ 'ਸਮਾਂ' ਨਿਰੋਲ 'ਸੁੰਨ' ਜਾਂ 'ਧੁੰਧ' ਦਾ 'ਸਮਾਂ' ਹੈ । ਇਸ 'ਧੁੰਧੂਕਾਰੇ' ਦੇ 'ਸਮੇਂ' (ਜਦੋਂ ਸਮਾਂ ਨਹੀਂ ਸੀ), ਉਹ ਕੇਵਲ ਆਪ ਹੀ ਆਪ ਸੀ, ਉਸ 'ਸਮੇਂ' ਦਾ ਬਿਆਨ ਕਰ ਸਕਣਾ ਮਨੁੱਖੀ-ਚੇਤਨਾ ਦੇ ਵਸ ਨਹੀਂ । ਇਸ 'ਵਕਤ', ਜੋ ਉਸ ਨੂੰ 'ਭਾਅ' ਕਿਹਾ ਸੀ, ਬਸ ਉਹੀ ਸੀ :

ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥ (ਪੰਨਾ-੫੦੯)

'ਸੁੰਨ-ਸਰੂਪ' ਵਿਚ ਜਦੋਂ 'ਹੁਕਮ' ਦੀ ਖੇਡ ਵਾਪਰਦੀ ਹੈ ਤਾਂ ਉਹ ਜੀਵਨ/ਆਕਾਰਾਂ ਦੇ ਲੱਖਾਂ ਦਰਿਆ ਹੋ ਕੇ 'ਵਗ' ਪੈਂਦਾ ਹੈ, ਇਸ ਅਸਗਾਹ ਪ੍ਰਵਾਹ ਦੀ 'ਗਣਤ' ਗਿਣਨ ਵਿਚ ਨਹੀਂ ਆਉਂਦੀ :

ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥ (ਪੰਨਾ ੭੮੬)

ਰਚਨਾ ਵਿਚ ਆ ਕੇ (ਜਾਂ ਰਚਨਾ ਰੂਪ ਹੋ ਕੇ) ਉਸ ਦੇ ਵਾਸਤਵਿਕ ਸਰੂਪ ਵਿਚ ਅੰਤਰ ਨਹੀਂ ਆਇਆ :

ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ ॥ (ਪੰਨਾ-੬੫੫)

ਜਗਤ-ਪ੍ਰਪੰਚ ਦੀ ਪ੍ਰਕ੍ਰਿਤੀ ਨਾਲ ਜੁੜਿਆ ਅਹਿਮ ਸਵਾਲ ਇਸ ਪਸਾਰੇ ਦੇ ਸਰੂਪ (nature) ਬਾਰੇ ਹੈ। ਕੀ ਇਹ ਰਚਨਾ ਝੂਠ, ਧੋਖਾ ਜਾਂ ਮਾਇਆ ਹੈ? ਜਾਂ ਇਸ ਦੀ ਕੋਈ ਵਾਸਤਵਿਕ ਹੋਂਦ ਹੈ? ਭਾਰਤੀ-ਪਰੰਪਰਾ (ਸ਼ੰਕਰ ਦੇ ਅਦ੍ਵੈਤਵਾਦ) ਨੇ ਇਸ ਪਸਾਰੇ ਨੂੰ 'ਮਾਇਆ' ਕਿਹਾ ਹੈ, ਜਿਸ ਦਾ ਭਾਵ ਕਿ ਇਸ ਸ੍ਰਿਸ਼ਟੀ ਦੀ ਅਸਲ ਵਿਚ ਕੋਈ 'ਹੋਂਦ' ਨਹੀਂ, ਇਹ 'ਧੋਖਾ' ਜਾਂ 'ਭਰਮ' ਹੈ, ਪਰੰਤੂ ਗੁਰੂ ਅਮਰਦਾਸ ਜੀ ਨੇ 'ਮਾਇਆ' ਜਗਤ-ਪ੍ਰਪੰਚ ਦੇ ਸੰਦਰਭ ਵਿਚ ਨਹੀਂ ਲਈ। ਗੁਰੂ ਜੀ ਅਨੁਸਾਰ ਜਗਤ ਮਾਇਆ ਨਹੀਂ, ਸਗੋਂ ਇਸ ਜਗਤ-ਪ੍ਰਪੰਚ ਦਾ ਉਹ 'ਮੋਹ' ਹੈ, ਜਿਹੜਾ 'ਜੀਵ' ਨੂੰ ਆਪਣੇ 'ਅਸਲੇ' ਤੋਂ ਵਿਛੋੜ ਦਿੰਦਾ ਹੈ, ਇਸ ਤਰ੍ਹਾਂ, ਮਾਇਆ, 'ਜੀਵ' ਅਤੇ 'ਅਸਲੇ' ਦੇ ਵਿਛੋੜੇ ਦਾ ਇਕ 'ਕਾਰਨ' ਹੈ :

ਏਹ ਮਾਇਆ ਜਿਤੁ ਹਰਿ ਵਿਸਰੈ
ਮੋਹ ਉਪਜੈ ਭਾਉ ਦੂਜਾ ਲਾਇਆ ॥ (ਪੰਨਾ-੯੨੧)

ਇਸੇ ਤਰ੍ਹਾਂ ਜਗਤ-ਪਸਾਰਾ ਮਾਇਆ ਨਹੀਂ, ਬਲਕਿ ਤਿੰਨ-ਗੁਣਾਂ ਵਿਚ ਵਿਚਰਨ ਵਾਲੇ ਜੀਵ ਦੀ 'ਬਿਰਤੀ' (ਦ੍ਰਿਸ਼ਟੀਕੋਣ) ਮਾਇਆ ਹੈ।[12] ਜਗਤ ਪਸਾਰੇ ਦੀ ਤਾਂ ਵਾਸਤਵਿਕ 'ਹੋਂਦ' ਹੈ :

ਸੋ ਪ੍ਰਭੁ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ ॥ (ਪੰਨਾ-੧੧੩੫)

ਪਰੰਤੂ ਜਗਤ ਵਿਵਹਾਰਿਕ ਅਰਥਾਂ ਵਿਚ ਹੀ 'ਸਾਚਾ' ਹੈ। 'ਮਾਲੀ' ਅਕਾਲਪੁਰਖ ਦੀ ਇਹ ਭਾਂਤ-ਸੁਭਾਂਤੀ 'ਵਾੜੀ'[13] ਸਦੀਵੀ ਨਹੀਂ, ਇਕ-ਨ-ਇਕ ਦਿਨ ਇਹ ਜਗਤ-ਰੂਪ 'ਵਾੜੀ' 'ਉਜੜ' ਜਾਣੀ ਹੈ।

ਅਸਲ ਵਿਚ ਇਸ ਬੇਅੰਤ ਕੌਤਕਾਂ ਵਾਲੇ ਅਸਗਾਹ ਪਸਾਰੇ ਦੀ (ਹਰੇਕ-ਪਖ ਤੋਂ) ਕੀਮਤ, ਮਨੁੱਖ, ਸੀਮਿਤ ਸੋਝੀ ਹੋਣ ਕਰਕੇ, ਜਾਣ/ਪਾ ਨਹੀਂ ਸਕਦਾ। ਇਸ ਦੀ ਅਸਲ 'ਹਕੀਕਤ' ਤਾਂ ਉਹੀ ਜਾਣਦਾ ਹੈ, ਜੋ ਇਸ 'ਕਿਰਤ' ਦਾ 'ਕਾਰਨ' ਹੈ :

ਕਰਤੇ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ ॥ (ਪੰਨਾ-੭੮੭)

### 3.1.3 ਜੀਵਨ

ਬ੍ਰਹਿਮੰਡ ਵਿਚ ਨਿੱਕੀ ਜਿਹੀ ਥਾਂ ਇਸ ਧਰਤੀ ਉੱਪਰ 'ਜੀਵਨ' ਦਾ ਆਗਮਨ ਇਕ ਬੜਾ ਅਚੰਭੇ ਭਰਿਆ 'ਕ੍ਰਿਸ਼ਮਾ' ਹੈ। ਪਰਮਸਤਾ ਤੇ ਬੇਅੰਤ ਭੌਤਿਕ ਪਸਾਰੇ ਤੋਂ ਬਾਅਦ ਮਨੁੱਖੀ-ਚੇਤਨਾ ਤੇ ਚਿੰਤਨ ਸਾਹਮਣੇ 'ਜੀਵਨ' ਹੀ ਇਕ ਰਹੱਸਮਈ ਬੁਝਾਰਤ ਹੈ। ਜਗਤ ਦੇ ਪਸਾਰੇ ਨੂੰ ਸਮਝਣ ਹਿਤ ਮਨੁੱਖ ਨੇ ਇਸ ਨੂੰ ਟੁਕੜਿਆਂ ਵਿਚ ਵੰਡਿਆ ਹੈ। ਇਸੇ ਤਰ੍ਹਾਂ 'ਜੀਵਨ' ਦੀ 'ਬੁਝਾਰਤ' 'ਬੁਝਣ' ਲਈ ਮਨੁੱਖ ਨੇ ਇਸ ਦੇ ਦੋ ਰੂਪ ਮੁੱਖ ਤੌਰ ਉੱਤੇ ਕੀਤੇ ਹਨ :

(ੳ) ਜੜ੍ਹ-ਸੰਸਾਰ (inanimate world)
(ਅ) ਜੀਵੰਤ-ਸੰਸਾਰ (animate world)

ਜੀਵੰਤ ਜਾਂ ਚੇਤਨ ਸੰਸਾਰ ਦੇ ਵੀ ਦੋ ਹਿੱਸੇ ਪ੍ਰਮੁੱਖ ਹਨ :

(ਅ-1) ਬਨਸਪਤੀ-ਜਗਤ (botanical world)
(ਅ-2) ਜੀਵ-ਜਗਤ (biological world)

ਜੀਵੰਤ-ਸੰਸਾਰ ਦੇ ਜੀਵ-ਜਗਤ ਵਿਚੋਂ 'ਮਨੁੱਖ' ਸਭ ਤੋਂ ਵਿਕਸਤ ਜੀਵ ਹੈ। ਮਨੁੱਖੀ-ਚਿੰਤਨ ਸਾਹਮਣੇ 'ਜੀਵਨ' ਦੀ ਇਸ ਵਿਕਸਿਤ ਇਕਾਈ ਬਾਰੇ ਤਿੰਨ ਬੁਨਿਆਦੀ ਸਵਾਲ ਹਨ :

(ੳ) ਜੀਵਨ ਕੀ ਹੈ ? (Nature of Life)
(ਅ) ਜੀਵਨ ਦਾ ਉਦੇਸ਼ ?
(ੲ) ਉਦੇਸ਼ ਪ੍ਰਾਪਤੀ ਦਾ ਸਾਧਨ ?

(ੳ) ਗੁਰੂ ਅਮਰਦਾਸ ਜੀ ਨੇ (ਮਨੁੱਖੀ) ਜੀਵਨ ਦੀ ਵਿਆਪਿਆ ਇਸ ਦੇ ਭੌਤਿਕ ਤੇ ਪਰਾਭੌਤਿਕ ਪੱਖਾਂ ਨੂੰ ਲੈ ਕੇ ਕੀਤੀ ਹੈ। ਗੁਰੂ ਸਾਹਿਬ ਅਨੁਸਾਰ ਮਨੁੱਖਾ ਸਰੀਰ 'ਪੰਚ ਤੱਤਾਂ' ਦੇ ਸੁਮੇਲ ਤੋਂ ਬਣਿਆ ਹੈ, ਪਰ 'ਮਨੁੱਖ' ਕੇਵਲ ਸਰੀਰ ਨਹੀਂ, ਇਸ ਸਰੀਰ ਵਿਚ 'ਹਰਿ' (ਜੋਤਿ ਰੂਪ, ਆਤਮਾ ਰੂਪ) ਵਸਦਾ ਹੈ। ਦੂਜੇ ਸ਼ਬਦਾਂ ਵਿਚ ਪੰਜ ਤਤਾਂ ਦਾ ਪੁਤਲਾ 'ਸਰੀਰ', ਹਰਿ ਦੇ ਆਤਮਾ ਰੂਪ ਵਿਚ ਵਸਣ ਲਈ 'ਮੰਦਰ' ਹੈ :

ਪੰਚ ਤਤ ਮਿਲਿ ਦੇਹੀ ਕਾ ਆਕਾਰਾ ॥ (ਪੰਨਾ-੧੧੨੮)

ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥ (ਪੰਨਾ-੧੩੪੬)

ਇਸ ਤਰ੍ਹਾਂ ਮਨੁੱਖ, ਸਰੀਰ ਤੇ ਜੋਤਿ ਦਾ ਸੁਮੇਲ ਹੈ।

(ਅ) ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖੀ-ਜੀਵਨ ਦਾ ਉਦੇਸ਼ ਜਾਂ ਮਨੋਰਥ, ਇਸ ਦਾ ਆਪਣੇ 'ਮੂਲੁ' ਨੂੰ ਜਾਣਨਾ ਹੈ। ਇਹ 'ਮੂਲੁ' ਦਾ ਸਰੂਪ 'ਜੋਤਿ' ਹੈ, ਇਸ ਤਰ੍ਹਾਂ 'ਜੋਤਿ' ਪਛਾਣਨਾ ਹੀ ਇਸ ਜੀਵਨ ਦਾ ਅਸਲ ਮਨੋਰਥ ਹੈ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ (ਪੰਨਾ-੪੪੧)

(ੲ) ਜੀਵਨ ਦੇ ਅਸਲ ਮਨੋਰਥ ਨੂੰ ਪ੍ਰਾਪਤ ਕਰਨ ਲਈ, ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖ ਨੂੰ 'ਬਾਹਰ' ਜਾਣ ਦੀ ਲੋੜ ਨਹੀਂ। ਹਰ ਕਿਸਮ ਦੀਆਂ 'ਸੰਭਾਵਨਾਵਾਂ' (ਜਿਨ੍ਹਾਂ ਵਿਚੋਂ 'ਮੂਲ' ਜਾਣਨ ਦੀ ਸੰਭਾਵਨਾ ਮੁੱਖ ਹੈ) ਇਸ ਦੀ ਦੇਹੀ ਵਿਚ ਹੀ ਹਨ :

ਮੇਰੈ ਕਰਤੈ ਇਕ ਖੇਲੁ ਬਣਾਇਆ ॥
ਇਸੁ ਦੇਹੀ ਵਿਚਿ ਸਭ ਵਥੁ ਪਾਈ ॥ (ਪੰਨਾ-੧੦੬੪)

ਇਸ 'ਕਾਇਆ' ਅੰਦਰ ਪਈਆਂ ਅਸੰਖ ਵਸਤਾਂ/ਜ 'ਨਉ ਖੰਡ ਪ੍ਰਿਥਮੀ.....' ਵਿਚੋਂ ਅਸਲ ਵਸਤ ਲੱਭਣ ਦੀ ਲੋੜ ਹੈ ਅਤੇ ਭਾਵੇਂ ਇਹ ਕਾਇਆ ਵਿਚ ਹੀ ਪਈ ਹੈ, ਪਰ ਇਸ ਗੱਲ ਦੀ ਸਮਝ ਗੁਰ-ਗਿਆਨ ਜਾਂ ਗੁਰ-ਸ਼ਬਦ ਨਾਲ ਆਉਂਦੀ ਹੈ :

ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ॥ (ਪੰਨਾ-੩੦)

ਉਪਰੋਕਤ ਸੰਖੇਪ ਵਿਚਾਰ ਦਾ ਸਾਰ ਇਹ ਹੈ ਕਿ ਗੁਰੂ ਅਮਰਦਾਸ ਜੀ ਨੇ ਜਿਥੇ ਮਨੁੱਖੀ-ਚਿੰਤਨ ਦੇ ਬੁਨਿਆਦੀ 'ਮਸਲੇ' ਲਏ ਹਨ, ਉਥੇ ਆਪਣੇ ਢੰਗ ਨਾਲ ਇਨ੍ਹਾਂ ਦਾ ਸਮਾਧਾਨ ਵੀ ਕੀਤਾ ਹੈ। ਇਨ੍ਹਾਂ ਦੇ ਅੰਤਰਗਤ ਆਉਂਦੇ ਹੋਰ ਅਨੇਕਾਂ ਸੰਕਲਪਾਂ (ਗੁਰੂ, ਮੁਕਤੀ, ਸੰਗਤ, ਹਉਮੈ......ਆਦਿ) ਬਾਰੇ ਵੀ ਭਰਵੀਂ ਵਿਚਾਰ ਮਿਲਦੀ ਹੈ। ਪਰੰਪਰਾ ਵਿਚ ਪ੍ਰਾਪਤ ਹਰ 'ਸੱਚ' ਨੂੰ ਜਿਥੇ ਖੁਲ੍ਹੇ ਰੂਪ ਵਿਚ ਅਪਣਾਇਆ ਹੈ, ਉਥੇ ਵਹਿਮ-ਪ੍ਰਸਤੀ ਦੇ ਹਰ 'ਤੱਥ' ਨੂੰ ਨਿਰਭਉ ਹੋ ਕੇ ਰੱਦਿਆ ਵੀ ਹੈ। ਸਮਾਜਕ/ਆਰਥਿਕ ਦੁਸ਼ਵਾਰੀਆਂ ਖਿਲਾਫ਼ ਗੁਰੂ ਜੀ ਦੀ ਬਾਣੀ ਵਿਚ ਇਕ 'ਜੰਗ ਮਚ' ਰਹੀ ਹੈ। ਸੋ ਇਸ ਵਿਸ਼ਾਲ ਅਨੁਭਵ/ਚਿੰਤਨ ਪਿੱਛੇ ਗੁਰੂ ਜੀ ਦੀ ਬਜ਼ੁਰਗੀ ਦੀ ਛਾਪ ਸਾਫ਼ ਨਜ਼ਰ ਆਉਂਦੀ ਹੈ।

## 3.2 ਕਲਾ-ਪੱਖ

ਬਾਣੀ ਦਾ ਵਿਸ਼ਾ ਅਨੁਭਵ-ਅਤੀਤ ਤੇ ਪ੍ਰਕ੍ਰਿਤੀ ਪੱਖੋਂ ਰਹੱਸਵਾਦੀ ਹੋਣ ਕਰਕੇ ਇਸ ਦਾ ਨਿਰੋਲ ਸਾਹਿਤਿਕ/ਕਾਵਿ-ਵਿਧੀਆਂ ਦੀ ਦ੍ਰਿਸ਼ਟੀ ਤੋਂ ਅਧਿਐਨ ਕਰਨਾ ਬਹੁਤਾ ਤਰਕ-ਸੰਗਤ ਨਹੀਂ। ਅਸਲ ਵਿਚ ਸਾਡੇ ਵਿਦਵਾਨ ਹਾਲੇ ਇਸ 'ਵਿਸ਼ੇ' ਦੇ ਰੂ-ਬ-ਰੂ ਹਨ, ਕਿ ਕੀ ਬਾਣੀ ਨੂੰ ਕਾਵਿ ਦੇ ਖੇਤਰ ਵਿਚ ਰਖਿਆ ਜਾਵੇ ਜਾਂ ਧਰਮ/ਦਰਸ਼ਨ ਦੇ? ਭਾਵੇਂ ਕੋਈ ਵਿਚਾਰ ਹਾਲੇ ਨਿਖਰ ਕੇ ਸਾਹਮਣੇ ਤਾਂ ਨਹੀਂ ਆਇਆ, ਪਰ ਇਹ ਗੱਲ ਯਕੀਨੀ ਹੈ ਕਿ ਪੱਛਮੀ (ਹਡਸਨ ਆਦਿ) ਧਾਰਾ ਦੀ ਸ਼ੈਲੀ, ਕਲਪਨਾ, ਬੁੱਧੀ ਆਦਿ ਜਾਂ ਭਾਰਤੀ ਕਾਵਿ-ਧਾਰਾ ਦੀ ਰੀਤਿ, ਵਕ੍ਰੋਕਤੀ, ਧੁਨੀ, ਰਸ ਆਦਿ ਧਾਰਾਵਾਂ ਨਾਲ ਜੋੜ ਕੇ ਬਾਣੀ ਦਾ ਅਧਿਐਨ ਕਰਨਾ ਬਹੁਤਾ ਠੀਕ ਸਿੱਟਾ ਨਹੀਂ ਕੱਢ ਸਕੇਗਾ। ਬਾਣੀ ਵਿਚ ਧਰਮ/ਦਰਸ਼ਨ/ਕਾਵਿ ਦਾ ਸੁਮੇਲ ਪ੍ਰਾਪਤ ਹੈ। ਵਿਸ਼ੇ ਪੱਖੋਂ ਜਿਥੇ ਇਹ ਧਰਮ/ਦਰਸ਼ਨ ਦੀ 'ਵਸਤੂ' ਹੋ ਨਿਬੜਦੀ ਹੈ, ਉਥੇ ਪ੍ਰਗਟਾ ਪੱਖੋਂ ਇਹ ਕਾਵਿ/ਸਾਹਿਤ ਦੇ ਘੇਰੇ ਵਿਚ ਹੈ। ਇਸ

ਵਿਚ ਕਈ ਸਾਹਿਤਿਕ-ਕਾਵਿ (ਬਾਰਾਮਾਹ, ਥਿਤੀ, ਦਿਨ ਰੈਣਿ, ਬਿਰਹੜੇ, ਬਾਵਨ ਅਖਰੀ, ਰੁਤੀ, ਵਣਜਾਰਾ ਆਦਿ) ਤੇ ਲੋਕ-ਕਾਵਿ (ਅੰਜੁਲੀ, ਅਲਾਹਣੀਆਂ, ਸਦੁ, ਕਰਹਲਾ ਆਦਿ) ਰੂਪਾਂ ਦੀ ਵਰਤੋਂ ਕੀਤੀ ਹੈ, ਲੋਕ-ਮੁਹਾਵਰੇ ਨੂੰ ਅਪਣਾਇਆ ਹੈ, ਸੋ ਇਸ ਨੂੰ ਇਥੋਂ ਪਰ੍ਹੇ ਕਰਕੇ ਨਿਰੋਲ ਧਰਮ-ਸਿਧਾਂਤੀ (theological) ਜਾਂ ਦਾਰਸ਼ਨਿਕ (philosophical) ਵਿਧੀਆਂ ਦੁਆਰਾ ਵੀ ਅਧਿਐਨ ਨਹੀਂ ਕੀਤਾ ਜਾ ਸਕਦਾ। ਖੈਰ, ਵਿਦਿਵਾਨ ਕਿਸੇ 'ਧਰਮ-ਸਿਧਾਂਤੀ-ਕਾਵਿ-ਸ਼ਾਸਤਰ' (theological poetics) ਦੀ ਤਲਾਸ਼ ਵਿਚ ਹਨ। ਇਹੋ ਗੱਲ ਗੁਰੂ ਅਮਰਦਾਸ ਜੀ ਦੀ ਬਾਣੀ ਬਾਰੇ ਵੀ ਇੰਨ-ਬਿੰਨ ਢੁੱਕਦੀ ਹੈ।

ਇਥੇ ਕਾਵਿ-ਪੱਖ ਦੇ ਜਿਹੜੇ ਵਰਣਨਯੋਗ ਤੱਥ ਹਨ, ਉਨ੍ਹਾਂ ਦਾ ਵੰਨਗੀ-ਮਾਤਰ ਉੱਲੇਖ ਕੀਤਾ ਜਾਂਦਾ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਇਨ੍ਹਾਂ ਨੂੰ ਉਜਾਗਰ ਕਰਨ ਦੇ ਪੂਰੀ ਤਰ੍ਹਾਂ ਸਮਰੱਥ ਹੈ।

3.2.1. ਕਾਵਿ ਦਾ ਜ਼ਰੂਰੀ ਤੱਥ/ਤੱਤ ਉਸ ਦਾ ਉਹ ਅਨੁਭਵ ਹੁੰਦਾ ਹੈ, ਜਿਸ ਨੇ ਉਸ ਨੂੰ ਆਧਾਰ ਪ੍ਰਦਾਨ ਕੀਤਾ ਹੋਵੇ। ਗੁਰੂ ਸਾਹਿਬ ਦਾ ਕਾਵਿ-ਅਨੁਭਵ 'ਅਧਿਆਤਮਿਕਤਾ' ਦੇ ਖੇਤਰ ਦਾ ਹੈ। ਇਹ ਖੇਤਰ ਜਿੰਨਾ ਡੂੰਘਾ, ਵਿਸ਼ਾਲ ਤੇ ਰਸਦਾਇਕ ਹੈ, ਉਨੀ ਹੀ ਗੰਭੀਰਤਾ ਤੇ ਰਸ ਇਨ੍ਹਾਂ ਦੀ ਬਾਣੀ ਵਿਚ ਹੈ :

(ਪੰਨਾ-੩੬੪)

ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ ॥

ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ

(ਪੰਨਾ-੭੫੪)

ਸਭ ਓਪਤਿ ਜਿਤੁ ਸੰਸਾਰਾ ॥

3.2.2. ਗੁਰਬਾਣੀ ਨੇ ਭਾਵਾਂ ਦੇ ਸੰਚਾਰ ਲਈ ਆਮ ਤੌਰ ਉੱਤੇ ਸਮਾਜ ਅਤੇ ਪ੍ਰਕ੍ਰਿਤੀ ਵਿਚੋਂ ਪ੍ਰਤੀਕ ਲਏ ਹਨ। ਗੁਰੂ ਅਮਰਦਾਸ ਜੀ ਵੀ ਆਪਣੇ ਵਿਚਾਰਾਂ ਦਾ ਆਮ ਲੋਕਾਈ ਤਕ ਸੰਚਾਰ ਕਰਨ ਲਈ ਸਮਾਜ ਅਤੇ ਪ੍ਰਕ੍ਰਿਤੀ ਵਿਚੋਂ ਹੀ ਪ੍ਰਤੀਕ ਲੈਂਦੇ ਹਨ, ਇਨ੍ਹਾਂ ਵਿਚ ਹੰਸ, ਬਬੀਹਾ, ਕੂੰਜ, ਸੱਪ, ਦਰਸੀ, ਹੱਟ, ਵਣਜ, ਵਾਪਾਰ ਆਦਿ ਅਨੇਕਾਂ ਸ਼ਾਮਲ ਕੀਤੇ ਜਾ ਸਕਦੇ ਹਨ। ਮਿਸਾਲ ਵਜੋਂ ਮਨੂਰ, ਮਾਰੂ ਆਦਿ ਪ੍ਰਤੀਕ ਮਨੁੱਖੀ ਅਧੋਗਤੀ ਦਾ ਪ੍ਰਤੀਕ ਹਨ ਤੇ ਕੰਚਨ, ਸੀਤਲ ਆਦਿ ਆਤਮਿਕ ਵਿਕਾਸ ਦੀਆਂ ਨਿਸ਼ਾਨੀਆਂ।[15]

ਮਨੂਰੈ ਤੇ ਕੰਚਨ ਭਏ ਭਾਈ ਗੁਰ ਪਾਰਸੁ ਮੇਲਿ ਮਿਲਾਇ ॥ (ਪੰਨਾ-੬੩੮)

(ਪੰਨਾ-੯੯੪)

ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥

3.2.3. ਗੁਰੂ ਜੀ ਨੇ ਅੰਦਰਲੀ ਆਤਮਿਕ ਅਵਸਥਾ ਤੇ ਅਧਿਆਤਮਿਕ ਪ੍ਰਾਪਤੀ ਦੇ ਚਾਅ ਨੂੰ ਪ੍ਰਗਟਾਉਣ ਲਈ ਭਾਂਤ-ਸੁਭਾਂਤੇ ਬਿੰਬ ਵਰਤੇ ਹਨ :

(ਪੰਨਾ-੧੨੮੦)

ਊਂਨਵਿ ਊਂਨਵਿ ਆਇਆ ਅਵਰਿ ਕਰੇਦਾ ਵੰਨ ॥

3.2.4. ਅਲੰਕਾਰਾਂ ਪੱਖੋਂ ਗੁਰੂ ਜੀ ਦੀ ਬਾਣੀ ਵਿਚ ਰੂਪਕ, ਉਪਮਾ, ਦ੍ਰਿਸ਼ਟਾਂਤ, ਉਲਾਸ, ਪ੍ਰਮਾਣ ਆਦਿ ਦੇ ਅਨੇਕਾਂ ਨਮੂਨੇ ਮਿਲ ਜਾਂਦੇ ਹਨ, ਇਹ ਅਲੰਕਾਰ ਸਹਿਜ-ਸੁਭਾ ਹੀ ਬਾਣੀ ਦਾ 'ਸ਼ਿੰਗਾਰ' ਬਣੇ ਹਨ, ਕੋਈ ਨਾਪ-ਤੋਲ ਕੇ ਨਹੀਂ। ਮਿਸਾਲ ਲਈ ਰੂਪਕ :

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ

(ਪੰਨਾ-੫੧੬)

ਜਹ ਖਿੰਚੇ ਤਹ ਜਾਇ ॥

3.2.5. ਭਾਸ਼ਾਈ ਪੱਖੋਂ ਜਿਥੇ ਗੁਰੂ ਜੀ ਦਾ ਸ਼ਬਦ-ਕੋਸ਼ ਬੜਾ ਵਿਸ਼ਾਲ ਹੈ, ਉਥੇ ਆਪ ਨੇ ਅਰਬੀ-ਫ਼ਾਰਸੀ ਦੇ ਸ਼ਬਦ ਘੱਟ ਹੀ ਵਰਤੇ ਹਨ। ਆਪ ਜੀ ਦੀ ਭਾਸ਼ਾ ਵਰਤਮਾਨ ਪੰਜਾਬੀ ਨਾਲੋਂ ਕਾਫ਼ੀ ਸੰਜੋਗਾਤਮਿਕ ਹੈ। ਸਮਕਾਲੀਨ ਸਮੇਂ ਦੀ ਇਹ ਨਿਰੀ ਬੋਲ-ਚਾਲ ਦੀ 'ਬੋਲੀ' ਹੀ ਨਹੀਂ, ਬਲਕਿ ਸਾਹਿਤਿਕ ਭਾਸ਼ਾ ਹੈ। ਸੰਸਕ੍ਰਿਤ, ਅਪਭ੍ਰੰਸ਼ ਦੀਆਂ ਵੰਨਗੀਆਂ ਵੀ ਮਿਲ ਜਾਂਦੀਆਂ ਹਨ।

3.2.6. ਆਪ ਜੀ ਦੀ ਸਾਰੀ ਬਾਣੀ (ਲਗਭਗ) ਸੰਗੀਤਬੱਧ/ਰਾਗਬੱਧ ਹੋਣ ਕਾਰਨ ਜਿਥੇ ਇਕ ਵਿਸ਼ੇਸ਼ ਪ੍ਰਕਾਰ ਦੀ ਲੈਅ, ਤਾਲ ਤੇ ਸੁਰਾਤਮਕਤਾ ਵਿਚ ਬੱਝੀ ਹੋਈ ਹੈ, ਉਥੇ ਗੁਰੂ ਸਾਹਿਬ ਰਾਗ-ਵਿਸ਼ੇਸ਼ ਨੂੰ ਖ਼ਾਸ ਦਰਜਾ ਨਹੀਂ ਦਿੰਦੇ। ਗੁਰੂ ਜੀ ਰਾਗ/ਸੰਗੀਤ ਦਾ ਸੰਬੰਧ ਗਾਉਣ/ਸੁਣਨ/ਮਾਣਨ ਵਾਲੇ ਦੇ ਇਖ਼ਲਾਕ ਨਾਲ

ਜੋੜਦੇ ਹਨ, ਭਾਵ ਰਾਗ/ਸੰਗੀਤ ਦੀ ਵੀ ਤਾਂਹੀ ਮਹਾਨਤਾ ਹੈ, ਜੇ ਮਨੁੱਖ ਉੱਚ-ਇਖ਼ਲਾਕੀ ਗੁਣਾਂ ਦਾ ਧਾਰਨੀ ਹੋਵੇ :

ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ ॥ (ਪੰਨਾ-੧੨੮੫)
ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥ (ਪੰਨਾ-੧੪੧੯)

## 4. ਸਾਰ

ਉਪਰੋਕਤ ਦੇ ਸਾਰ ਵਜੋਂ ਇਥੇ ਇਨਾ ਕਹਿਣਾ ਹੀ ਵਾਜਬ ਹੈ ਕਿ ਗੁਰੂ ਨਾਨਕ-ਜੋਤਿ ਦੀ ਨਿਰੰਤਰਤਾ ਦੀ ਮਹਾਨ ਤੀਜੀ ਸ਼ਖ਼ਸੀਅਤ ਨੇ 'ਗੁਰਮਤਿ ਪੰਥ' ਨੂੰ ਆਪਣੇ ਅਮਲੀ ਕਾਰਜਾਂ ਵਿਚੋਂ ਅਨੇਕਾਂ ਸੰਸਥਾਵਾਂ (ਲੰਗਰ, ਮੰਜੀ, ਪੰਗਤ ਆਦਿ) ਅਤੇ ਡੂੰਘੇ ਅਨੁਭਵ/ਚਿੰਤਨ ਵਿਚੋਂ ਸਦੀਵੀ ਅਮਰਤਾ ਦੀ ਬਹੁਗੁਣੀ ਵਿਚਾਰਧਾਰਾ (ਬਾਣੀ) ਬਖ਼ਸ਼ ਕੇ ਮਨੁੱਖਤਾ ਦੇ ਪਰਉਪਕਾਰ ਲਈ ਵੱਡਾ ਹੰਭਲਾ ਮਾਰਿਆ ਹੈ।

## 5. ਚੰਗੇ ਕਾਰਜਾਂ ਦੀ ਸੂਚੀ/ਜੀਵਨ ਸ੍ਰੋਤ

ਗੁਰੂ ਅਮਰਦਾਸ ਜੀ ਦੇ ਜੀਵਨ ਤੱਥਾਂ ਕਾਰਜਾਂ ਆਦਿ ਬਾਬਤ ਸਾਨੂੰ ਬਹੁਤ ਸਾਰੇ ਪੁਰਾਣੇ ਸੋਮਿਆਂ ਤੋਂ ਜਾਣਕਾਰੀ ਮਿਲਦੀ ਹੈ। ਇਨ੍ਹਾਂ ਸੋਮਿਆਂ ਵਿਚ ਭਾਵੇਂ ਫ਼ਾਰਸੀ, ਅੰਗਰੇਜ਼ੀ (ਵੰਨਗੀ ਮਾਤਰ) ਲਿਖਤਾਂ ਅਤੇ ਕਈ ਯਾਦਗਾਰਾਂ (relics) ਵੀ ਸ਼ਾਮਲ ਹਨ, ਪਰੰਤੂ ਪ੍ਰਮੁੱਖਤਾ ਗੁਰਮੁਖੀ ਸੋਮਿਆਂ ਨੂੰ ਹੀ ਦਿੱਤੀ ਜਾ ਸਕਦੀ ਹੈ, ਕਿਉਂਕਿ ਗੁਰਮੁਖੀ (ਲਿਖਤੀ) ਸੋਮਿਆਂ ਵਿਚ ਹੀ ਆਪ ਦੇ ਜੀਵਨ-ਬਿਉਰੇ ਤੇ ਸ਼ਖ਼ਸੀਅਤ ਸੰਬੰਧੀ ਢੇਰ ਸਾਰੀ ਜਾਣਕਾਰੀ ਉਪਲਬਧ ਹੈ। ਇਸ ਤੋਂ ਬਿਨ੍ਹਾਂ ਗੁਰੂ ਸਾਹਿਬ ਦੇ ਜੀਵਨ/ਵਿਅਕਤਿਤਵ, ਰਚਨਾ (ਬਾਣੀ) ਆਦਿ ਬਾਰੇ ਕਾਫ਼ੀ ਕਿਤਾਬਾਂ, ਥੀਸਿਸ ਆਦਿ ਵੀ ਲਿਖੇ ਗਏ ਹਨ, ਵਿਸ਼ੇਸ਼ਤਰੀਆਂ ਬਾਣੀਆਂ (ਜਿਵੇਂ 'ਅਨੰਦੁ' ਖ਼ਾਸਕਰ) ਤੇ ਜੀਵਨ ਆਦਿ ਬਾਰੇ ਤਾਂ ਪੇਪਰਾਂ, ਪੁਸਤਕਾਂ, ਥੀਸਿਸਾਂ ਜਾਂ ਪੈਂਫਲਟਸ ਦੇ ਰੂਪ ਵਿਚ ਗਿਣਤੀ ਸੈਂਕੜਿਆਂ ਤਕ ਚਲੀ ਜਾਵੇਗੀ। ਇਥੇ, ਜਿਥੇ ਕੁਝ ਮਹੱਤਵਪੂਰਨ (ਗੁਰੂ ਸਾਹਿਬ ਦੇ ਜੀਵਨ-ਕਾਰਜ ਬਾਰੇ) ਗੁਰਮੁਖੀ-ਸੋਮਿਆਂ ਦੀ ਸੂਚੀ ਦਿੱਤੀ ਜਾ ਰਹੀ ਹੈ, ਉਥੇ ਗੁਰੂ ਸਾਹਿਬ ਦੇ ਨਾਲ ਸਮੁੱਚੇ ਪੱਖਾਂ ਨੂੰ ਘੇਰੇ ਵਿਚ ਲੈਣ ਵਾਲੇ, ਕੁਝ ਚੰਗੇ ਕਾਰਜਾਂ (ਪੁਸਤਕ/ਥੀਸਿਸ ਆਦਿ) ਦੀ ਸੰਖੇਪ ਸੂਚੀ ਵੀ ਦਿੱਤੀ ਜਾ ਰਹੀ ਹੈ।

### 5.1 ਜੀਵਨ/ਸ਼ਖ਼ਸੀਅਤ ਸ੍ਰੋਤ

**5.1.1. 'ਸ੍ਰੀ ਗੁਰੂ ਗ੍ਰੰਥ ਸਾਹਿਬ'**

(ੳ) ਗੁਰੂ ਸਾਹਿਬ ਦੀ ਆਪਣੀ ਬਾਣੀ
(ਅ) ਰਾਮਕਲੀ ਸਦੁ (ਪੰਨਾ-੯੨੩)
(ੲ) ਰਾਮਕਲੀ ਕੀ ਵਾਰ (ਸਤੈ ਬਲਵੰਡਿ) (ਪੰਨਾ-੯੬੬)
(ਸ) ਤੁਖਾਰੀ ਮਹਲਾ 4 (ਪੰਨਾ-੧੧੧੬)
(ਹ) ਭਟ ਸਾਹਿਬਾਨ ਦੇ ਸਵਈਏ (ਪੰਨਾ-੧੩੯੨) ਆਦਿ ਵਿਸ਼ੇਸ਼।

**5.1.2. 'ਭਾਈ ਗੁਰਦਾਸ'**

(ੳ) ਵਾਰਾਂ, [ਵਾਰ (ਪਉੜੀ)], 1(46), 11(16), 24 (9,10,11,12,13), 26 (33) ਆਦਿ ਵਿਸ਼ੇਸ਼।

**5.1.3. 'ਗੋਸ਼ਟਿ ਗੁਰੂ ਅਮਰਦਾਸ ਜੀ', ਸੋਢੀ ਹਰਿ ਜੀ ਰਚਿਤ**

(ਮੂਲ-ਪਾਠ, ਸੰਪਾ.) ਡਾ. ਰਾਏ ਜਸਬੀਰ ਸਿੰਘ, '*ਗੁਰੂ ਅਮਰਦਾਸ ਸ੍ਰੋਤ ਪੁਸਤਕ*', ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986, ਪੰਨਾ-43.

**5.1.4. 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਭਾਈ ਕੇਸਰ ਸਿੰਘ ਛਿਬਰ**

ਚਰਣ-3, 'ਬ੍ਰਿਤਾਂਤ ਗੁਰੂ ਅਮਰਦਾਸ ਜੀ'

(ਸੰਪਾ.) ਡਾ. ਰਤਨ ਸਿੰਘ ਜੱਗੀ, 'ਪਰਖ', ਭਾਗ-II,-1972, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਪੰਨਾ-29.

**5.1.5 ਪਰਚੀਆ, 'ਸੇਵਾ ਦਾਸ'**

(ਸੰਪਾ.) ਪ੍ਰੋ. ਹਰੀ ਸਿੰਘ (ਸੋਧ.) ਡਾ. ਗੰਡਾ ਸਿੰਘ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1963, ਪੰਨਾ-64.

**5.1.6 'ਮਹਿਮਾ ਪ੍ਰਕਾਸ਼' ਸਰੂਪ ਦਾਸ ਭੱਲਾ (ਭਾਗ-ਦੂਜਾ, ਖੰਡ-1)**

(ਸੰਪਾ.) ਡਾ. ਉਤਮ ਸਿੰਘ ਭਾਟੀਆ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1999 (ਤੀਜੀ ਵਾਰ), ਪੰਨਾ-147.

**5.1.7 'ਮਹਿਮਾ ਪ੍ਰਕਾਸ਼', (ਵਾਰਤਕ)**

(ਸੰਪਾ., ਮੂਲ-ਪਾਠ) ਵੇਖੋ : 5.1.3. ਵਾਲੀ ਪੁਸਤਕ ਵਿਚੋਂ

**5.1.8. 'ਮਹਿਮਾਪ੍ਰਕਾਸ਼ ਸ੍ਰੀ ਗੁਰੂ ਅਮਰਦੇਵ', ਬਿਸ਼ਨ ਸਿੰਘ ਭੱਲਾ**

(ਸੰਪਾ., ਮੂਲ-ਪਾਠ) ਵੇਖੋ : 5.1.3 ਵਾਲੀ ਪੁਸਤਕ ਵਿਚੋਂ

**5.1.9. 'ਗੁਰਬਿਲਾਸ ਪਾਤਸ਼ਾਹੀ 6'**

(ਸੰਪਾ.) ਡਾ. ਅਮਰਜੀਤ ਸਿੰਘ, ਗਿ. ਜੋਗਿੰਦਰ ਸਿੰਘ, ਸਿੱਖ ਇਤਿਹਾਸ ਰੀਸਰਚ ਬੋਰਡ, (SGPC), ਅੰਮ੍ਰਿਤਸਰ, 1998.

**5.1.10. 'ਸਵਈਏ ਉਸਤਤਿ ਸ੍ਰੀ ਸਤਿਗੁਰੂ ਅਮਰਦਾਸ ਜੀ ਕੀ', ਕੁਸਲ ਦਾਸ,**

(ਸੰਪ. ਮੂਲਪਾਠ) ਵੇਖੋ :

'*ਖੋਜ ਪਤ੍ਰਿਕਾ, ਗੁਰੂ ਅਮਰਦਾਸ ਵਿਸ਼ੇਸ਼ ਅੰਕ,*' ਵਿਚ ਡਾ. ਧਰਮ ਸਿੰਘ ਦਾ ਪੇਪਰ, ਅੰਕ-14, ਪੰਜਾਬੀ ਯੂਨੀਵਰਸਿਟੀ ਪਟਿਆਲਾ, ਸਤੰਬਰ-1979, ਪੰਨਾ-325 [ਹੋਰ ਵੇਖੋ] '*ਸ੍ਰੀ ਗੁਰੂ ਅਮਰਦਾਸ ਅਭਿਨੰਦਨ*' (ਸੰਪਾ.) ਡਾ. ਬਲਵੰਤ ਸਿੰਘ ਢਿਲੋਂ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1985, ਪੰਨਾ-73.

**5.1.11 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਭਾਈ ਸੰਤੋਖ ਸਿੰਘ (ਮਹਾਂਕਵੀ)'**

ਸੰਪਾ. ਭਾਈ ਵੀਰ ਸਿੰਘ, ਜਿ.-5, ਮੈਨੇਜਰ, ਖ਼ਾਲਸਾ ਸਮਾਚਾਰ, ਸਿਰੀ ਅੰਮ੍ਰਿਤਸਰ, 1962.

**5.1.12 'ਗੁਰਕੀਰਤ ਪ੍ਰਕਾਸ਼' ਵੀਰ ਸਿੰਘ ਬੱਲ**

(ਸੰਪਾ.) ਡਾ. ਗੁਰਬਚਨ ਕੌਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986, ਪੰਨਾ-96 (ਹੁਲਾਸ 3)

**5.1.13 'ਗੁਰਪੁਰ ਪ੍ਰਕਾਸ਼', ਸੰਤਰੇਣ ਕਵੀ ਪ੍ਰੇਮ ਸਿੰਘ**

ਅੰਮ੍ਰਿਤਸਰ, 496 (ਨਾਨਕਸ਼ਾਹੀ)

**5.1.14 'ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼', ਬਾਬਾ ਸੁਮੇਰ ਸਿੰਘ**

(ਸੰਪਾ.) ਡਾ. ਅੱਛਰ ਸਿੰਘ ਕਾਹਲੋਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995.

**5.1.15 'ਗੁਰਪ੍ਰਣਾਲੀਆਂ'**

(ਸੰਪਾ.) ਭਾਈ ਰਣਧੀਰ ਸਿੰਘ, ਸਿੱਖ ਇਤਿਹਾਸ ਰੀਸਰਚ ਬੋਰਡ, (SGPC), ਅੰਮ੍ਰਿਤਸਰ, ਅਪ੍ਰੈਲ-1977.

**5.1.16 'ਗੁਰਰਤਨਾਵਲੀ', ਬਾਬਾ ਤੋਲਾ ਸਿੰਘ ਭੱਲਾ**

(ਸੰਪਾ.) ਡਾ. ਮਨਵਿੰਦਰ ਸਿੰਘ, ਪ੍ਰਕਾ. ਸੰਪਾਦਕ ਖੁਦ, ਪੋਸਟ ਬਾਕਸ ਨੰ. 15,

ਸ੍ਰੀ ਅੰਮ੍ਰਿਤਸਰ, 1995.

**5.1.17 'ਸੰਛੇਪ ਦਸ ਗੁਰ ਕਥਾ' ਕਵੀ ਕੰਕਨ**

(ਸੰਪਾ.) ਡਾ. ਗੁਰਮੁਖ ਸਿੰਘ, ਰਘਬੀਰ ਰਚਨਾ ਪ੍ਰਕਾਸ਼ਨ, 368/35-B, ਚੰਡੀਗੜ੍ਹ-1991, ਪੰਨਾ-33.

ਨੋਟ : ਡਾ. ਬਲਵੰਤ ਸਿੰਘ ਢਿਲੋਂ ਦੁਆਰਾ ਸੰਪਾਦਿਤ '*ਸ੍ਰੀ ਗੁਰੂ ਅਮਰਦਾਸ ਅਭਿਨੰਦਨ*', ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, 1985, ਵਿਚ ਅਜਿਹੇ ਹੋਰ ਕਈ ਕਵੀਆਂ ਦੇ ਰਚਨਾ-ਪਾਠ ਦਿੱਤੇ ਹਨ, ਜਿਨ੍ਹਾਂ ਆਧਾਰ ਉੱਤੇ ਗੁਰੂ ਸਾਹਿਬ ਦੀ ਸ਼ਖਸੀਅਤ ਉਸਾਰੀ ਵਿਚ ਭਾਰੀ ਮਦਦ ਮਿਲਦੀ ਹੈ।

**5.1.18 'ਸ੍ਰੀ ਗੁਰ ਪੰਥ ਪ੍ਰਕਾਸ਼', ਭਾਈ ਰਤਨ ਸਿੰਘ ਭੰਗੂ**

(ਸੰਪਾ.) ਡਾ. ਜੀਤ ਸਿੰਘ ਸੀਤਲ, ਸਿੱਖ ਇਤਿਹਾਸ ਰੀਸਰਚ ਬੋਰਡ (SGPC), ਸ੍ਰੀ ਅੰਮ੍ਰਿਤਸਰ, 1994 (ਦੂਜੀ ਵਾਰ), ਪੰਨਾ-60.

(ਸਾਖੀ ਸਤਿਗੁਰ ਕੀ ਬੰਸਾਵਲੀ.....)

**5.1.19 'ਤਵਾਰੀਖ਼ ਗੁਰੂ ਖਾਲਸਾ', ਗਿ. ਗਿਆਨ ਸਿੰਘ**

(ਹਿੱਸਾ ਪਹਿਲਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970 (ਦੂਜੀ ਵਾਰ), ਪੰਨਾ-316

**5.1.20 'ਸ੍ਰੀ ਗੁਰੂ ਪੰਥ ਪ੍ਰਕਾਸ਼' [ਪੰਥ ਪ੍ਰਕਾਸ਼], ਗਿ. ਗਿਆਨ ਸਿੰਘ, (ਭਾਗ-ਪਹਿਲਾ)**

(ਸੰਪਾ.) ਗਿ. ਕਿਰਪਾਲ ਸਿੰਘ, ਪ੍ਰਕਾ. ਮਨਮੋਹਨ ਸਿੰਘ, ਗਲੀ ਸ਼ਹੀਦ ਬੁੰਗਾ, ਸ੍ਰੀ ਅੰਮ੍ਰਿਤਸਰ, ਅਕਤੂਬਰ, 1970, ਪੰਨਾ-586.

**5.2 ਹੋਏ ਕਾਰਜ**

**5.2.1 'ਗੁਰੂ ਅਮਰਦਾਸ ਸ੍ਰੋਤ ਪੁਸਤਕ'**

(ਸੰਪਾ.) ਡਾ. ਰਾਏ ਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986.

**5.2.2 'ਸ੍ਰੀ ਗੁਰੂ ਅਮਰਦਾਸ ਅਭਿਨੰਦਨ'**

(ਸੰਪਾ.) ਡਾ. ਬਲਵੰਤ ਸਿੰਘ ਢਿਲੋਂ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1985.

**5.2.3 'ਅਮਰਕਵੀ ਗੁਰੂ ਅਮਰਦਾਸ'**

ਡਾ. ਬਲਬੀਰ ਸਿੰਘ 'ਦਿਲ', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1975 (ਪੀ-ਐਚ.ਡੀ. ਥੀਸਿਸ)

**5.2.4 'ਤੀਜੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ'**

ਡਾ. ਬਲਬੀਰ ਸਿੰਘ ਦਿਲ, ਸ੍ਰੀ ਗੁਰੂ ਅਮਰਦਾਸ ਫਾਊਂਡੇਸ਼ਨ, ਫ਼ਿਰੋਜ਼ਪੁਰ, 1987.

**5.2.5 'ਗੁਰੂ ਅਮਰਦਾਸ ਜੀਵਨ, ਰਚਨਾ ਤੇ ਸਿੱਖਿਆ'**

ਡਾ. ਤਾਰਨ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1986.

**5.2.6 'ਗੁਰੂ ਅਮਰਦਾਸ'**

ਡਾ. ਦਲੀਪ ਸਿੰਘ 'ਦੀਪ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1980.

**5.2.7 'ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਅਮਰਦਾਸ'**

ਪ੍ਰੋ. ਸਾਹਿਬ ਸਿੰਘ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, 1967.

**5.2.8 'ਅਮਰ ਸਰੂਪ ਗੁਰੂ ਅਮਰਦਾਸ ਜੀ'**

ਪ੍ਰੋ. ਜੋਗਿੰਦਰ ਸਿੰਘ, ਪ੍ਰੀਤ ਪ੍ਰਕਾਸ਼ਨ, ਨਵੀਂ ਦਿੱਲੀ, ਦਸੰਬਰ-1979.

**5.2.9 'ਜੀਵਨੀ ਗੁਰੂ ਅਮਰਦਾਸ ਜੀ ਤੇ ਅਨੰਦੁ ਸਾਹਿਬ'**

ਮਹਿੰਦਰ ਸਿੰਘ ਪਾਲ, ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ-1980.

**5.2.10 'ਪਰਬਤੁ ਮੇਰਾਣੁ'**

ਪ੍ਰਿੰ. ਸਤਿਬੀਰ ਸਿੰਘ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ-1978.

**5.2.11 'ਗੁਰੂ ਅਮਰਦਾਸ : ਜੀਵਨ ਅਤੇ ਚਿੰਤਨ'**

(ਸੰਪਾ.) ਕ੍ਰਿਸ਼ਨ ਲਾਲ ਸ਼ਰਮਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986.

**5.2.12 'ਗੁਰੂ ਅਮਰਦਾਸ ਜੀਵਨ ਤੇ ਉਪਦੇਸ਼'**

ਡਾ. ਹਰਬੰਸ ਸਿੰਘ ਚਾਵਲਾ, ਪੰਜਾਬੀ ਰਾਈਟਰਜ਼ ਕੋਆਪਰੇਟਿਵ, ਨਵੀਂ ਦਿੱਲੀ, 1982.

**5.2.13 'ਜੀਵਨ ਕਥਾ ਸ੍ਰੀ ਗੁਰੂ ਅਮਰਦਾਸ ਜੀ'**

ਭਾਈ ਜੋਗਿੰਦਰ ਸਿੰਘ ਤਲਵਾੜਾ, ਇੰਟਰਨੈਸ਼ਨਲ ਸਿੱਖ ਐਜੂਕੇਸ਼ਨ ਫਾਊਂਡੇਸ਼ਨ, ਲੰਡਨ, ਮਈ-1979.
(ਨੋਟ : ਸਿੰਘ ਬ੍ਰਦਰਜ਼ ਅੰਮ੍ਰਿਤਸਰ ਨੇ 'ਪਨਰ ਪ੍ਰਕਾਸ਼ਨ' ਵੀ ਕੀਤਾ ਹੈ)

**5.2.14 'ਮਨੁੱਖਤਾ ਦੇ ਗੁਰੂ' (ਭਾਗ-ਦੂਜਾ)**

ਗਿ.ਸੋਹਣ ਸਿੰਘ ਸੀਤਲ, ਸੀਤਲ ਪੁਸਤਕ ਭੰਡਾਰ, ਸੀਤਲ ਭਵਨ, ਮਾਡਲ ਗਰਾਮ, ਲੁਧਿਆਣਾ, ਮਈ-1971.

**5.2.15 'ਗੁਰੂ ਅਮਰਦਾਸ ਜੀ : ਜੀਵਨ ਤੇ ਰਚਨਾ'**

ਜਸਬੀਰ ਸਿੰਘ ਭੱਲਾ, ਨਵੀਨ ਪ੍ਰਕਾਸ਼ਨ, ਅੰਮ੍ਰਿਤਸਰ, 1979.

**5.2.16 'ਸੰਖੇਪ ਜੀਵਨ ਬ੍ਰਿਤਾਂਤ ਗੁਰੂ ਅਮਰਦਾਸ ਜੀ'**

(ਸ਼੍ਰੋਮਣੀ ਸਿੱਖ ਸਮਾਜ, 100, ਸੰਤ ਨਗਰ, ਨਵੀਂ ਦਿੱਲੀ, ਮਈ-1979.

**5.2.17 'Guru Amar Das : Life and Teachings'**

(Guru Amardas (Quincentenary memorial volume), Dr. Fauja Singh, Sterling Pub. Pvt. Ltd., New Delhi, 1979.

**5.2.18 'Perspectives on Guru Amardas'**

(ed.) Dr. Fauja Singh, Rattan Singh Jaggi, Punjabi University, Patiala, 1982.

**5.2.19 'Guru AmarDas'**

Dr. Harbans Singh, Gurmat Missionary College, Sant Nagar, 100, New Delhi, May-1979.

**5.2.20 ਕੁਝ ਵਿਸ਼ੇਸ਼ ਅੰਕ**

(ੳ) '*ਸ੍ਰੀ ਗੁਰੂ ਅਮਰਦਾਸ ਵਿਸ਼ੇਸ਼ ਅੰਕ*', 'ਪੰਜਾਬੀ ਦੁਨੀਆ' (ਮਾਸਿਕ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਮਈ-ਜੂਨ, 1979

(ਅ) '*ਸ੍ਰੀ ਗੁਰੂ ਅਮਰਦਾਸ ਸਾਹਿਤ-ਗੋਸ਼ਟੀ*', ਗੋਇੰਦਵਾਲ, 6 ਮਈ-1979.

(ੲ) '*ਗੁਰੂ ਅਮਰਦਾਸ ਜੀ ਚਿਤ੍ਰਾਵਲੀ*', ਲੋਕ ਸੰਪਰਕ ਵਿਭਾਗ, ਚੰਡੀਗੜ੍ਹ, 2 ਮਈ-1979.

(ਸ) '*ਗੁਰੂ ਅਮਰਦਾਸ ਵਿਸ਼ੇਸ਼ ਅੰਕ*', 'ਖੋਜ ਪਤ੍ਰਿਕਾ' (ਛਿਮਾਹੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅੰਕ-34, ਸਤੰਬਰ-1979.

(ਹ) '*The Panjab Past and Present*', Vol.XIII-II, Serial No.-26, Punjabi University, Patiala, Oct.-1979.

## 6. ਸੰਭਾਵੀ ਕੰਮ (ਖੋਜ-ਸੰਦਾਂ ਦੇ ਪ੍ਰਸੰਗ ਵਿਚ)

ਗੁਰੂ ਅਮਰਦਾਸ ਜੀ ਦੇ ਜੀਵਨ/ਕਾਰਜ/ਚਿੰਤਨ ਆਦਿ ਬਾਰੇ ਸੰਭਾਵੀ ਕੰਮਾਂ ਦੀ ਸੀਮਾ ਮਿੱਥਣਾ ਅਸੰਭਵ ਤੇ ਅਣ-ਅਕਾਦਮਿਕ ਕਾਰਜ ਹੋਵੇਗਾ। ਇਥੇ ਗੁਰੂ ਜੀ ਨਾਲ ਸਬੰਧਿਤ ਵਿਭਿੰਨ ਪੱਖਾਂ ਤੋਂ, ਖੋਜ-ਸੰਦਾਂ (Research tools) ਬਾਰੇ ਕੀਤੇ ਜਾ ਸਕਣ ਯੋਗ ਕੁਝ ਕਾਰਜਾਂ ਦਾ ਉੱਲੇਖ ਕੀਤਾ ਜਾਵੇਗਾ, ਕਿਉਂਕਿ ਆਧੁਨਿਕ ਅਕਾਦਮਿਕ ਜਗਤ ਵਿਚ ਕਿਸੇ ਵੀ 'ਚਿੰਤਨ' ਨੂੰ ਸਦ-ਤਾਜ਼ਾ ਤੇ ਵਿਕਾਸ ਗਤੀ ਵਿਚ ਰਖਣ ਲਈ ਖੋਜ-ਸੰਦਾਂ ਤੋਂ ਬਿਨ੍ਹਾਂ ਕਦਮ ਪੁੱਟਣਾ ਲਗਭਗ ਅਸੰਭਵ ਹੈ।

6.1 ਕਿਸੇ ਵੀ ਲੇਖਕ/ਚਿੰਤਕ ਦੀ ਰਚਨਾ ਬਾਰੇ, ਕਿਸੇ ਵੀ ਪੱਖ ਤੋਂ ਕੰਮ ਕਰਨ ਲਈ ਸਭ ਤੋਂ ਮੁੱਢਲੀ ਲੋੜ ਉਸ ਦੇ ਪ੍ਰਮਾਣਿਕ ਪਾਠ (text) ਦੀ ਹੁੰਦੀ ਹੈ। ਗੁਰੂ ਅਮਰਦਾਸ ਜੀ ਦੇ ਮੂਲ-ਪਾਠ ਦੀ ਪ੍ਰਮਾਣਿਕਤਾ ਬਾਰੇ ਸਾਨੂੰ ਕੋਈ ਦਿੱਕਤ ਨਹੀਂ, ਇਹ ਮੂਲ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਸਾਂਭਿਆ ਪਿਆ ਹੈ। ਇਹ ਵੀ ਖੁਸ਼ੀ ਦੀ ਗੱਲ ਹੈ ਕਿ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਵਿਕਲੋਤਰੇ ਰੂਪ ਵਿਚ ਵੀ ਸੁਚੱਜੇ ਢੰਗ ਨਾਲ ਸੰਪਾਦਨ ਹੋ ਚੁਕਿਆ ਹੈ, ਜਿਹੜਾ ਪ੍ਰਕਾਸ਼ਿਤ ਵੀ ਹੈ।[16] ਸੋ ਮੂਲ-ਪਾਠ ਉਪਲਬਧੀ ਦਾ ਪਹਿਲਾ ਪੜਾਅ ਤਾਂ ਸਮਾਪਤ ਹੈ।

6.2 ਦੂਸਰਾ ਕਾਰਜ ਹਰ ਪ੍ਰਕਾਰ ਦੀ ਅਨੁਕ੍ਰਮਣਿਕਾ (Index) ਦਾ ਹੁੰਦਾ ਹੈ। ਗੁਰੂ ਸਾਹਿਬ ਦੀ ਬਾਣੀ ਦਾ ਤੁਕ-ਤਤਕਰਾ (Line-Index) ਤਾਂ ਬਣ ਚੁਕਿਆ ਹੈ[17] ਪਰ ਸ਼ਬਦ ਅਨੁਕ੍ਰਮਣਾ (Word-Index) ਹਾਲੇ ਨਹੀਂ ਤਿਆਰ ਹੋਇਆ, ਜਦਕਿ ਸਮੁੱਚੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸ਼ਬਦ-ਅਨੁਕ੍ਰਮਣਿਕਾ ਕਦੋਂ ਦਾ ਤਿਆਰ ਹੋ ਚੁੱਕਿਆ ਹੈ।[13] ਸਮੁੱਚੀ-ਸ਼ਬਦਾਵਲੀ (total glossary of Guru Amardas Bani) ਤੋਂ ਧਿਨ੍ਹਾਂ ਨਾਵਾਂ/ਥਾਵਾਂ ਦੀ ਅਨੁਕ੍ਰਮਣਿਕਾ ਵੀ ਬਣ ਸਕਦੀ ਹੈ।

6.3 ਅਗਲਾ ਕਾਰਜ ਹਰ ਸੰਭਾਵੀ ਕੋਸ਼ ਦਾ ਹੁੰਦਾ ਹੈ। ਜਿਥੇ ਗੁਰੂ ਸਾਹਿਬ ਦੀ ਸਾਰੀ ਸ਼ਬਦਾਵਲੀ ਦੇ ਕੋਸ਼ ਦੀ ਜ਼ਰੂਰਤ ਹੈ, ਉਥੇ ਨਿਰੁਕਤ, ਇਤਿਹਾਸਿਕ-ਮਿਥਿਹਾਸਿਕ ਹਵਾਲਿਆਂ ਦਾ ਕੋਸ਼, ਪ੍ਰਸ਼ਨ-ਉੱਤਰ ਕੋਸ਼, ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਆਏ ਸੰਕਲਪਾਂ ਦਾ ਕੋਸ਼, ਪਰਿਭਾਸ਼ਾਵਾਂ ਦਾ ਕੋਸ਼, ਵਿਸ਼ਾ-ਕੋਸ਼, ਨਾਵਾਂ, ਥਾਵਾਂ ਤੇ ਹੋਰ ਜੀਵ-ਬਨਸਪਤੀ ਜਗਤ ਆਦਿ ਦੇ ਅਨੇਕਾਂ ਕੋਸ਼ਾਂ ਦੀ ਸੰਭਾਵਨਾ ਪਈ ਹੈ। ਇਨ੍ਹਾਂ 'ਸੰਕੇਤਾਂ' ਦੀ ਧੁਰ ਲੱਭਣਾਂ ਹੀ ਕੋਸ਼ਾਂ ਦਾ ਕੰਮ ਹੈ ਅਤੇ ਇਸ ਤਰ੍ਹਾਂ 'ਧੁਰ' ਲੱਭ ਕੇ ਹੀ ਗੁਰੂ ਜੀ ਦੀ ਬਾਣੀ ਦੇ 'ਚਿੰਤਨ' ਨਾਲ ਕੋਈ 'ਇਨਸਾਫ਼' ਹੋਣ ਦੀ ਗੁੰਜਾਇਸ਼ ਹੋਵੇਗੀ।

6.4 ਇਸੇ ਲੜੀ ਵਿਚ ਅਗਲਾ 'ਸੰਦ' ਟੀਕੇ ਦਾ ਆਉਂਦਾ ਹੈ।[19] ਸਮੁੱਚੇ ਗੁਰੂ ਗ੍ਰੰਥ ਸਾਹਿਬ ਦੇ ਮਿਲਦੇ ਟੀਕਿਆਂ ਵਿਚ ਭਾਵੇਂ ਇਨ੍ਹਾਂ ਦੀ ਬਾਣੀ ਦਾ ਟੀਕਾ ਉਪਲਬਧ ਹੈ, ਪਰ ਗੁਰੂ ਅਮਰਦਾਸ ਜੀ ਬਾਰੇ ਕੰਮ ਕਰਨ ਲਈ ਵਿਕੋਲਿਤਰੇ ਰੂਪ ਵਿਚ ਟੀਕੇ ਦੀ ਭਾਰੀ ਲੋੜ ਹੈ। 'ਟੀਕੇ' ਪਧਤੀ ਦੇ ਪ੍ਰਸੰਗ ਵਿਚ ਹੀ ਅੱਗੇ ਵਿਸਤ੍ਰਿਤ 'ਵਿਆਖਿਆ' ਸ਼ਾਮਲ ਹੈ (ਨੋਟ ਰਹੇ ਕਿ 'ਟੀਕਾ' ਤੇ 'ਵਿਆਖਿਆ' ਦੇ ਵੱਖ-ਵੱਖ ਵਿਧਾਨ ਹਨ)। ਇਹ ਵਿਆਖਿਆ ਦੇ ਘੇਰੇ ਵਿਚ ਹੋਰ ਕਈ ਪੱਖ/ਰੂਪ (ਜਿਵੇਂ ਸ਼ਬਦਾਰਥ, ਭਾਵਾਰਥ, ਪ੍ਰਸੰਗਾਰਥ, ਇਤਿਹਾਸਾਰਥ, ਸਿਧਾਂਤਾਰਥ......ਆਦਿ) ਸ਼ਾਮਲ ਹਨ।

6.5 ਗੁਰੂ ਸਾਹਿਬ ਦੇ ਜੀਵਨ ਅਤੇ ਰਚਨਾ (ਬਾਣੀ) ਬਾਰੇ ਹੁਣ ਤਕ ਹੋਏ ਹਰ ਪ੍ਰਕਾਰ ਦੇ (ਪੁਸਤਕਾਂ, ਥੀਸਿਸ, ਮਹਾਂਕਾਵਿ, ਖੋਜ-ਪੱਤਰ, ਪੈਂਫਲਿਟ, ਟ੍ਰੈਕਟ, ਟਿੱਪਣੀਆਂ, ਕੋਸ਼-ਅੰਦਰਜ, ਟੀਕੇ, ਪ੍ਰਥਾਇ, ਕੋਸ਼, ਜੀਵਨ-ਬਿਉਰੇ, ਯਾਦਗਾਰਾਂ......ਆਦਿ) ਕਾਰਜਾਂ ਦਾ ਵਿਸਤ੍ਰਿਤ-ਵੇਰਵਾ ਦਰਸਾਉਂਦਾ ਇਕ 'ਸੰਦਰਭ ਗ੍ਰੰਥ', ਅੱਜ ਅਕਾਦਮਿਕ ਜਗਤ ਲਈ ਮੁੱਢਲੀ ਲੋੜ ਬਣ ਗਿਆ ਹੈ, ਕਿਉਂ ਕਿ ਜਦ ਤਕ ਪਹਿਲਾਂ ਹੋਏ ਕਾਰਜਾਂ ਦਾ ਬਿਉਰਾ ਸਾਹਮਣੇ ਨਹੀਂ ਤਾਂ ਗੁਰੂ ਸਾਹਿਬ ਬਾਰੇ ਕੋਈ ਵੀ ਕੰਮ ਕਰਨਾ ਸਾਰਥਿਕ ਨਹੀਂ। ਇਸ 'ਸੰਦਰਭ-ਕੋਸ਼' ਵਿਚ ਹੋਰ ਭਾਸ਼ਾਵਾਂ (ਹਿੰਦੀ, ਅੰਗਰੇਜ਼ੀ, ਉਰਦੂ ਆਦਿ) ਤੇ ਵਿਕੋਲਿਤਰੇ ਕੰਮਾਂ (ਜਿਵੇਂ ਕੇਵਲ 'ਅਨੰਦੁ ਸਾਹਿਬ' ਉੱਤੇ ਹੀ ਕਈ ਪੁਸਤਕਾਂ/ਟੀਕੇ/ ਪੇਪਰ ਹਨ) ਬਾਰੇ ਵੀ ਜਾਣਕਾਰੀ ਹੋਣੀ ਚਾਹੀਦੀ ਹੈ।

6.6 ਭਾਵੇਂ ਕਿ ਗੁਰੂ ਸਾਹਿਬ ਬਾਰੇ ਮੁੱਢਲੇ ਸ੍ਰੋਤਾਂ ਦੇ ਆਧਾਰ ਉੱਤੇ 'ਸ੍ਰੋਤ-ਪੁਸਤਕ' ਛਪ ਚੁੱਕੀ ਹੈ,[20] ਪਰ ਹਾਲੇ ਹੋਰ ਵੀ 'ਸੂਚਨਾ ਸ੍ਰੋਤਾਂ' ਦੀ ਸੰਪਾਦਨਾ ਕੀਤੀ ਜਾ ਸਕਦੀ ਹੈ, ਖ਼ਾਸਕਰ ਅਲਿਖਤੀ ਸਮਗਰੀ (Relics) ਜਿਸ ਵਿਚ ਬਸਤਰ, ਸਥਾਨ, ਸਮਾਨ ਆਦਿ ਹਨ, ਦੀ ਐਲਬਮ (ਚਿਤ੍ਰਾਵਲੀ) ਵੀ ਸ੍ਰੋਤ ਸੂਚਨਾ ਹੋਵੇਗੀ।

6.7 ਖੋਜ-ਸੰਦ ਦੀ ਦ੍ਰਿਸ਼ਟੀ ਤੋਂ ਹੀ ਸਾਰੀ ਬਾਣੀ ਤੇ ਰਾਗਾਂ ਦੀ ਵੱਖ-ਵੱਖ ਛਾਪ (ਗੁਟਕੇ, ਪੋਥੀ ਰੂਪ ਵਿਚ)

ਵੀ ਅਹਿਮ ਹੋਵੇਗੀ, ਕਿਉਂਕਿ ਵਿਕਲੋਤਰੇ ਵਿਸ਼ੇ ਉੱਤੇ (ਜਿਵੇਂ 'ਪਟੀ' ਉੱਤੇ ਜਾਂ ਗੁਰੂ ਅਮਰਦਾਸ ਜੀ ਦੀ ਮਾਝ ਰਾਗ ਵਿਚਲੀ ਬਾਣੀ ਉੱਤੇ) ਕੰਮ ਕਰਨ ਲਈ ਪਾਠ (text) ਸੌਖੇ ਤੋਂ ਸੌਖੇ ਰੂਪ ਵਿਚ ਉਪਲਬਧ ਹੋਣਾ ਚਾਹੀਦਾ ਹੈ।

ਉਪਰੋਕਤ ਤੋਂ ਬਿਨ੍ਹਾਂ ਹੋਰ ਵੀ ਕਈ ਕੰਮ ਗਿਣੇ ਜਾ ਸਕਦੇ ਹਨ (ਜਿਵੇਂ ਗੁਰੂ ਅਮਰਦਾਸ ਜੀ ਦੇ ਜੀਵਨ/ਕਾਰਜ ਉੱਤੇ ਸੰਖੇਪ/ਵਿਸਤ੍ਰਿਤ ਪੁਸਤਕ ਸੂਚੀਆਂ, ਵੱਖ-ਵੱਖ ਸੰਕਲਪਾਂ ਉੱਤੇ ਹੋਏ ਕੰਮਾਂ ਦੀ ਸੂਚੀ ਜਿਵੇਂ 'ਅਨੰਦੁ' ਜਾਂ 'ਪਟੀ' ਵਿਚ 'ਅਨੰਦੁ' ਜਾਂ 'ਵਿਦਿਆ' ਦੇ ਸੰਕਲਪ ਬਾਰੇ) ਅਤੇ ਅਸਲ ਵਿਚ ਇਹ ਕਾਰਜ ਗੁਰੂ ਗ੍ਰੰਥ ਸਾਹਿਬ ਦੇ ਸਮੁੱਚੇ ਯੋਗਦਾਨੀਆਂ ਬਾਰੇ ਲੋੜੀਂਦਾ ਹੈ।[21]

## ਹਵਾਲੇ ਅਤੇ ਟਿੱਪਣੀਆਂ

1. ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥
   ਰਾਮ ਬਸ, ਵਾਰ 6:14 (968)
2. ਰਾਮਕਲੀ 'ਸਦੁ' (ਪੰਨਾ-੯੨੩), ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ (ਪੰਨਾ-੯੬੬), ਤੁਖਾਰੀ ਮਹਲਾ 4 (ਪੰਨਾ-੧੧੧੬) ਅਤੇ ਸਵਈਏ ਮਹਲੇ ਤੀਜੇ ਕੇ 3 (ਪੰਨਾ-੧੩੯੨)
3. 'ਸਦੁ' ਵਿਚ ਗੁਰੂ ਜੀ ਦਾ ਜੋਤੀ-ਜੋਤਿ ਸਮਾਉਣ ਅਤੇ ਗੁਰੂ ਰਾਮਦਾਸ ਜੀ ਨੂੰ ਗੁਰਗਦੀ ਦੇਣ ਦਾ ਹਵਾਲਾ ਹੈ। 'ਰਾਮਕਲੀ ਕੀ ਵਾਰ' ਵਿਚ ਵੀ ਗੁਰਗਦੀ ਪ੍ਰਾਪਤੀ ਤੇ ਇਸ ਦੀ ਜ਼ਿੰਮੇਵਾਰੀ ਦਾ ਸੰਕੇਤ ਹੈ। 'ਤੁਖਾਰੀ ਮਹਲਾ 4' ਵਿਚ 'ਕੁਰਖੇਤਰ' ਆਦਿ ਤੀਰਥਾਂ ਤੇ ਜਾਣ ਅਤੇ ਭੁੱਲੀ ਲੋਕਾਈ ਨੂੰ ਤਾਰਨ ਦੀ ਗਵਾਹੀ ਹੈ।
4. ਵੇਖੋ : ਵਾਰ 1, ਪਉੜੀ 46; ਵਾਰ 33, ਪਉੜੀ 26.
5. ਵੇਖੋ : ਵਾਰ 16, ਪਉੜੀ 11.
6. ਜਿਨ੍ਹਾਂ ਵੀ ਮੁੱਢਲੇ ਸ੍ਰੋਤਾਂ ਵਿਚੋਂ ਗੁਰੂ ਅਮਰਦਾਸ ਜੀ ਦੇ ਹਵਾਲੇ ਮਿਲਦੇ ਹਨ, ਉਨ੍ਹਾਂ ਦੀ ਸੂਚੀ ਪੇਪਰ ਵਿਚ ਹੈ, ਵੇਖੋ : 5.1.
7. ਆਧੁਨਿਕ ਵਿਦਿਵਾਨਾਂ ਦੁਆਰਾ ਜੋ ਕੰਮ ਵੀ ਗੁਰੂ ਸਾਹਿਬ ਉੱਤੇ ਹੋਇਆ ਹੈ, ਉਨ੍ਹਾਂ ਦੀ ਸੰਖੇਪ-ਸੂਚੀ ਪੇਪਰ ਵਿਚ ਦਿੱਤੀ ਗਈ ਹੈ, ਵੇਖੋ : 5.2.
8. ਜਿਵੇਂ ਪ੍ਰੋ. ਸਾਹਿਬ ਸਿੰਘ ਨੇ ('ਜੀਵਨ ਬਿਰਤਾਂਤ ਸ੍ਰੀ ਗੁਰੂ ਅਮਰਦਾਸ', ਸਿੰਘ ਬ੍ਰਦਰਜ਼, ਅੰਮ੍ਰਿਤਸਰ, 1967, ਪੰਨਾ-51 ਉੱਤੇ) ਸਬਦ, ਅਸ਼ਟਪਦੀਆਂ, ਛੰਤ ਆਦਿ ਦੀ ਕੁਲ ਗਿਣਤੀ ਕ੍ਰਮਵਾਰ 172, 91, 20 ਦਿੱਤੀ ਹੈ, ਇਨ੍ਹਾਂ ਨੇ ਰਾਗ ਵੀ 17 ਗਿਣੇ ਹਨ (ਬਿਹਾਗੜਾ ਛਡ ਦਿੱਤਾ ਹੈ, ਇਸ ਵਿਚ 'ਵਾਰ ਮ: 4' ਵਿਚ ਮ:3 ਦੇ 33 ਸਲੋਕ ਹਨ)। ਇਨ੍ਹਾਂ ਤੋਂ ਬਿਨ੍ਹਾਂ ਡਾ. ਤਾਰਨ ਸਿੰਘ, ਡਾ. ਸੁਰਿੰਦਰ ਸਿੰਘ ਕੋਹਲੀ, ਡਾ. ਬਲਵੀਰ ਸਿੰਘ ਦਿਲ ਆਦਿ ਨੇ ਵੀ ਭਿੰਨਤਾ ਸਹਿਤ ਬਿਉਰੇ ਦਿੱਤੇ ਹਨ।
9. ਵਿਸਤਾਰ ਲਈ ਵੇਖੋ : *'ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ'*, ਭਾਗ-II (ਪੂਰਵ ਮੱਧਕਾਲ-I), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ-65.
10. ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ 'ਗੁਰਮਤਿ-ਧਾਰਾ' ਦੀ ਪ੍ਰਕ੍ਰਿਤੀ ਨੂੰ ਵਿਦਿਵਾਨਾਂ ਨੇ 'ਅਕਾਲਵਾਦ', 'ਹੁਕਮਵਾਦ', 'ਏਕਓਅੰਕਾਰਵਾਦ' ਆਦਿ ਨੇ ਨਾਂ ਦੇਣ ਦੀ ਕੋਸ਼ਿਸ਼ ਕੀਤੀ ਹੈ, ਪਰ ਗੁਰਬਾਣੀ 'ਸ਼ੁੱਧ' ਦਾਰਸ਼ਨਿਕ-ਪ੍ਰਕ੍ਰਿਤੀ ਵਾਲੀ ਨਹੀਂ, ਇਸ ਵਿਚ ਸਮਾਜ, ਧਰਮ, ਦਰਸ਼ਨ ਆਦਿ ਕਈ ਤਤਾਂ ਦੇ ਨਾਲ 'ਕਾਵਿ' ਵੀ ਸ਼ਾਮਲ ਹੈ।
11. ਕਾਇਆ ਅੰਦਰਿ ਵਿਚਿ ਸਭੁ ਕਿਛੁ ਪਾਇਆ ॥
   –ਮਾਝ 3, ਅਸ 14, 3:2 (117)
   ਗੁਰੂ ਨਾਨਕ ਸਾਹਿਬ ਦੇ ਪ੍ਰਸੰਗ ਵਿਚ ਇਸ ਗੱਲ ਦੀ ਪੁਸ਼ਟੀ ਗੁਰਬਾਣੀ [(ਮਾਝ 1, ਵਾਰ 23 : 1-3 (148); 27: 1-8 (150)], ਭਾਈ ਗੁਰਦਾਸ (ਵਾਰ 1, ਪਉੜੀ 2, 4) ਆਦਿ ਤੋਂ ਬਿਨਾਂ 'ਪੁਰਾਤਨ ਜਨਮਸਾਖੀ' (ਸੰਪਾ. ਭਾਈ ਵੀਰ ਸਿੰਘ, ਸੈਨੇਜਰ ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1948, ਪੰਨੇ 16-17) ਨੇ ਬੜੇ ਖ਼ੂਬਸੂਰਤ ਤਰੀਕੇ ਨਾਲ ਕੀਤੀ ਹੈ।
12. ਤ੍ਰੈ ਗੁਣ ਪਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥
   –ਸਿਰੀ 3, 44, 1:1(30)

13. ਇਹ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥
 –ਮਾਝ 3, ਅਸ 15, 5:1 (118)
14. ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥
 –ਮਾਝ 3, ਅਸ 2, 3:1 (110)
15. ਵਿਸਤਾਰ ਲਈ ਵੇਖੋ : '*ਅਮਰਕਵੀ ਗੁਰੂ ਅਮਰਦਾਸ*', ਡਾ. ਬਲਧੀਰ ਸਿੰਘ, ਭਾਸ਼ਾ ਵਿਭਾਗ, ਪਟਿਆਲਾ, 1975, ਪੰਨਾ-251.
16. ਵੇਖੋ : '*ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ*', (ਸੰਪਾ.) ਪ੍ਰੋ. ਪਿਆਰਾ ਸਿੰਘ ਪਦਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1979.
 'गुरू अमरदास रचनावली', (संपा. अनु.) रत्न सिंह जग्गी, पंजाबी यूनि. पटियाला, 1982.
 '*Bani of Sri Guru Amardas*' (ed., tr.) Dr. Gurbachan Singh Talib, Stearling Pub. Pvt. Ltd., New Delhi, 1979
17. ਵੇਖੋ : (ਸੰਪਾ.) ਸ. ਅਮਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1996.
18. ਵੇਖੋ : 'ਆਦਿ ਗ੍ਰੰਥ ਸ਼ਬਦ ਅਨੁਕ੍ਰਮਣਿਕਾ', (ਭਾਗ-2) (ਸੰਪਾ.) ਡਾ. ਗੁਰਚਰਨ ਸਿੰਘ, ਪੰਜਾਬੀ ਯੂਨੀ. ਪਟਿਆਲਾ, 1994 (ਦੂਜੀ ਵਾਰ), ਇਸੇ ਆਧਾਰ ਉੱਤੇ ਗੁਰਬਾਣੀ ਦੀ ਸਮੁਚੀ ਸ਼ਬਦਾਵਲੀ ਦਾ ਕੋਸ਼ ਵੀ ਤਿਆਰ/ਪ੍ਰਕਾਸ਼ਿਤ ਹੈ। ਵੇਖੋ : '*ਸ੍ਰੀ ਗੁਰੂ ਗ੍ਰੰਥ ਕੋਸ਼*' (ਭਾਗ-2) (ਸੰਪਾ.) ਡਾ. ਗੁਰਚਰਨ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.
19. ਇਕ (ਅਧੂਰੀ) ਸੂਚਨਾ ਮੁਤਾਬਿਕ ਗੁਰੂ ਅਮਰਦਾਸ ਜੀ ਦੀ ਸਮੁੱਚੀ ਬਾਣੀ ਦਾ ਟੀਕਾ ਡਾ. ਬਲਬੀਰ ਸਿੰਘ 'ਦਿਲ' ਨੇ ਕੀਤਾ ਹੈ ਅਤੇ ਇਸ ਨੂੰ ਭਾਸ਼ਾ ਵਿਭਾਗ ਜਲਦੀ ਹੀ ਛਾਪ ਰਿਹਾ ਹੈ।
20. ਵੇਖੋ : '*ਗੁਰੂ ਅਮਰਦਾਸ ਸ੍ਰੋਤ ਪੁਸਤਕ*' (ਸੰਪਾ.) ਡਾ. ਰਾਏ ਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986.
21. ਅਜਿਹੇ ਸ੍ਰੋਤ-ਸਾਹਿਤ (ਖੋਜ ਸੰਦਾਂ) ਦੀ ਸਿਰਜਣਾ ਦਾ ਕੰਮ ਪਟਿਆਲਾ ਵਿਖੇ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰਸਟ (ਅਕੈਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ, ਦਿਲੋਂ ਮਾਰਗ) ਨੇ ਸੀਮਿਤ ਜਿਹੇ ਰੂਪ ਵਿਚ ਆਰੰਭਿਆ ਹੋਇਆ ਹੈ। ਹੁਣ ਤਕ ਲਗਭਗ 24 ਵਿਸ਼ਿਆਂ (ਗੁਰਮਤਿ ਦੇ ਵੱਖ-ਵੱਖ ਪਹਿਲੂਆਂ) ਉੱਤੇ ਪੁਸਤਕਾਂ ਛਪ ਚੁੱਕੀਆਂ ਹਨ।

# ਗੁਰੂ ਰਾਮਦਾਸ : ਜੀਵਨ ਤੇ ਬਾਣੀ ਰਚਨਾ

ਡਾ. ਗੁਰਮੁਖ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ[1] ਵਿਚ ਦਰਜ ਗੁਰੂ ਰਾਮਦਾਸ ਜੀ ਦੀ ਆਪਣੀ ਬਾਣੀ[2], ਬਾਕੀ ਬਾਣੀਕਾਰਾਂ ਦੀਆਂ ਟਿਪਣੀਆਂ[3], ਜਿਸ ਦਾ ਵਧੇਰੇ ਵਿਸਤਾਰ 'ਭੱਟਾਂ ਦੇ ਸਵਈਆਂ'[4] ਵਿਚ ਮਿਲਦਾ ਹੈ, ਵਿਚੋਂ ਗੁਰੂ ਰਾਮਦਾਸ ਜੀ ਦੇ 'ਆਤਮਿਕ ਦਰਸ਼ਨ' ਹੁੰਦੇ ਹਨ। ਗੁਰੂ ਜੀ ਦੀ ਬਾਣੀ ਵਿਚੋਂ ਭਾਵੇਂ ਕਈ ਇਤਿਹਾਸਿਕ ਘਟਨਾਵਾਂ[5] ਦੇ ਸੰਕੇਤ ਵੀ ਮਿਲਦੇ ਹਨ, ਪਰ ਇਨ੍ਹਾਂ ਗਵਾਹੀਆਂ ਜਾਂ ਸੰਕੇਤਾਂ ਦੇ ਸੁਭਾਅ ਨੂੰ ਆਧੁਨਿਕ ਤਰਜ਼ ਦੀ ਇਤਿਹਾਸਿਕਾਰੀ ਮਿਥ ਲੈਣਾ ਭਰਮ ਹੋਵੇਗਾ, ਸੋ ਕੁੱਲ ਮਿਲਾ ਕੇ ਗੁਰਬਾਣੀ ਦੀ ਗਵਾਹੀ ਵਿਚੋਂ ਆਪ ਦਾ ਆਦਰਸ਼ਕ ਵਿਅਕਤਿੱਤਵ ਨਿਖਰ ਕੇ ਸਾਹਮਣੇ ਆਉਂਦਾ ਹੈ। ਇਨ੍ਹਾਂ ਵਿਚ ਗੁਰੂ-ਜੋਤਿ ਦੇ ਅਟਲ-ਅਵਿਨਾਸ਼ੀ ਤੇ ਸਦੀਵੀ ਹੋਣ ਦੇ ਨਾਲ-ਨਾਲ ਗੁਰੂ ਜੋਤਿ ਦੀ ਨਿਰੰਤਰਤਾ ਬਾਰੇ ਵੀ ਚਾਨਣਾ ਪੈਂਦਾ ਹੈ।

ਗੁਰੂ ਰਾਮਦਾਸ ਜੀ ਬਾਰੇ ਦੂਜੀ ਮਹੱਤਵਪੂਰਨ ਗਵਾਹੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਉਪਲਬੱਧ ਹੁੰਦੀ ਹੈ। ਭਾਈ ਗੁਰਦਾਸ ਜੀ ਗੁਰੂ ਸ਼ਖਸੀਅਤ ਨੂੰ ਗੁਰਬਾਣੀ ਦੀ ਤਰ੍ਹਾਂ ਬਹੁਤਾ ਕਰਕੇ 'ਆਤਮਿਕ ਉੱਚਤਾ' ਪੱਖੋਂ ਹੀ ਪ੍ਰਗਟਾਉਂਦੇ ਹਨ। ਗੁਰੂ ਜੀ ਵਿਚ ਗੁਰੂ ਨਾਨਕ ਦੀ ਹੀ ਜੋਤਿ ਹੈ, ਆਪ ਦੀਨ ਦੁਨੀਆਂ ਦੇ ਥੰਮ ਹਨ, ਗ੍ਰਿਹਸਥੀ ਹੁੰਦੇ ਹੋਏ, ਆਸਾ ਵਿਚ ਨਿਰਾਸ਼ ਰਹਿਣ ਵਾਲੇ, ਦੁਖ-ਸੁਖ ਨੂੰ ਇਕ ਸਮਝਣ ਵਾਲੇ 'ਸਹਿਜ-ਭਾਵੀ' ਜਿਊੜੇ ਹਨ।[6] ਸੋਢੀ ਪਾਤਸ਼ਾਹ ਨੇ ਹੀ ਅੰਮ੍ਰਿਤ ਸਰੋਵਰ ਦੀ ਸੰਪੂਰਨਤਾ ਕਰਵਾਈ ਹੈ।[7]

ਮੁੱਢਲੇ ਗੁਰਮੁਖੀ ਸ੍ਰੋਤਾਂ ਵਿਚੋਂ ਗੁਰੂ ਸਾਹਿਬ ਬਾਰੇ ਮਹੱਤਵਪੂਰਨ ਜਾਣਕਾਰੀ ਦੇਣ ਵਾਲਾ ਸ੍ਰੋਤ 'ਬੰਸਾਵਲੀਨਾਮਾ' ਕ੍ਰਿਤ ਭਾਈ ਕੇਸਰ ਸਿੰਘ ਛਿੱਬਰ ਹੈ। 'ਬੰਸਾਵਲੀਨਾਮੇ' ਅਨੁਸਾਰ ਗੁਰੂ ਜੀ ਦਾ ਜਨਮ 20 ਕੱਤਕ, 1587 ਬਿ. ਨੂੰ ਲਾਹੌਰ ਵਿਖੇ, ਭਾਈ ਹਰਿਦਾਸ ਤੇ ਮਾਤਾ ਅਨੂਪ ਦੇਵੀ ਦੇ ਘਰ ਹੋਇਆ। ਹਰਿਦਾਸ ਜੀ ਜਦੋਂ ਆਪਣੇ ਪੁੱਤਰ (ਰਾਮਦਾਸ) ਨੂੰ ਗੋਇੰਦਵਾਲ ਸਾਹਿਬ ਵਿਖੇ ਲੈ ਕੇ ਆਉਂਦਾ ਤਾਂ ਇਨ੍ਹਾਂ ਦੀ ਕੁੜਮਾਈ ਬੀਬੀ ਭਾਨੀ (ਪੁੱਤਰੀ ਗੁਰੂ ਅਮਰਦਾਸ ਜੀ) ਨਾਲ ਹੋ ਜਾਂਦੀ ਹੈ। ਛਿੱਬਰ ਨੇ ਵਿਆਹ ਦੀ ਮਿਤੀ 17 ਫੱਗਣ, 1602 ਬਿ. ਦਿੱਤੀ ਹੈ। ਬੀਬੀ ਭਾਨੀ ਦੇ ਉਦਰ ਤੋਂ ਬਾਬਾ ਪ੍ਰਿਥੀ ਚੰਦ, ਮਹਾਂਦੇਵ ਤੇ (ਗੁਰੂ) ਅਰਜਨ ਦੇਵ ਦਾ ਜਨਮ ਕ੍ਰਮਵਾਰ, 7 ਅੱਸੂ 1605 ਬਿ., 8 ਹਾੜ 1608 ਬਿ. ਦਿਨ ਸ਼ੁੱਕਰਵਾਰ ਤੇ 18 ਵੈਸਾਖ 1610 ਬਿ. ਨੂੰ ਹੁੰਦਾ ਹੈ। ਗੁਰੂ ਅਮਰਦਾਸ ਜੀ ਸੇਵਾ ਵਿਚ ਆਪ ਕਈ ਸਾਲ ਰਹੇ, 1631 ਬਿ. ਨੂੰ ਗੁਰੂ ਅਮਰਦਾਸ ਜੀ ਜੋਤੀ-ਜੋਤਿ ਸਮਾ ਜਾਂਦੇ ਹਨ, ਇਸ ਤਰ੍ਹਾਂ ਆਪ ਗੁਰਗੱਦੀ ਉੱਤੇ ਇਸ ਸਮੇਂ ਬਿਰਾਜਦੇ ਹਨ। ਸੱਤ ਬਰਸ ਗੁਰਗੱਦੀ ਉੱਤੇ ਬੈਠ ਕੇ 1638 ਬਿ. ਨੂੰ ਗੁਰੂ ਜੀ ਜੋਤੀ-ਜੋਤਿ ਸਮਾ ਜਾਂਦੇ ਹਨ।[8]

ਛਿਬਰ ਦੀ ਗਵਾਹੀ ਅਨੁਸਾਰ ਗੁਰੂ ਰਾਮਦਾਸ ਜੀ, ਗੁਰੂ ਅਮਰਦਾਸ ਜੀ ਨਾਲ 1614 ਬਿ. ਨੂੰ ਕੁਰਖੇਤਰ ਜਾਂਦੇ ਹਨ,[9] ਪਰ ਡਾ. ਬਲਵੀਰ ਸਿੰਘ ਜੀ ਨੇ 'ਅਭੀਚ' ਪੁਰਬ, ਨਛੱਤਰਾਂ ਦੀ ਚਾਲ, ਜੋਤਿਸ਼ ਆਦਿ ਵਿਦਿਆ ਨਾਲ ਮਾਘ 1609 ਬਿ. ਨੂੰ ਲੱਗਿਆ ਸਿੱਧ ਕੀਤਾ ਹੈ।[10]

ਗੁਰੂ ਜੀ ਨੇ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਅੰਮ੍ਰਿਤਸਰ ਸਰੋਵਰ ਦੀ ਸੰਪੂਰਨਤਾ ਦਾ ਕੰਮ ਆਪ ਆਪਣੇ ਹਥੀਂ 1634 ਬਿ. ਵਿਚ ਪੂਰਾ ਕਰਵਾ ਦਿੱਤਾ ਸੀ, ਇਹ ਇਸ਼ਾਰਾ ਭਾਈ ਗੁਰਦਾਸ ਜੀ ਨੇ ਵੀ ਦਿੱਤਾ ਹੈ,[11] ਭਾਵੇਂ ਡਾ. ਫੌਜਾ ਸਿੰਘ ਇਸ ਗੱਲ ਬਾਰੇ ਸਹਿਮਤ ਨਹੀਂ ਹੁੰਦੇ,[12] ਪਰ ਸਾਡਾ ਖਿਆਲ ਹੈ ਕਿ ਭਾਈ ਗੁਰਦਾਸ ਜੀ ਦੀ ਗਵਾਹੀ ਅਕਾਟ ਹੈ।

'ਗੁਰਪ੍ਰਣਾਲੀਆਂ' ਵਿਚ ਕੇਸਰ ਸਿੰਘ ਛਿੱਬਰ ਨੇ ਆਪਣੀ 'ਗੁਰਪ੍ਰਣਾਲੀ' ਵਿਚ ਗੁਰੂ ਜੀ ਦੇ ਜੀਵਨ-ਬਿਊਰੇ ਬਾਰੇ ਥੋੜ੍ਹੀ ਭਿੰਨਤਾ ਦਰਸਾਈ ਹੈ। ਇਸ ਵਿਚ ਗੁਰੂ ਜੀ ਦਾ ਜਨਮ, 'ਬੰਸਾਵਲੀਨਾਮੇ' ਵਾਲਾ ਹੀ ਸੰਮਤ 1587 ਦੱਸਿਆ ਹੈ, ਪਰ ਨਾਲ ਹੀ ਕੱਤਕ ਵਦੀ 2, ਚਿਤ੍ਰਾ ਨਛੱਤਰ ਦੀ ਸੂਚਨਾ ਵੀ ਦਿੱਤੀ ਹੈ। ਇਸ ਤਰ੍ਹਾਂ ਜਿੱਥੇ 'ਬੰਸਾਵਲੀਨਾਮਾ' ਵਿਆਹ ਦੀ ਮਿਤੀ 17 ਫਗਣ, 1602 ਬਿ. ਦਿੰਦਾ ਹੈ, ਉਥੇ ਗੁਰਪ੍ਰਣਾਲੀ ਵਿਚ 11 ਫਗਣ 1599 ਬਿ. ਦਿੱਤਾ ਹੈ। ਚਕ ਰਾਮਦਾਸਪੁਰ ਬਧਣ ਦਾ ਸਮਾਂ 1634 ਬਿ. ਹੀ ਹੈ। ਇਸੇ ਤਰ੍ਹਾਂ ਜੋਤੀ-ਜੋਤਿ ਸਮਾਉਣ ਦਾ ਸੰਮਤ ਭਾਦੋਂ ਸੁਦੀ 3, ਸੰਮਤ 1637 ਬਿ.[13] ਹੈ।

ਗੁਰਮੁਖੀ ਦੇ ਮਿਲਦੇ ਹੋਰ ਸ੍ਰੋਤ ਜਿਵੇਂ 'ਮਹਿਮਾ ਪ੍ਰਕਾਸ਼'[14], ਗੁਰਬਿਲਾਸ ਪਾਤਸ਼ਾਹੀ 6ਵੀਂ[15], ਤਵਾਰੀਖ਼ ਗੁਰੂ ਖ਼ਾਲਸਾ[16], 'ਗੁਰਰਤਨਾਵਲੀ'[17] ਆਦਿ ਵਿਚ ਥੋੜ੍ਹਾ ਬਹੁਤ ਭਿੰਨਤਾ ਨਾਲ ਗੁਰੂ ਜੀ ਦਾ ਜੀਵਨ-ਵੇਰਵਾ ਪ੍ਰਾਪਤ ਹੁੰਦਾ ਹੈ।

'ਮਹਿਮਾ ਪ੍ਰਕਾਸ਼' ਅਨੁਸਾਰ ਗੁਰੂ ਸਾਹਿਬ ਨੇ ਅੰਮ੍ਰਿਤਸਰ ਦੀ ਨੀਂਹ ਆਪ ਰੱਖੀ ਅਤੇ ਸਰੋਵਰ ਦੀ ਖੁਦਾਈ ਦਾ ਕੰਮ ਆਪ ਅਰੰਭ ਕੀਤਾ। ਅਜਿਹਾ ਵੇਰਵਾ ਹੀ ਗੁਰਬਿਲਾਸ ਪਾਤਸ਼ਾਹੀ ੬ ਦਿੰਦੀ ਹੈ। ਮਹਿਮਾ ਪ੍ਰਕਾਸ਼ ਅਨੁਸਾਰ ਕਰਮਕਾਂਡੀ ਲੋਕਾਂ ਨੂੰ ਗੁਰੂ ਅਮਰਦਾਸ ਜੀ ਦੁਆਰਾ ਗੋਇੰਦਵਾਲ ਵਿਖੇ ਸਾਂਝੇ ਇਸ਼ਨਾਨ (ਬਉਲੀ) ਤੇ ਸਾਂਝੇ ਲੰਗਰ ਦੀ ਵਿਵਸਥਾ ਚੁਭਦੀ ਸੀ, ਇਸ ਲਈ ਉਨ੍ਹਾਂ ਅਕਬਰ ਬਾਦਸ਼ਾਹ ਦੇ ਕੰਨ ਭਰੇ। ਗੁਰੂ ਜੀ ਨੇ ਇਨ੍ਹਾਂ ਨੂੰ (ਗੁਰੂ ਰਾਮਦਾਸ ਜੀ ਨੂੰ) ਬਾਦਸ਼ਾਹ ਪਾਸ ਭੇਜਿਆ ਤੇ ਬੜੀ ਯੋਗਤਾ ਨਾਲ ਗੁਰਮਤਿ ਦਾ ਪੱਖ ਸਪਸ਼ਟ ਕੀਤਾ। ਇਹ ਮੁਲਾਕਾਤ ਕਦੋਂ ਹੋਈ ਭਾਵੇਂ ਸ੍ਰੋਤਾਂ ਤੋਂ ਬਹੁਤਾ ਸਪਸ਼ਟ ਸੰਕੇਤ ਨਹੀਂ ਮਿਲਦਾ, ਪਰ ਅਕਬਰਨਾਮੇ ਅਨੁਸਾਰ ਬਾਦਸ਼ਾਹ ਮਿਰਜ਼ਾ ਹਕੀਮ ਦੀ ਬਗ਼ਾਵਤ ਦਬਾਉਣ ਪੰਜਾਬ (ਲਾਹੌਰ) 1623 ਬਿ. ਵਿਚ ਆਇਆ। ਸੋ ਸੰਭਵ ਹੈ, ਇਹ ਘਟਨਾ ਇਥੇ ਹੀ, ਇਸ ਸਮੇਂ ਵਾਪਰੀ ਹੋਵੇ।

'ਮਹਿਮਾ ਪ੍ਰਕਾਸ਼', ਗੁਰਬਿਲਾਸ (੬), ਬੰਸਾਵਲੀਨਾਮਾ ਆਦਿ ਸ੍ਰੋਤਾਂ ਨੇ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਬਾਦਸ਼ਾਹ ਅਕਬਰ ਦੀ ਆਮਦ ਦਾ ਜ਼ਿਕਰ ਕੀਤਾ ਹੈ, ਇਹ ਸ਼ਾਇਦ ਅਕਬਰ ਦੀ ਤੀਜੀ ਮੁਹਿੰਮ (1628 ਬਿ.) ਵੇਲੇ ਦੀ ਗੱਲ ਹੋਵੇ। ਅਕਬਰ ਨੇ ਇਥੇ ਹੀ (ਬੀਬੀ ਭਾਨੀ ਦੇ ਨਾਂ) ਜ਼ਮੀਨ ਦੀ ਪੇਸ਼ਕਸ਼ ਕੀਤੀ ਸੀ, ਜਿਸ ਦਾ ਮੁੱਲ ਉਤਾਰ ਕੇ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਅੰਮ੍ਰਿਤਸਰ (ਚਕ ਰਾਮਦਾਸਪੁਰਾ) ਵਸਾਉਣ ਦਾ ਹੁਕਮ ਦਿੱਤਾ ਸੀ।

ਗੁਰ ਰਤਨਾਵਲੀ ਵਿਚਲੀਆਂ ਮਿਲਦੀਆਂ ਤਾਰੀਖ਼ਾਂ ਨਾਲ ਬਹੁਤ ਸਾਰੇ ਵਿਦਵਾਨਾਂ ਦੀ ਸਹਿਮਤੀ ਹੈ।[18] ਇਸ ਵਿਚ 'ਮਹਿਮਾ ਪ੍ਰਕਾਸ਼' ਵਾਂਗ ਗੁਰੂ ਜੀ ਦੀ ਮਾਤਾ ਦਾ ਨਾਂ 'ਦਇਆ ਕੌਰ' ਦੱਸਿਆ ਹੈ। ਗੁਰੂ ਜੀ ਦਾ ਗੁਰਿਆਈ ਕਾਲ 6 ਸਾਲ, 11 ਮਹੀਨੇ, 18 ਦਿਨ ਹੈ। 'ਮਹਿਮਾ ਪ੍ਰਕਾਸ਼' ਤੇ ਗੁਰਪ੍ਰਣਾਲੀਆਂ (ਦਿਨ ਛੱਡ ਕੇ) ਇੰਨਾਂ ਹੀ ਸਮਾਂ ਦੱਸਦੀਆਂ ਹਨ, ਪਰ 'ਬੰਸਾਵਲੀਨਾਮਾ' ਮੋਟੇ ਰੂਪ ਵਿਚ 7 ਸਾਲ ਲਿਖ ਦਿੰਦਾ ਹੈ। ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਦੀ ਮਿਤੀ 'ਗੁਰਬਿਲਾਸ ਪਾਤਸ਼ਾਹੀ ੬' ਤੇ ਗੁਰਪ੍ਰਣਾਲੀਆਂ ਵਾਲੀ 1638 ਬਿ. ਹੀ ਹੈ, ਜਿਹੜੀ ਬੰਸਾਵਲੀਨਾਮੇ ਤੋਂ ਭਿੰਨ ਹੈ (1637 ਬਿ.)।

### ਭਾਵਨਾ-ਮੂਲਕ

ਗੁਰੂ ਜੀ ਦੇ ਜੀਵਨ ਵੇਰਵੇ ਜਾਂ ਇਨ੍ਹਾਂ ਦੀ ਆਦਰਸ਼ਿਕ ਖਿੱਚ ਭਰੀ ਸ਼ਖ਼ਸੀਅਤ ਬਾਰੇ ਕਈ ਰਵਾਇਤਾਂ ਤੇ ਕਹਾਣੀਆਂ ਪ੍ਰਚਲਿਤ ਹਨ। ਇਕ ਸਾਖੀ ਜਿਹੜੀ ਸਿਰਫ਼ 'ਪਰਚੀਆਂ ਸੇਵਾ ਦਾਸ'[19] ਵਿਚ ਮਿਲਦੀ ਹੈ, ਬਾਬਾ ਸ੍ਰੀ ਚੰਦ (ਪੁੱਤਰ ਗੁਰੂ ਨਾਨਕ ਸਾਹਿਬ) ਤੇ ਗੁਰੂ ਜੀ ਦੇ ਮਿਲਾਪ ਦੀ ਹੈ, ਜਿਸ ਵਿਚ ਗੁਰੂ ਜੀ ਦੇ ਨਿਮਰਭਾਵੀ ਹੋਣ ਦਾ ਸਬੂਤ ਮਿਲਦਾ ਹੈ। 'ਸੂਰਜ ਪ੍ਰਕਾਸ਼' (ਭਾਈ ਸੰਤੋਖ ਸਿੰਘ) ਤੇ ਹੋਰ ਪਿਛਲੇਰੇ ਗ੍ਰੰਥਾਂ ਵਿਚ ਗੁਰੂ ਜੀ ਨਾਲ ਕਈ ਸਾਖੀਆਂ ਜੁੜੀਆਂ ਹੋਈਆਂ ਹਨ। ਇਨ੍ਹਾਂ ਵਿਚ ਗੁਰੂ ਅਮਰਦਾਸ ਜੀ ਦੁਆਰਾ ਭਾਈ ਰਾਮਾ ਜੀ (ਗੁਰੂ ਜੀ ਦੇ ਸਾਢੂ, ਬੀਬੀ ਦਾਨੀ ਦੇ ਪਤੀ) ਤੇ ਭਾਈ 'ਜੇਠਾ' ਜੀ ਦੁਆਰਾ ਥੜ੍ਹਾ ਬਣਾਉਣਾ, ਘੁੰਗਣੀਆਂ ਵੇਚਣੀਆਂ ਆਦਿ ਪ੍ਰਮੁੱਖ ਹਨ। ਇਨ੍ਹਾਂ ਸਾਖੀਆਂ ਵਿਚੋਂ ਗੁਰੂ ਜੀ ਦੇ ਆਦਰਸ਼ਕ ਜੀਵਨ ਦੇ ਸਪਸ਼ਟ ਸੰਕੇਤ ਮਿਲਦੇ ਹਨ।

## ਸਿੱਟਾ

ਪਿਛਲੇ ਵੇਰਵੇ ਅਤੇ ਆਧੁਨਿਕ ਵਿਦਵਾਨਾਂ ਦੁਆਰਾ ਕੀਤੀਆਂ ਗਈਆਂ ਖੋਜਾਂ[20] ਦੇ ਆਧਾਰ ਉੱਪਰ ਗੁਰੂ ਰਾਮਦਾਸ ਜੀ ਦਾ ਜੀਵਨ ਤਥਾ ਵਿਅਕਤਿਤਵ ਸੰਖੇਪ ਵਿਚ ਇਸ ਤਰ੍ਹਾਂ ਹੈ :

ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ 24 ਸਤੰਬਰ, 1534 ਈ. ਨੂੰ ਚੂਨਾ ਮੰਡੀ ਲਾਹੌਰ ਵਿਖੇ ਬਾਬਾ ਹਰਿਦਾਸ ਜੀ (ਸੋਢੀ) ਤੇ ਮਾਤਾ ਅਨੂਪ ਦੇਈ ਜੀ ਦੇ ਘਰ ਹੋਇਆ। ਆਪ ਤੋਂ 9 ਸਾਲ ਛੋਟਾ ਇਕ ਭਰਾ ਹਰਿਦਿਆਲ ਤੇ ਉਸ ਤੋਂ ਛੋਟੀ ਭੈਣ ਰਾਮਦਾਸੀ ਵੀ ਸੀ।[21] ਮਾਤਾ ਪਿਤਾ ਦੇ ਗੁਜ਼ਰ ਜਾਣ ਕਾਰਨ ਆਪ ਦਾ ਪਾਲਣ-ਪੋਸ਼ਣ ਨਾਨਕਾ ਪਿੰਡ ਬਾਸਰਕੇ ਨਾਨਾ, ਨਾਨੀ ਜੀ ਨੇ ਕੀਤਾ। ਗੋਇੰਦਵਾਲ ਵਿਖੇ ਆਉਣ ਉੱਤੇ ਆਪ ਦਾ ਵਿਆਹ ਬੀਬੀ ਭਾਨੀ ਨਾਲ ਲਗਭਗ 1552 ਈ. ਵਿਚ ਹੋ ਗਿਆ, ਜਿਨਾਂ ਦੇ ਉਦਰ ਤੋਂ ਤਿੰਨ ਬੱਚਿਆਂ ਪ੍ਰਿਥੀਚੰਦ, ਮਹਾਦੇਵ ਤੇ (ਗੁਰੂ) ਅਰਜਨ ਜੀ ਨੇ ਜਨਮ ਲਿਆ।

ਨਿਮਰਤਾ ਦੇ ਪੁੰਜ ਗੁਰੂ ਜੀ, ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਰਹਿ ਕੇ ਤਨ-ਮਨ ਨਾਲ 'ਗੁਰਸਿਖੀ' ਦੀ ਸੇਵਾ ਕਰਨ ਲੱਗੇ, ਜਿਸ ਤੋਂ ਖੁਸ਼ ਹੋ ਕੇ ਗੁਰੂ ਜੀ ਨੇ ਆਪ ਨੂੰ ਗੁਰਗੱਦੀ ਦੀ ਮਹਾਨ ਜ਼ਿੰਮੇਵਾਰੀ ਸੌਂਪ ਦਿੱਤੀ।[22]

ਗੁਰਗੱਦੀ ਦੀ ਪ੍ਰਾਪਤੀ ਤੋਂ ਬਾਅਦ ਲਗਭਗ 7 ਸਾਲ ਦੇ ਸਮੇਂ ਵਿਚ ਗੁਰੂ ਜੀ ਨੇ ਸਿੱਖ ਸੰਸਥਾਵਾਂ (ਲੰਗਰ, ਪੰਗਤ, ਮੰਜੀ ਆਦਿ) ਦੀ ਮਜ਼ਬੂਤੀ ਵੱਲ ਧਿਆਨ ਦਿੱਤਾ। ਅੰਮ੍ਰਿਤਸਰ ਸ਼ਹਿਰ ਦੀ ਨੀਂਹ ਰੱਖ ਕੇ ਗੁਰੂ ਜੀ ਨੇ ਵੱਖ-ਵੱਖ ਕਿੱਤਿਆਂ ਦੇ ਲੋਕਾਂ ਨੂੰ ਵਸਾਇਆ। 'ਸਿੱਖ ਭਵਨ ਕਲਾ' ਦੇ ਜਨਮਦਾਤਾ ਅਸਲ ਵਿਚ ਗੁਰੂ ਜੀ ਹੀ ਸਨ। ਪੁਰਾਤਨ ਸਮੇਂ ਵਿਚ ਸ਼ਹਿਰਾਂ ਦੀ ਉਸਾਰੀ, ਸਮੇਂ ਦੀ ਸਮਾਜਕ-ਆਰਥਿਕ ਜਾਂ ਰਾਜਨੀਤਿਕ ਪ੍ਰਬੰਧ ਦੇ ਅਨੁਸਾਰ ਹੁੰਦੀ ਸੀ। ਜਿਵੇਂ ਭਾਰਤੀ ਸਮਾਜ ਵਿਚ ਯੱਗ-ਬਲੀਆਂ ਆਦਿਕ ਦਾ ਬੋਲ-ਬਾਲਾ ਹੋਣ ਕਰਕੇ ਪਿੰਡ ਸ਼ਹਿਰ ਵਿਚਕਾਰੋਂ ਉੱਚੇ ਬਣਾਏ ਜਾਂਦੇ ਸਨ, ਜਿਥੇ ਯੱਗ-ਬਲੀ ਆਦਿ ਦਾ ਪ੍ਰਬੰਧ ਕੀਤਾ ਜਾ ਸਕੇ ਅਤੇ ਵਰਣ-ਪ੍ਰਧਾਨ ਸਮਾਜ ਹੋਣ ਕਰਕੇ ਅਛੂਤ ਨੀਵੇਂ ਤੇ ਪਿੰਡ/ਸ਼ਹਿਰ ਦੇ ਇਕ ਪਾਸੇ ਹੁੰਦੇ ਸਨ, ਉੱਚੇ ਥਾਂ ਅਖੌਤੀ ਉੱਚ ਜਾਤੀਆਂ ਹੁੰਦੀਆਂ ਸਨ, ਤਾਂ ਕਿ ਨੀਵੇਂ ਥਾਂ ਤੋਂ ਪਰਛਾਵਾਂ ਜਾਂ ਹਵਾ ਆਦਿ ਨਾ ਆ ਸਕੇ। ਰਾਜਨੀਤਿਕ ਦ੍ਰਿਸ਼ਟੀ ਤੋਂ ਪਿੰਡ/ਸ਼ਹਿਰਾਂ ਦੀ ਗਲੀਆਂ ਭੀੜੀਆਂ (ਤੰਗ) ਬਣਾਈਆਂ ਜਾਂਦੀਆਂ ਤਾਂ ਕਿ ਹਮਲਾਵਰ ਸਮੂਹਿਕ ਰੂਪ ਵਿਚ ਇਕੱਠੇ ਪ੍ਰਵੇਸ਼ ਨਾ ਕਰ ਸਕਣ। ਪ੍ਰਬੰਧ ਰੂਪ ਵਿਚ ਕਿੱਤੇ ਨੂੰ ਜਾਤ ਤੇ ਆਰਥਿਕਤਾ ਨਾਲ ਜੋੜਿਆ ਗਿਆ ਸੀ। ਗੁਰੂ ਮਹਾਰਾਜ ਨੇ ਵੱਖ-ਵੱਖ ਕਿੱਤਿਆਂ ਤੇ ਜਾਤਾਂ ਦੇ ਲੋਕ ਵਸਾਏ। ਵਰਨਾਸ਼ਰਮ-ਪ੍ਰਬੰਧ ਉੱਤੇ ਕਿੱਤੇ ਨੂੰ ਆਰਥਿਕਤਾ ਤੇ ਜਾਤ ਨਾਲੋਂ ਤੋੜ ਕੇ ਹੀ ਸੱਟ ਮਾਰੀ ਜਾ ਸਕਦੀ ਸੀ, ਅਜਿਹਾ ਹੀ ਗੁਰੂ ਜੀ ਨੇ ਕੀਤਾ। ਗੁਰੂ ਜੀ ਨੇ ਮਾਲੀ ਲੋੜਾਂ ਦੀ ਪੂਰਤੀ ਲਈ ਉਦਯੋਗ (ਘੋੜਿਆਂ ਦੀਆਂ ਕਾਠੀਆਂ, ਤਲਵਾਰਾਂ, ਹਥੀ ਕੱਪੜੇ ਆਦਿ) ਦੀ ਜਾਣਕਾਰੀ ਰਖਣ ਵਾਲੇ ਲੋਕਾਂ ਨੂੰ ਅੰਮ੍ਰਿਤਸਰ ਵਸਾਇਆ ਸੀ, ਜਿਸ ਨਾਲ 'ਮਾਮੂਲੀ' (ਨੀਵਿਆਂ ਦੀ) ਲੋਕਾਂ ਦੀ ਵੀ ਸ਼ਾਹੂਕਾਰੀ ਚਲ ਪਈ ਸੀ।

ਉਪਰੋਕਤ ਤੋਂ ਇਲਾਵਾ ਗੁਰੂ ਜੀ ਨੇ 'ਸਿੱਖ ਲਹਿਰ' ਦੀ ਹਰ ਸੰਸਥਾ ਨੂੰ ਮਜ਼ਬੂਤ ਕਰਕੇ, ਅਮੀਰ ਗੁਰਿਆਈ ਆਪਣੇ ਯੋਗ ਸਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀ ਅਤੇ ਵਾਹਿਗੁਰੂ ਦੇ ਅਟੱਲ ਭਾਣੇ ਅਨੁਸਾਰ ਆਪ ਭਾਦਉ ਸੁਦੀ 3, 1638 ਬਿ. ਨੂੰ ਜੋਤੀ-ਜੋਤਿ ਸਮਾਅ ਗਏ।[23]

ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਦਾ ਬਿਉਰਾ ਤਿਆਰ ਕਰਨ ਲਈ ਵਿਦਵਾਨਾਂ ਨੇ ਯਤਨ ਕੀਤੇ ਹਨ। ਬਾਣੀ ਬਿਉਰਾ ਡਾ. ਚਰਨ ਸਿੰਘ[24], ਡਾ. ਤਾਰਨ ਸਿੰਘ[25], ਡਾ. ਰਤਨ ਸਿੰਘ ਜੱਗੀ[26] ਆਦਿ ਵਿਦਵਾਨਾਂ ਦੀ ਗਿਣਤੀ ਕਰਨ ਦੀ ਵਿਧੀ ਵੱਖਰੀ ਹੋਣ ਕਾਰਨ ਬਾਣੀ ਬਿਉਰੇ ਵਿਚ ਫ਼ਰਕ ਹੈ। ਡਾ. ਰਤਨ ਸਿੰਘ ਜੱਗੀ[27] ਦੁਆਰਾ ਤਿਆਰ ਕੀਤਾ ਬਾਣੀ-ਬਿਉਰਾ ਆਧੁਨਿਕ ਤਕਨੀਕ ਨਾਲ ਤਿਆਰ ਕੀਤਾ ਗਿਆ ਹੈ, ਜੋ ਸ਼ੁੱਧ ਹੈ। ਉਸ ਨੇ ਨਿਮਨ ਅਨੁਸਾਰ ਬਿਉਰਾ ਦਿੱਤਾ ਹੈ :

1. ਸਿਰੀ ਰਾਗ : ਚਉਪਦੇ 6, ਪਹਿਰਾ 1, ਛੰਤ 1, ਪਦੇ 6 (ਵਣਜਾਰਾ) ਪਉੜੀਆਂ 21 (ਵਾਰ ਮਹਲਾ ੪ ਵਿਚ) = 35

2. ਰਾਗ ਮਾਝ : ਚਉਪਦੇ 7, ਅਸ਼ਟਪਦੀ 1, ਸਲੋਕ 2 (ਵਾਰ ਮਹਲਾ ੧ ਵਿਚ) = 10
3. ਰਾਗ ਗਉੜੀ : ਚਉਪਦੇ 32, ਅਸ਼ਟਪਦੀਆਂ 2 (ਕਰਹਲੇ) ਪਉੜੀਆਂ 28, ਸਲੋਕ 53 (ਵਾਰ ਮਹਲਾ ੪ ਵਿਚ) = 115
4. ਰਾਗ ਆਸਾ : ਚਉਪਦੇ 16 (ਸੋ ਪੁਰਖ ਸਹਿਤ); ਛੰਤ 14 = 30
5. ਰਾਗ ਗੂਜਰੀ : ਚਉਪਦੇ 7, ਅਸ਼ਟਪਦੀ 1, = 8
6. ਰਾਗ ਦੇਵਗੰਧਾਰੀ : ਚਉਪਦੇ 6 = 6
7. ਰਾਗ ਬਿਹਾਗੜਾ : ਛੰਤ 6, ਪਉੜੀਆਂ 21 ਅਤੇ ਸਲੋਕ 2 (ਵਾਰ ਮਹਲਾ ੪ ਵਿਚ) = 29
8. ਰਾਗ ਵਡਹੰਸ : ਚਉਪਦੇ 3, ਛੰਤ 6 (ਦੋ ਘੋੜੀਆਂ ਸਹਿਤ) ਪਉੜੀਆਂ 21 (ਵਾਰ ਮਹਲਾ ੪ ਵਿਚ) = 30
9. ਰਾਗ ਸੋਰਠਿ : ਚਉਪਦੇ 9, ਪਉੜੀਆਂ 29, ਸਲੋਕ 7 (ਵਾਰ ਮਹਲਾ ੪ ਵਿਚ) = 45
10. ਰਾਗ ਧਨਾਸਰੀ : ਚਉਪਦੇ 13, ਛੰਤ 1 = 14
11. ਰਾਗ ਜੈਤਸਰੀ : ਚਉਪਦੇ 11 = 11
12. ਰਾਗ ਟੋਡੀ : ਚਉਪਦੇ 1 = 1
13. ਰਾਗ ਬੈਰਾੜੀ : ਚਉਪਦੇ 6 = 6
14. ਰਾਗ ਤਿਲੰਗ : ਚਉਪਦੇ 2, ਅਸ਼ਟਪਦੀ = 3
15. ਰਾਗ ਸੂਹੀ : ਚਉਪਦੇ 15, ਅਸ਼ਟਪਦੀਆਂ 2, ਛੰਤ 6 = 23
16. ਰਾਗ ਬਿਲਾਵਲ : ਚਉਪਦੇ 7, ਅਸ਼ਟਪਦੀਆਂ 6, ਛੰਤ 2, ਪਉੜੀਆਂ 13, ਸਲੋਕ 1 (ਵਾਰ ਮਹਲਾ ੪ ਵਿਚ) = 29
17. ਰਾਗ ਗੋਂਡ : ਚਉਪਦੇ 6 = 6
18. ਰਾਗ ਰਾਮਕਲੀ : ਚਉਪਦੇ 6 = 6
19. ਰਾਗ ਨਟ ਨਾਰਾਇਣ : ਚਉਪਦੇ 9, ਅਸ਼ਟਪਦੀਆਂ 6 = 15
20. ਰਾਗ ਮਾਲੀ ਗਉੜਾ : ਚਉਪਦੇ 6 = 6
21. ਰਾਗ ਮਾਰੂ : ਚਉਪਦੇ 8, ਸੋਹਲੇ 2, ਸਲੋਕ 3 (ਵਾਰ ਮਹਲਾ ੩ ਵਿਚ) = 13
22. ਰਾਗ ਤੁਖਾਰੀ : ਛੰਤ 4 = 4
23. ਰਾਗ ਕੇਦਾਰਾ : ਚਉਪਦੇ 2 = 2
24. ਰਾਗ ਭੈਰਉ : ਚਉਪਦੇ 7 = 7
25. ਰਾਗ ਬਸੰਤ : ਚਉਪਦੇ 7, ਅਸ਼ਟਪਦੀ 1 = 8
26. ਰਾਗ ਸਾਰੰਗ : ਚਉਪਦੇ 13, ਅਸ਼ਟਪਦੀਆਂ 2, ਪਉੜੀਆਂ 35, ਸਲੋਕ 6 (ਵਾਰ ਮਹਲਾ ੪ ਵਿਚ) = 56
27. ਰਾਗ ਮਲਾਰ : ਚਉਪਦੇ 9 = 9
28. ਰਾਗ ਕਾਨੜਾ : ਚਉਪਦੇ 12, ਅਸ਼ਟਪਦੀਆ 6, ਪਉੜੀਆਂ 15, ਸਲੋਕ 30 (ਵਾਰ ਮਹਲਾ ੪ ਵਿਚ) = 63
29. ਰਾਗ ਕਲਿਆਨ : ਚਉਪਦੇ 7, ਅਸ਼ਟਪਦੀਆਂ 6 = 13
30. ਰਾਗ ਪਰਭਾਤੀ : ਚਉਪਦੇ 7 = 7

ਸਲੋਕ ਵਾਰਾਂ ਤੇ ਵਧੀਕ : ਸਲੋਕ 30 = 30

ਬਾਣੀ ਵਾਰ ਕੁੱਲ ਜੋੜ : ਚਉਪਦੇ 240, ਅਸ਼ਟਪਦੀਆਂ 34, ਪਹਰਾ 1, ਸੋਹਲੇ 2, ਛੰਤ 40, ਪਦੇ 6, ਸਲੋਕ 134, ਪਉੜੀਆਂ 183 = 640

ਸੁਤੰਤਰ ਬਾਣੀਆਂ : ਪਹਰਾ, ਵਣਜਾਰਾ, ਕਰਹਲੇ, ਛਕੇ-ਛੰਤ, ਘੋੜੀਆਂ ਲਾਵਾਂ, ਵਾਰ ਸਿਰੀ, ਗਉੜੀ ਬਿਹਾਗੜਾ, ਵਡਹੰਸ, ਸੋਰਠ,ਬਿਲਾਵਲ, ਸਾਰੰਗ ਅਤੇ ਕਾਨੜਾ ।

ਗੁਰੂ ਰਾਮਦਾਸ ਜੀ ਦੀ ਬਾਣੀ ਦਾ ਪ੍ਰਮੁੱਖ ਵਿਸ਼ਾ ਪ੍ਰਭੂ-ਜਸ-ਗਾਇਨ ਗੁਰੂ-ਜਸ-ਗਾਇਨ ਤੇ ਪ੍ਰਭੂ-ਪ੍ਰਾਪਤੀ ਲਈ ਸਾਧਨਾ ਹੈ । ਪ੍ਰਭੂ ਦਾ ਮਿਲਾਪ ਗੁਰੂ ਪ੍ਰਸਾਦਿ ਨਾਲ ਨਾਮ-ਸਿਮਰਨ ਵਿਚ ਲੀਨ ਹੋਣ ਨਾਲ ਹੁੰਦਾ ਹੈ । ਉਨ੍ਹਾਂ ਦੀ ਬਾਣੀ ਦੇ ਵਿਚਾਰਧਾਰਕ ਵਿਸ਼ਲੇਸ਼ਣ ਸੰਖਿਪਤ ਰੂਪ ਵਿਚ ਪ੍ਰਸਤੁਤ ਕਰਨ ਦਾ ਯਤਨ ਕੀਤਾ ਜਾਂਦਾ ਹੈ ।

ਸਿਰੀ ਰਾਗ ਵਿਚ ਆਪ ਨੇ ਗੁਰੂ ਦੀ ਸ਼ਰਣ ਦੀ ਕਾਮਨਾ ਕੀਤੀ ਹੈ ਕਿਉਂ ਕਿ ਉਹ ਹੀ ਨਾਮ 'ਪਰਗਾਸੁ' ਕਰਕੇ ਰਤਨ ਰੂਪ ਪ੍ਰਭੂ ਨਾਲ ਮੇਲ ਕਰਵਾਉਂਦਾ ਹੈ । ਸਤਿਗੁਰੂ ਬਿਨਾਂ ਪ੍ਰਭੂ-ਪ੍ਰਾਪਤੀ ਦੀ ਸੰਭਾਵਨਾ ਉਨ੍ਹਾਂ ਨੇ ਰੱਦ ਕਰ ਦਿੱਤੀ ਤੇ ਗੁਰੂ ਸ਼ਰਣ ਵਿਚ ਸਿੱਖ ਨੂੰ ਜਾ ਕੇ ਕਿਰਪਾ ਦੀ ਜਾਚਨਾ ਕਰਨ ਲਈ ਉਪਦੇਸ਼ ਦਿੰਦਿਆਂ ਉਨ੍ਹਾਂ ਨੇ ਜੀਵਨ ਦੇ ਹਰ ਪਲ ਨੂੰ ਸਕਾਰਥ ਕਰਨ ਲਈ ਹਰ ਵੇਲੇ ਨਾਮ-ਸਿਮਰਨ ਵਿਚ ਮਗਨ ਰਹਿਣ ਲਈ ਆਖਿਆ ਹੈ । ਅਜਿਹਾ ਕਰਨ ਵਾਲਾ ਸਾਧਕ ਥਿਰ ਸੁਹਾਗ ਦੀ ਪ੍ਰਾਪਤੀ ਕਰਕੇ ਸਦ-ਸੁਹਾਗਵੰਤ ਬਣ ਜਾਂਦਾ ਹੈ । ਵਿਆਹ ਦੀ ਪ੍ਰਤੀਕਾਤਮਿਕ ਵਿਆਖਿਆ ਕਰਦਿਆਂ ਸਾਧਕ ਨੂੰ ਸਹੁਰੇ ਘਰ ਵਿਚ ਸੁਖ ਪਾਉਣ ਦੀ ਵਿਧੀ ਦੱਸੀ ਹੈ, ਜਿਵੇਂ ਵਣਜਾਰਾ ਵਪਾਰ ਕਰਕੇ ਲਾਹਾ ਖੱਟਦਾ ਹੈ, ਇਵੇਂ ਹੀ ਸਿੱਖ/ਸਾਧਕ ਨੂੰ ਨਾਮ-ਧਨ ਦਾ ਲਾਹਾ ਖੱਟਣ ਲਈ ਸਤਿਗੁਰੂ ਨੇ ਆਖਿਆ ਹੈ । ਮੂਲ ਰੂਪ ਵਿਚ ਹਰਿ ਕੀ ਵਡਿਆਈ ਹੀ ਸਭ ਪ੍ਰਾਪਤੀਆਂ ਦਾ ਸਾਧਨ ਹੈ ।

ਮਾਝ ਰਾਗ ਵਿਚ ਸਾਧਕ ਦੀ ਪ੍ਰਭੂ-ਮਿਲਾਪ ਲਈ ਬਿਹਵਲਤਾ ਦਾ ਜ਼ਿਕਰ ਕਰਦਿਆਂ ਆਪ ਨੇ ਵਿਚੋਲਾ ਗੁਰੂ ਨੂੰ ਮੰਨਿਆ ਹੈ, ਜੋ ਸਾਧਕ ਨੂੰ ਪ੍ਰਭੂ-ਲੜ ਲਗਾਉਂਦਾ ਹੈ ।

ਗਉੜੀ ਰਾਗ ਵਿਚ ਸਾਧਕ ਨੂੰ ਨਿਮਾਣਾ, ਗੁਣ-ਹੀਣ, ਰੂਪ-ਹੀਣ ਦਰਸਾਉਂਦਿਆਂ ਪ੍ਰਭੂ ਨੂੰ ਸਭ ਵਡਿਆਈਆਂ ਵਾਲਾ ਆਖਿਆ ਹੈ । ਉਸ ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ । ਕਰਹਲੇ ਵਾਲੇ ਸ਼ਬਦਾਂ ਵਿਚ ਮਨ ਨੂੰ ਕਰਹਲਾ ਭਾਵ ਊਠ ਆਖਿਆ ਹੈ, ਜੋ ਬੇਮੁਹਾਰਾ ਹੈ, ਪਰ ਉਸ ਨੂੰ ਵਸ ਵਿਚ ਕਰਨ ਦੀ ਵਿਧੀ ਦੱਸ ਕੇ ਅਸਲੀ ਗਿਆਨ ਦੀ ਦਾਤ ਬਖ਼ਸ਼ਦਾ ਹੈ, ਜਿਸ ਨਾਲ ਉਸ ਦਾ ਜਮ-ਜਾਲ ਤੋਂ ਛੁਟਕਾਰਾ ਹੋ ਜਾਂਦਾ ਹੈ । ਗੁਰੂ ਗਿਆਨ ਖੜਗ ਨਾਲ ਜਮ ਦਾ ਵਿਨਾਸ ਕਰਦਾ ਹੈ । ਵਾਰ ਵਿਚ ਪੂਰਵਲੇ ਗੁਰੂ ਸਾਹਿਬਾਨ ਦੀ ਮਹਾਨਤਾ ਨੂੰ ਉਜਾਗਰ ਕੀਤਾ ਗਿਆ ਹੈ । ਸਤਿਗੁਰੂ ਦੀ ਵਡਿਆਈ ਗੁਨਾਹਗਾਰਾਂ ਨੂੰ ਮੁਆਫ਼ ਕਰਨ ਵਿਚ ਹੈ । ਪਿਛਲੇ ਅਵਗੁਣ ਮੁਆਫ਼ ਕਰਕੇ ਅੱਗੇ ਤੋਂ ਸਤਿ ਦੇ ਮਾਰਗ 'ਤੇ ਚੱਲਣ ਦਾ ਉਪਦੇਸ਼ ਦਿੰਦਿਆਂ ਉਸ ਦੀ ਮੁਕਤੀ ਕਰ ਦਿੰਦਾ ਸੀ ।

ਆਸਾ ਰਾਗ ਵਿਚ ਸਿੱਖ/ਸਾਧਕ ਦੀ ਲਾਲਸਾ ਕੇਵਲ ਪ੍ਰਭੂ ਮਿਲਾਪ ਦੀ ਤਾਂਘ ਹੈ । ਉਸ ਦੀ ਪ੍ਰੀਤ ਸਿਵਾਏ ਪ੍ਰਭੂ ਦੇ ਕਿਸੇ ਹੋਰ ਚੀਜ਼ ਨਾਲ ਨਹੀਂ ਹੈ । ਉਹ ਦੀਨ-ਦੁਨੀਆਂ ਵਿਚ ਕੇਵਲ ਪ੍ਰਭੂ ਨੂੰ ਹੀ ਆਪਣਾ ਸਮਝਦਾ ਹੈ ।

ਰਾਗ ਗੂਜਰੀ ਵਿਚ ਗੁਰ ਮਹਿਮਾ ਕਰਦਿਆਂ ਗੁਰੂ ਨੂੰ ਨਾਮ ਦੀ ਦਾਤ ਦੇਣ ਵਾਲਾ ਦੱਸਿਆ ਹੈ, ਜੋ ਨਾਮ ਦਾ ਪਰਗਾਸ ਕਰਕੇ ਪ੍ਰਭੂ-ਮਿਲਾਪ ਕਰਵਾਉਂਦਾ ਹੈ । ਪ੍ਰੇਮਾ ਭਗਤੀ ਉੱਤਮ ਸਾਧਨ ਹੈ ।

ਦੇਵਗੰਧਾਰੀ ਰਾਗ ਵਿਚ ਮਨੁੱਖ ਨੂੰ ਮਾਇਆ ਦੀ ਨੀਂਦਰ ਤੋਂ ਜਗਾਉਣ ਵਾਲਾ ਗੁਰੂ ਨੂੰ ਦੱਸਦਿਆਂ ਉਸ ਦੀ ਕਿਰਪਾ ਦਾ ਫਲ ਪ੍ਰਭੂ-ਮਿਲਾਪ ਮੰਨਿਆ ਹੈ ।

ਰਾਗ ਬਿਹਾਗੜਾ ਵਿਚ 'ਮੇਰੀ ਜਿੰਦੜੀਏ' ਸੰਬੋਧਨ ਨਾਲ ਮਨ ਨੂੰ ਪ੍ਰਭੂ-ਲੜ ਲੱਗਣ ਤੇ ਨਾਮ ਸਿਮਰਨ ਵਿਚ ਲੀਨ ਰਹਿਣ ਲਈ ਕਿਹਾ ਗਿਆ ਹੈ । ਨਾਮ-ਅੰਮ੍ਰਿਤ ਜਦ ਜੀਵਨ ਬਖਸ਼ਦਾ ਹੈ । ਵਾਰ ਵਿਚ ਇਹ ਦੱਸਿਆ ਹੈ ਕਿ ਉਹ ਪ੍ਰਭੂ ਹੀ ਸਭ ਵਿਚ ਸਭ ਸਥਾਨਾਂ 'ਤੇ ਵਿਆਪਕ ਹੈ । ਉਹੀ ਸਭ ਕੁਝ ਹੈ ।

ਰਾਗ ਵਡਹੰਸ ਵਿਚ ਸਾਧਨ ਦੀ ਵੈਰਾਗ ਅਵਸਥਾ ਦਾ ਜ਼ਿਕਰ ਕਰਦਿਆਂ ਉਸ ਦੀ ਪ੍ਰਭੂ-ਮਿਲਾਪ ਲਈ ਬਿਹਬਲਤਾ ਦਾ ਜ਼ਿਕਰ ਕਰਦਿਆਂ ਇਸ ਕਾਇਆ ਨੂੰ ਘੋੜੀ ਮੰਨਦਿਆਂ ਸਪਸ਼ਟ ਕੀਤਾ ਹੈ ਕਿ ਇਸ ਉੱਪਰ ਚੜ੍ਹ ਕੇ ਹੀ ਪਰਮਾਤਮਾ ਦੇ ਨਿਵਾਸ ਸਥਾਨ ਭਾਵ ਸੱਚ ਖੰਡ ਵਿਚ ਪੁੱਜਿਆ ਜਾ ਸਕਦਾ ਹੈ। ਸਿਮਰਨ ਸਭ ਸਾਧਨਾ ਦਾ ਸ਼੍ਰੋਮਣੀ ਹੈ, ਜਿਸ ਦੀ ਸਾਧਨਾ ਨਾਲ ਪ੍ਰਭੂ ਮਿਲਾਪ ਸੰਭਵ ਹੈ।

ਰਾਗ ਸੋਰਠਿ ਵਿਚ ਇਹ ਦ੍ਰਿੜ੍ਹ ਕਰਵਾਇਆ ਹੈ ਕਿ ਉਹ ਪਰਮ ਪੁਰਖ ਪਰਮਾਤਮਾ ਹੀ ਸਭ ਵਿਚ ਵਿਆਪਕ ਹੈ, ਜਿਸ ਦਾ ਅਹਿਸਾਸ ਗੁਰੂ ਕਿਰਪਾ ਨਾਲ ਹੁੰਦਾ ਹੈ। ਵਾਰ ਵਿਚ ਗੁਰੂ ਦੀ ਮਹਿਮਾ ਗਾਈ ਹੈ। ਉਸ ਨੂੰ ਵਾਰ-ਵਾਰ ਧੰਨ-ਧੰਨ ਆਖਦਿਆਂ ਵਿਸਮਾਦ ਦਸ਼ਾ ਦਾ ਰੰਗ ਮਾਣਿਆ ਹੈ।

ਧਨਾਸਰੀ ਰਾਗ ਵਿਚ ਕੇਂਦਰੀ ਵਿਸ਼ਾ ਹੈ ਕਿ ਸਾਧਕ ਅੰਧਲਾ ਹੈ, ਉਸ ਦੀ ਟੋਹਣੀ ਗੁਰੂ ਹੀ ਹੈ। ਗੁਰੂ ਕਿਰਪਾ ਨਾਲ ਹੀ ਸਾਧਕ ਨੂੰ ਕੁਝ ਪ੍ਰਾਪਤ ਹੋ ਸਕਦਾ ਹੈ।

ਜੈਤਸਰੀ ਰਾਗ ਵਿਚ ਸਾਧਕ ਨੂੰ ਅਹਿਸਾਸ ਕਰਵਾਇਆ ਹੈ ਕਿ ਤੇਰੇ ਹੀਅਰੇ ਭਾਵ ਹਿਰਦੇ ਵਿਚ ਨਾਮ ਦਾ ਨਿਵਾਸ ਹੈ, ਪਰ ਇਸ ਦੀ ਪ੍ਰਾਪਤੀ ਗੁਰੂ ਕਿਰਪਾ ਨਾਲ ਹੁੰਦੀ ਹੈ। ਇਸ ਲਈ ਸਾਧਕ ਨੂੰ ਗੁਰ ਸੰਗਤ ਵਿਚ ਰਹਿ ਕੇ ਨਾਮ-ਸਾਧਨਾ ਕਰਕੇ ਪ੍ਰਭੂ-ਪ੍ਰਾਪਤੀ ਦੇ ਮਾਰਗ ਉੱਪਰ ਚਲਣ ਦੇ ਲਕਸ਼ ਦੀ ਪ੍ਰਾਪਤੀ ਲਈ ਯਤਨਸ਼ੀਲ ਰਹਿਣ ਦੀ ਪ੍ਰੇਰਣਾ ਦਿੱਤੀ ਹੈ।

ਟੋਡੀ ਰਾਗ ਦੇ ਸ਼ਬਦਾਂ ਵਿਚ ਸਾਧਕ ਦੀ ਮਨੋਦਸ਼ਾ ਦਾ ਧਿਆਨ ਕੀਤਾ ਗਿਆ ਹੈ, ਜਦੋਂ ਉਸ ਨੂੰ ਹਰਿ ਪ੍ਰਭੂ ਮਿੱਠਾ ਲੱਗਣ ਲੱਗ ਪੈਂਦਾ ਹੈ ਤੇ ਉਸ ਨਾਲ ਪ੍ਰੇਮ ਭਰੇ ਸੰਬੰਧ ਬਣ ਜਾਂਦੇ ਹਨ।

ਰਾਗ ਬੈਰਾੜੀ ਵਿਚ ਪ੍ਰਭੂ ਦੀ ਮਹਿਮਾ ਗਾਈ ਹੈ ਤੇ ਦੱਸਿਆ ਹੈ ਕਿ ਤੇਤੀ ਕਰੋੜ ਦੇਵਤੇ ਉਸ ਦੇ ਗੁਣ-ਗਾਇਨ ਵਿਚ ਲੱਗੇ ਹੋਏ ਹਨ। ਅਸਲੀਅਤ ਇਹ ਹੈ ਕਿ ਉਹ ਬੇਅੰਤ ਤੇ ਅਨੰਤ ਪ੍ਰਭੂ ਸਰੀਰ ਵਿਚ ਵਿਆਪਕ ਹੈ, ਭਾਵ ਸਾਧਕ ਦਾ ਮਨ ਹੀ ਹਰਿਮੰਦਰ ਹੈ।

ਰਾਗ ਤਿਲੰਗ ਵਿਚ ਸੰਸਾਰੀ ਲੋਕਾਂ ਦੀ ਬਿਰਤੀ ਬਾਰੇ ਬੜੇ ਸੁਚੱਜੇ ਢੰਗ ਨਾਲ ਦੱਸਿਆ ਹੈ ਕਿ ਉਹ ਦੁਨਿਆਵੀ ਧੰਦਿਆਂ ਵਿਚ ਲੀਨ ਰਹਿੰਦੇ ਹਨ ਤੇ ਹਰਿਨਾਮ ਦਾ ਸਿਮਰਨ ਨਹੀਂ ਕਰਦੇ, ਜਿਸ ਕਾਰਨ ਦੁਖਾਂ ਵਿਚ ਤੜਪਦੇ ਰਹਿੰਦੇ ਹਨ।

ਰਾਗ ਸੂਹੀ ਵਿਚ ਹਰਿ ਰੰਗ ਵਿਚ ਰੰਗੇ ਸਾਧਕਾਂ ਦੀ ਦਸ਼ਾ ਦਾ ਵਰਣਨ ਹੈ, ਜੋ ਹਮੇਸ਼ਾ ਰੰਗ ਵਿਚ ਹਨ, ਬਿਸਮਾਦ ਵਿਚ ਹਨ। ਉਨ੍ਹਾਂ ਦੀ ਪਦ ਪਦਵੀ ਉਤਮ ਹੋ ਗਈ ਹੈ। ਹਰਿਨਾਮ ਦਾ ਵਪਾਰ ਰਤਨ ਜਵਾਹਰ ਦਾ ਵਪਾਰ ਹੈ ਤੇ ਦੁਨਿਆਵੀ ਕਾਰ ਵਿਹਾਰ ਕੱਚ ਦਾ ਵਪਾਰ ਹੈ। ਇਸ ਰਾਗ ਦੇ ਸ਼ਬਦਾਂ ਵਿਚ ਸਾਧਕ-ਪ੍ਰਭੂ ਮਿਲਾਪ ਪ੍ਰਕਿਰਿਆ ਨੂੰ ਚਲਾਉਣ ਲਈ ਵਿਆਹ-ਪੱਧਤੀ ਨੂੰ ਪ੍ਰਤੀਕ ਬਣਾ ਕੇ ਆਪਣੇ ਵਿਚਾਰਾਂ ਨੂੰ ਸਪਸ਼ਟ ਕੀਤਾ ਗਿਆ ਹੈ। ਥਿਰ ਸੁਹਾਗ ਦੀ ਪ੍ਰਾਪਤੀ ਹੋ ਜਾਂਦੀ ਹੈ।

ਰਾਗ ਬਿਲਾਵਲ ਦੇ ਸ਼ਬਦਾਂ ਵਿਚ ਸਫਲ ਜੀਵਨ ਯਾਤਰਾ ਦੇ ਰਾਜ਼ ਨੂੰ ਖੋਲ੍ਹਦਿਆਂ ਦੱਸਿਆ ਹੈ ਕਿ ਇਹ ਸਫਲਤਾ ਹਰਿਨਾਮ-ਸਿਮਰਨ ਕਰਕੇ ਮਿਲੀ ਹੈ ਕਿਉਂਕਿ ਕਲਯੁਗ ਵਿਚ ਨਾਮ ਜਹਾਜ਼ ਹੈ ਤੇ ਗੁਰੂ ਮਲਾਹ ਹੈ। ਇਸ ਜਹਾਜ ਵਿਚ ਸਵਾਰ ਹੋਣ 'ਤੇ ਹੀ ਪਰਮਪੁਰਖ ਪਰਮਾਤਮਾ ਨਾਲ ਮਿਲਾਪ ਹੋਇਆ ਹੈ। ਸਤਿਗੁਰੂ ਦੀ ਛੁਹ ਪ੍ਰਾਪਤੀ ਨਾਲ ਹੀ ਇਹ ਸਾਧਨ ਕੰਚਨ ਸਰੂਪ ਧਾਰਨ ਕਰਦਾ ਹੈ। ਇਹ ਮਾਨਸ ਜਾਮਾ ਦੀ ਪ੍ਰਾਪਤੀ ਪ੍ਰਭੂ ਮਿਲਨ ਦਾ ਸਮਾਂ ਹੈ। ਵਾਰ ਵਿਚ ਪ੍ਰਭੂ ਦੇ ਗੁਣਾਂ ਦਾ ਗਾਇਨ ਕੀਤਾ ਗਿਆ ਹੈ ਤੇ ਸਾਧਕ ਨੂੰ ਸਮਝਾਇਆ ਗਿਆ ਹੈ ਕਿ ਸਤਿਗੁਰੂ ਵਿਚ ਨਾਮ ਦੀ ਵਡਿਆਈ ਦਾ ਪ੍ਰਕਾਸ਼ ਹੈ।

ਰਾਗ ਗੋਂਡ ਵਿਚ ਸਾਧਕ ਨੂੰ ਸਪਸ਼ਟ ਕੀਤਾ ਗਿਆ ਹੈ ਕਿ ਸਭ ਪ੍ਰਕਾਰ ਦੀਆਂ ਆਸਾਂ ਦੀ ਪੂਰਤੀ ਕਰਨ ਵਾਲਾ ਪ੍ਰਭੂ ਆਪ ਹੈ, ਇਸ ਲਈ ਪਰਾਈ ਆਸ ਨਾ ਕਰੋ।

ਰਾਗ ਰਾਮਕਲੀ ਦੇ ਸ਼ਬਦਾਂ ਵਿਚ ਸਤਿਗੁਰੂ ਨੇ ਕੇਵਲ ਨਾਮ ਧਿਆਉਣ ਨੂੰ ਪਹਿਲ ਦਿੱਤੀ ਹੈ ਕਿਉਂਕਿ ਪ੍ਰਭੂ-ਸਿਮਰਨ ਕਰਨਾ ਵੱਡੇ ਭਾਗਾਂ ਦੀ ਨਿਸ਼ਾਨੀ ਹੈ ਕਿਉਂਕਿ ਇਹ ਨਾਮ ਰਤਨ-ਜਵਾਹਰ-ਲਾਲ ਆਦਿ ਕੀਮਤੀ

ਪੱਥਰਾਂ ਤੋਂ ਉੱਤਮ ਹੈ, ਜਿਸ ਦਾ ਪ੍ਰਕਾਸ਼ ਗੁਰੂ ਦੀ ਕਿਰਪਾ ਨਾਲ ਹੁੰਦਾ ਹੈ।

ਰਾਗ ਨਟ ਨਾਰਾਇਣ ਵਿਚ ਸਤਿਗੁਰੂ ਨੇ ਸਿੱਖ/ਸਾਧਕ ਨੂੰ ਗਿਆਨ ਕਰਵਾਇਆ ਹੈ ਕਿ ਪ੍ਰਭੂ-ਨਾਮ ਹਰ ਪ੍ਰਕਾਰ ਦੇ ਪਾਪਾਂ ਦੀ ਮੈਲ ਨੂੰ ਧੋ ਦਿੰਦਾ ਹੈ। ਅਸ਼ਟਪਦੀਆਂ ਵਿਚ ਗੁਰੂ ਦੀ ਮਹਿਮਾ ਦੱਸੀ ਹੈ ਤੇ ਬਾਣੀ ਨੂੰ ਗੁਰੂ ਦਾ ਰੂਪ ਦੱਸਿਆ ਹੈ।

ਰਾਗ ਮਾਲੀ ਗਉੜਾ ਵਿਚ ਸਤਿਗੁਰੂ ਨੇ ਪ੍ਰਭੂ-ਨਾਮ ਨੂੰ ਮਜੀਠਾ ਰੰਗ ਆਖਿਆ ਹੈ, ਭਾਵ ਪੱਕਾ ਰੰਗ ਹੈ। ਇਸ ਰੰਗ ਦੀ ਪ੍ਰਾਪਤੀ ਸਤਿਗੁਰੂ ਦੇ ਪ੍ਰਸਾਦਿ ਨਾਲ ਹੀ ਸੰਭਵ ਹੈ।

ਰਾਗ ਮਾਰੂ ਵਿਚ ਨਾਮ ਨਿਧਾਨ ਦੀ ਮਹਿਮਾ ਕਰਦਿਆਂ ਸਤਿਗੁਰੂ ਨੇ ਦੱਸਿਆ ਹੈ ਕਿ ਨਾਮ ਜਪਣ ਨਾਲ ਹੀ ਸੁਕ, ਜਨਕ, ਸੁਦਾਮਾ, ਧ੍ਰੂ, ਪ੍ਰਹਿਲਾਦ, ਬਿਦਰ, ਨਾਮਾ, ਜੈਦੇਵ, ਕਬੀਰ, ਤ੍ਰਿਲੋਚਨ, ਬੇਸੁਆ, ਮਾਜਾਮਲ, ਉਗ੍ਰਸੈਨ, ਧੰਨਾ, ਬਾਲਮੀਕ ਆਦਿ ਭਗਤਾਂ ਦਾ ਉਧਾਰ ਹੋਇਆ ਹੈ। ਕਲਯੁਗ ਵਿਚ ਨਾਮ ਪ੍ਰਧਾਨ ਹੈ, ਜਿਸ ਨੂੰ ਇਸ ਦੀ ਪ੍ਰਾਪਤੀ ਹੋ ਜਾਂਦੀ ਹੈ, ਉਸ ਦਾ ਅਗਿਆਨ ਮਿਟ ਜਾਂਦਾ ਹੈ। ਉਸ ਨੂੰ ਚਾਨਣ ਦੀ ਪ੍ਰਾਪਤੀ ਹੋ ਜਾਂਦੀ ਹੈ।

ਰਾਗ ਤੁਖਾਰੀ ਵਿਚ ਪ੍ਰੇਮਾ ਭਗਤੀ ਦਾ ਜ਼ਿਕਰ ਹੈ, ਜਿਸ ਦੁਆਰਾ ਹਰਿ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਵਿਚ ਇਕ ਸ਼ਬਦ 'ਨਾਵਣੁ ਪੁਰਬਾ ਅਭੀਚ' ਹੈ, ਜੋ ਇਤਿਹਾਸਿਕ ਦ੍ਰਿਸ਼ਟੀ ਤੋਂ ਬੜਾ ਹੀ ਮਹੱਤਵਪੂਰਨ ਹੈ। ਇਸ ਵਿਚ ਗੁਰੂ ਅਮਰਦਾਸ ਜੀ ਦੀ ਹਿੰਦੂ ਤੀਰਥਾਂ ਦੀ ਯਾਤਰਾ ਬਾਰੇ ਜਾਣਕਾਰੀ ਮਿਲਦੀ ਹੈ ਤੇ ਨਾਲੇ ਉਨ੍ਹਾਂ ਦੇ ਉਦੇਸ਼ ਦਾ ਗਿਆਨ ਹੁੰਦਾ ਹੈ।

ਰਾਗ ਕੇਦਾਰਾ ਵਿਚ ਸਤਿਗੁਰੂ ਜੀ ਦੇ ਚਰਨ ਪੂਜਣ ਲਈ ਸਿੱਖੀ ਸਾਧਕ ਨੂੰ ਉਪਦੇਸ਼ ਦਿੱਤਾ ਗਿਆ ਹੈ, ਤਾਂ ਕਿ ਉਸ ਨੂੰ ਆਤਮਿਕ ਮੰਡਲ ਦੇ ਰਹੱਸਾਂ ਬਾਰੇ ਗਿਆਨ ਹੋ ਜਾਵੇ।

ਭੈਰਉ ਰਾਗ ਵਿਚ ਉਸ ਪਲ ਘੜੀ ਨੂੰ ਧੰਨ ਕਿਹਾ ਹੈ, ਜੋ ਹਰਿਨਾਮ ਸਿਮਰਨ ਵਿਚ ਗੁਜ਼ਰੇ ਤੇ ਉਸ ਕੁਲ ਤੇ ਮਾਪਿਆ ਆਦਿ ਨੂੰ ਧੰਨ ਆਖਿਆ ਗਿਆ ਹੈ, ਜਿਸ ਕੁਲ ਵਿਚ ਸਤਿਗੁਰੂ ਪ੍ਰਗਟੇ ਹਨ।

ਰਾਗ ਬਸੰਤ ਵਿਚ ਉਮਾਹ ਭਰੇ ਸ਼ਬਦਾਂ ਵਿਚ ਉਨ੍ਹਾਂ ਨੇ ਦੱਸਿਆ ਹੈ ਕਿ ਪ੍ਰਭੂ ਸਰਬ ਵਿਆਪਕ ਹੈ। ਉਸ ਦਾ ਸਿਮਰਨ ਜੋ ਵੀ ਕਰਦਾ ਹੈ, ਉਸ ਦੀਆਂ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ ਤੇ ਉਥੇ ਜਾਤ-ਪਾਤ, ਕੁਲ ਆਦਿ ਦੀ ਕੋਈ ਪੁੱਛ ਪ੍ਰਤੀਤ ਨਹੀਂ ਹੁੰਦੀ, ਬਸ ਭਾਵਨਾ ਨੂੰ ਫਲ ਮਿਲਦਾ ਹੈ। ਨਾਮ-ਵਿਹੂਣੇ ਮਨੁੱਖ ਚਲਦੀਆਂ ਫਿਰਦੀਆਂ ਲਾਸ਼ਾਂ ਹਨ।

ਰਾਗ ਸਾਰੰਗ ਦੇ ਸ਼ਬਦਾਂ ਵਿਚ ਸਾਹਿਬ ਨੇ ਸਾਧ-ਸੰਗਤ ਦੀ ਮਹਿਮਾ ਗਾਈ ਹੈ ਕਿ ਅਠਾਹਟ ਤੀਰਥਾਂ ਦੇ ਇਸ਼ਨਾਨ ਦਾ ਫਲ ਸਾਧ-ਸੰਗਤ ਦੀ ਚਰਨਧੂੜੀ ਪਰਸਣ (ਛੂਹਣ) ਵਿਚ ਹੈ। ਕਾਰਨ ਹੈ ਕਿ ਸਾਧ-ਸੰਗਤ ਵਿਚ ਬੇਅੰਤ ਪਾਰਬ੍ਰਹਮ ਦੇ ਗੁਣਾਂ ਦਾ ਗਾਇਨ ਕੀਤਾ ਹੈ, ਜੋ ਸਭ ਰੋਗਾਂ ਸੋਗਾਂ ਦਾ ਵਿਨਾਸ਼ ਕਰਨ ਵਾਲਾ ਹੈ। ਮਨ ਨੂੰ ਗੁਰੂ ਕਿਰਪਾ ਦੁਆਰਾ ਹੀ ਕਾਬੂ ਕੀਤਾ ਜਾ ਸਕਦਾ ਹੈ। ਜਦੋਂ ਗੁਰੂ ਕਿਰਪਾ ਹੋ ਜਾਂਦੀ ਹੈ ਤਾਂ ਮਨ ਵੱਸ ਆ ਜਾਂਦਾ ਹੈ।

ਰਾਮ ਮਲਾਰ ਵਿਚ ਸਾਧੂ ਦੀ ਮਹਿਮਾ ਗਾਈ ਹੈ ਤੇ ਸਾਧਕ ਨੂੰ ਦੱਸਿਆ ਹੈ ਕਿ ਤੀਰਥ ਆਪ ਸਾਧੂ ਦੀ ਚਰਨ ਧੂੜ ਪ੍ਰਾਪਤ ਕਰਨ ਲਈ ਯਤਨਸ਼ੀਲ ਰਹਿੰਦੇ ਹਨ। ਸਾਧੂ ਸਾਧਕ/ਸਿੱਖ ਦੀ ਹਉਮੈ ਦਾ ਨਾਸ਼ ਕਰਕੇ ਉਸ ਨੂੰ ਪ੍ਰਭੂ ਦੇ ਲੜ ਲਗਾ ਦਿੰਦਾ ਹੈ।

ਰਾਗ ਕਾਨੜਾ ਵਿਚ ਸਤਿਗੁਰੂ ਨੇ ਸਾਧ ਜਨਾਂ ਦੀ ਮਹਿਮਾ ਕਹੀ ਹੈ ਤੇ ਦੱਸਿਆ ਹੈ ਕਿ ਉਹ ਰੱਬ ਦਾ ਰੂਪ ਹਨ ਤੇ ਜੋ ਉਨ੍ਹਾਂ ਦੀ ਸੰਗਤ ਵਿਚ ਸਾਧਨਾ ਕਰਦੇ ਹਨ, ਉਨ੍ਹਾਂ ਨੂੰ ਆਪਣੇ ਵਰਗੇ ਬਣਾ ਲੈਂਦੇ ਹਨ। ਨਾਮ ਭਗਤੀ ਦੀ ਮਹਿਮਾ ਕਰਦਿਆਂ ਸਿੱਖਾਂ/ਸਾਧਕਾਂ ਨੂੰ ਦੱਸਿਆ ਹੈ ਕਿ ਨਾਮ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਹੀ ਸੰਭਵ ਹੈ। ਸਤਿਗੁਰੂ ਪਾਰਸ ਹੈ ਤੇ ਲੋਹ-ਰੂਪ ਸਾਧਕ ਜਦੋਂ ਚਰਨ ਪਰਸਦੇ ਹਨ, ਤਾਂ ਉਹ ਕੰਚਨ ਹੋ ਜਾਂਦੇ ਹਨ। ਭਗਤੀ ਵਿਚ ਲੀਨ ਹੋ ਕੇ ਆਪ ਤਾਂ ਪ੍ਰਭੂ ਦੀ ਪ੍ਰਾਪਤੀ ਕਰਕੇ ਉਸ ਵਿਚ ਸਮਾਅ ਜਾਂਦੇ ਹਨ, ਨਾਲ ਹੀ ਆਪਣੇ ਕੁਟੰਬ ਨੂੰ ਤਾਰ ਲੈਂਦੇ ਹਨ।

ਰਾਗ ਕਲਿਆਣ ਵਿਚ ਆਪ ਜੀ ਨੇ ਦੱਸਿਆ ਹੈ ਕਿ ਪ੍ਰਭੂ ਦਾ ਕੋਈ ਨਾਮ ਵਿਸ਼ੇਸ਼ ਨਹੀਂ ਹੈ, ਉਸ ਦੇ ਅਸੰਖ ਨਾਮ ਹਨ, ਜੋ ਕੋਈ ਜਿਸ ਨਾਮ ਨਾਲ ਉਸ ਦਾ ਸਿਮਰਨ ਕਰਦਾ ਹੈ, ਉਸੇ ਨਾਲ ਹੀ ਉਸ ਦਾ ਪਾਰਉਤਾਰਾ ਹੋ ਜਾਂਦਾ ਹੈ।

ਰਾਗ ਪ੍ਰਭਾਤੀ ਵਿਚ ਸਤਿਗੁਰੂ ਨੇ ਨਾਮ ਭਗਤੀ ਦੀ ਮਹਿਮਾ ਆਖੀ ਹੈ। ਇਹ ਨਾਮ ਭਗਤੀ ਕਿਥੋਂ ਪ੍ਰਾਪਤੀ ਹੁੰਦੀ ਹੈ ? ਸਤਿਗੁਰੂ ਨੇ ਸਪਸ਼ਟ ਕੀਤਾ ਹੈ ਕਿ ਨਾਮ ਭਗਤੀ ਗੁਰੂ ਭਗਤੀ ਤੋਂ ਹੀ ਪ੍ਰਾਪਤੀ ਹੁੰਦੀ ਹੈ।

ਗੁਰੂ ਰਾਮਦਾਸ ਜੀ ਨੇ ਬ੍ਰਹਮ ਨੂੰ ਸਦਾ ਥਿਰ ਆਦਿ-ਜੁਗਾਦਿ ਤੋਂ ਕਾਇਮ, ਸਰਵ ਵਿਆਪਕ, ਨਿਰਗੁਣ, ਨਿਰੰਕਾਰ, ਸ੍ਰਿਸ਼ਟੀ ਦਾ ਕਰਤਾ, ਸਰਵ ਵਿਆਪਕ, ਸਭ ਦਾ ਸੁਆਮੀ ਆਦਿ ਰੂਪ ਵਿਚ ਚਿਤਰਿਆ ਹੈ। ਗੁਰੂ ਦੇ ਬਚਨ ਹਨ :

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ
ਤੁਧੁ ਜੇਵਡੁ ਅਵਰੁ ਨ ਕੋਈ ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ
ਤੂੰ ਨਿਹਚਲੁ ਕਰਤਾ ਸੋਈ ॥[28]

ਡਾ. ਗੋਬਿੰਦ ਸਿੰਘ ਮਾਨਸੁਖਾਨੀ ਅਨੁਸਾਰ "ਭਾਵੇਂ ਵਾਹਿਗੁਰੂ ਮਾਡੀ ਸੂਝ ਤੇ ਅਨੁਭਵ ਤੋਂ ਹੀ ਪਰੇ ਹੈ, ਫਿਰ ਵੀ ਉਹ ਸਭ ਥਾਈਂ ਵਿਚਰ ਰਿਹਾ ਹੈ"[29] ਗੁਰੂ ਰਾਮਦਾਸ ਜੀ ਦੇ ਬਚਨ ਹਨ :

ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ
ਪਾਰਬ੍ਰਹਮੁ ਪ੍ਰਭੁ ਦਾਤਾ ਰਾਮ ॥
ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ
ਪੂਰਨ ਪੁਰਖੁ ਬਿਧਾਤਾ ਰਾਮ ॥[30]

ਸ੍ਰੀ ਗੁਰੂ ਰਾਮਦਾਸ ਪਾਰਬ੍ਰਹਮ ਦੀ ਅਦਭੁਤ ਖੇਡ ਨੂੰ ਆਪਣੀ ਬਾਣੀ ਵਿਚ ਕਈ ਥਾਈਂ ਇਉਂ ਬਿਆਨ ਕਰਦੇ ਹਨ :

ਆਪੇ ਅੰਡਜ ਜੇਰਜ ਸੇਤਜ ਉਤਭੁਜ
ਆਪੇ ਖੰਡ ਆਪੇ ਸਭ ਲੋਇ ॥
ਆਪੇ ਸੂਤੁ ਆਪੇ ਬਹੁ ਮਣੀਆ
ਕਰਿ ਸਕਤੀ ਜਗਤੁ ਪਰੋਇ ॥
ਆਪੇ ਹੀ ਸੂਤਧਾਰੁ ਹੈ ਪਿਆਰਾ
ਸੂਤੁ ਖਿੰਚੇ ਢਹਿ ਢੇਰੀ ਹੋਇ ॥

... ... ...

ਸਭਿ ਘਟ ਆਪੇ ਭੋਗਵੈ ਪਿਆਰਾ
ਵਿਚਿ ਨਾਰੀ ਪੁਰਖ ਸਭੁ ਸੋਇ ॥
ਨਾਨਕ ਗੁਪਤੁ ਵਰਤਦਾ ਪਿਆਰਾ
ਗੁਰਮੁਖਿ ਪਰਗਟੁ ਹੋਇ ॥[31]

ਪਰਮਾਤਮਾ ਸਰਬ-ਵਿਆਪਕ ਹੈ। ਵਿਨਾਸ਼ਕਰਤਾ ਹੈ। ਡਾ. ਗੋਬਿੰਦ ਸਿੰਘ ਮਾਨਸੁਖਾਨੀ ਦਾ ਕਥਨ ਹੈ, "ਸਿੱਖ ਮੱਤ ਅਨੁਸਾਰ ਵਾਹਿਗੁਰੂ ਨੇ ਇਕ ਜਾਦੂਗਰ ਵਾਂਗ ਇਹ ਸਾਰੀ ਖੇਡ ਰਚਾਈ ਅਤੇ ਅੰਤ ਵਿਚ ਜਾਦੂਗਰ ਆਪ ਹੀ ਆਪਣੀ ਖੇਡ ਨੂੰ ਸਮੇਟ ਲੈਂਦਾ ਹੈ ਤੇ ਇੰਜ ਹੀ ਉਸ ਨੇ ਰਚਨਾ ਨੂੰ, ਜੋ ਉਸ ਨੇ ਆਪ ਬਣਾਈ ਹੈ, ਅੰਤ ਵਿਚ ਖ਼ਤਮ ਕਰ ਦੇਵੇਗਾ?"[32] ਗੁਰੂ ਰਾਮਦਾਸ ਦੇ ਬਚਨ ਹਨ :

ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ
ਤੁਧੁ ਆਪੇ ਸਿਰਜਿ ਸਭ ਗੋਈ ॥[33]

ਗੁਰੂ ਰਾਮਦਾਸ ਜੀ ਨੇ ਪਾਰਬ੍ਰਹਮ ਦੇ ਨਿਰਗੁਣ ਅਤੇ ਸਰਗੁਣ ਦੋਨਾਂ ਸਰੂਪਾਂ ਨੂੰ ਤਸਲੀਮ ਕੀਤਾ ਹੈ। ਡਾ. ਜੱਗੀ ਨੇ ਸਰਗੁਣ ਸਰੂਪ ਬਾਰੇ ਸਪਸ਼ਟ ਕਰਦਿਆਂ ਲਿਖਿਆ ਹੈ "ਇਥੇ ਸਗੁਣਤਾ ਅਵਤਾਰਵਾਦੀ ਅਥਵਾ ਮੂਰਤੀ-ਪੂਜਾ ਦੀ ਤ੍ਰਿਗੁਣਾਤਮਿਕ ਬਿਰਤੀ ਵਾਲੀ ਨਹੀਂ, ਸਗੋਂ ਵਿਵਹਾਰਿਕ ਤੌਰ 'ਤੇ ਸੱਚੀ ਮੰਨੀ ਜਾਣ ਵਾਲੀ ਕੁਦਰਤ ਦੀ ਲਖਾਇਕ ਹੈ। ਉਹ ਆਪਣੇ ਕਰਤਬਾਂ ਨੂੰ ਕੇਵਲ ਆਪ ਹੀ ਸਮਝਦਾ ਹੈ। ਗੁਪਤ ਤੇ ਪ੍ਰਗਟ ਦੋਹਾਂ ਰੂਪਾਂ ਵਿਚ ਵਿਚਰਨ ਵਾਲਾ ਉਹ ਆਪ ਹੀ ਹੈ।"[34] ਗੁਰੂ ਰਾਮਦਾਸ ਜੀ ਦੇ ਸ਼ਬਦ ਹਨ :

ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥
ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥
ਅਪਣੇ ਕਰਤਬ ਆਪੇ ਜਾਣਹਿ
ਆਪੇ ਤੁਧੁ ਸਮਾਲੀਐ ਜੀਉ ॥[35]

ਜੀਵਾਤਮਾ ਉਸ ਪ੍ਰਭੂ ਦਾ ਅੰਸ਼ ਹੈ। ਜਦੋਂ ਨਿਰਗੁਣ ਬ੍ਰਹਮ ਸਰੀਰ ਵਿਚ ਨਿਵਾਸ ਕਰਦਾ ਹੈ, ਤਾਂ ਜੀਵ ਆਤਮਾ ਆਖਿਆ ਜਾਂਦਾ ਹੈ। ਇਸ ਗੱਲ ਦੀ ਸੋਝੀ ਗੁਰ ਕਿਰਪਾ ਨਾਲ ਹੀ ਸੰਭਵ ਹੈ। ਗੁਰੂ ਰਾਮਦਾਸ ਜੀ ਦੇ ਬਚਨ ਹਨ :

ਕਾਇਆ ਨਗਰਿ ਬਸਤ ਹਰਿ ਸੁਆਮੀ
ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ
ਹਰਿ ਲਾਧਾ ਗੁਰ ਵੀਚਾਰਾ ॥[36]

ਮਨੁੱਖਾ ਦੇਹ ਦੀ ਪ੍ਰਾਪਤੀ ਪ੍ਰਭੂ ਕਿਰਪਾ ਦਾ ਪਰਣਾਮ ਹੈ। ਇਸ ਲਈ ਗੁਰੂ ਸਾਹਿਬਾਨ ਨੇ ਇਸ ਕਾਇਆ ਨੂੰ ਮਹੱਤਵਪੂਰਨ ਮੰਨਿਆ ਹੈ। ਇਸ ਵਿਚ ਰਹਿੰਦਿਆਂ ਹੀ ਜੀਵ ਸਾਧਨਾ ਕਰਕੇ ਪਰਮਪਦ ਦੀ ਪ੍ਰਾਪਤੀ ਕਰ ਸਕਦਾ ਹੈ। ਸਦੀਵੀ ਸੁਖ ਦੀ ਪ੍ਰਾਪਤੀ ਸੰਭਵ ਹੈ। ਗੁਰੂ ਰਾਮਦਾਸ ਜੀ ਦੇ ਬਚਨ ਹਨ :

ਏਹ ਦੇਹ ਸੁਬਾਂਕੀ ਜਿਤੁ ਹਰਿ ਜਾਪੀ
ਹਰਿ ਹਰਿ ਨਾਮਿ ਸੁਹਾਵੀਆ ॥
ਵਡਭਾਗੀ ਪਾਈ ਨਾਮੁ ਸਖਾਈ
ਜਨ ਨਾਨਕ ਰਾਮ ਉਪਾਈਆ ॥[37]

ਜੀਵ ਨੂੰ ਗੁਰਮੁਖ ਬਣਨ ਲਈ ਯਤਨਸ਼ੀਲ ਰਹਿਣ ਲਈ ਆਖਿਆ ਗਿਆ ਹੈ। ਗੁਰਮੁਖ ਤੋਂ ਭਾਵ ਹੈ, ਗੁਰੂ ਦੇ ਭਾਣੇ ਵਿਚ, ਗੁਰੂ ਦੇ ਦੱਸੇ ਮਾਰਗ ਤੇ ਚਲਦਿਆਂ, ਗੁਰੂ ਦੇ ਸਨਮੁਖ ਰਹਿੰਦਿਆਂ ਪਰਮਪਦ ਦੀ ਪ੍ਰਾਪਤੀ ਕਰਨ ਵਾਲਾ ਜਿਗਿਆਸੂ। ਗੁਰੂ ਰਾਮਦਾਸ ਜੀ ਦੇ ਬਚਨ ਹਨ :

ਗੁਰਮੁਖਿ ਏਕੋ ਏਕੁ ਪਛਾਤਾ
ਗੁਰਮੁਖਿ ਹੋਇ ਲਖਾਵੈਗੋ ॥
ਗੁਰਮੁਖਿ ਜਾਇ ਮਿਲੈ ਨਿਜ ਮਹਲੀ
ਅਨਹਦ ਸਬਦੁ ਬਜਾਵੈਗੋ ॥
ਜੀਅ ਜੰਤ ਸਭ ਸਿਸਟਿ ਉਪਾਈ
ਗੁਰਮੁਖਿ ਸੋਭਾ ਪਾਵੈਗੋ ॥[38]

ਮਨਮੁਖ, ਗੁਰਮੁਖ ਉਲਟ ਕਰਮ ਕਰਦਾ ਹੈ ਤੇ ਇਸ ਮਨੁੱਖਾ ਜਨਮ ਨੂੰ ਬੇਅਰਥ ਗੁਆ ਲੈਂਦਾ ਹੈ :

ਮਨਮੁਖ ਕੋਠੀ ਅਗਿਆਨੁ ਅੰਧੇਰਾ
ਤਿਨ ਘਰਿ ਰਤਨੁ ਨ ਲਾਧਾ ॥

ਤੇ ਉਝੜਿ ਭਰਮਿ ਮੁਏ ਗਾਵਾਰੀ
ਮਾਇਆ ਭੁਅੰਗ ਖਿਖੁ ਹਾਖਾ ॥[39]

ਇਹ ਜਗਤ ਪਰਿਵਰਤਨਸ਼ੀਲ ਹੈ। ਇਥੇ ਸਿਵਾਏ ਪਰਮਾਤਮਾ ਦੇ ਸਭ ਵਿਨਾਸ਼ਕਹਾਰ ਹੈ, ਜਿਸ ਲਈ ਸਿੱਖ/ਸਾਧਕ ਨੂੰ ਉਸ ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕਰਨ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ। ਗੁਰੂ ਜੀ ਦੇ ਸ਼ਬਦਾਂ ਵਿਚ :

ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ
ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ
ਜਿਤੁ ਹਰਿ ਦਰਗਾਹ ਪਾਵਹਿ ਤੂ ਮਾਣੁ ॥[40]

ਮੁਕਤੀ ਬਾਰੇ ਗੁਰੂ ਰਾਮਦਾਸ ਜੀ ਦੇ ਵਿਚਾਰ ਹਨ ਕਿ ਸੰਸਾਰਕ ਬੰਧਨਾਂ, ਮੋਹ ਮਾਇਆ ਤੋਂ ਛੁਟਕਾਰਾ ਹੀ ਮੁਕਤੀ ਹੈ। ਗੁਰੂ ਦੇ ਮਿਲਾਪ ਨਾਲ ਅੰਤਰਵਾਸੀ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ :

ਗੁਰ ਮਿਲਿਐ ਖਸਮੁ ਪਛਾਣੀਐ
ਕਹੁ ਨਾਨਕ ਮੋਖ ਦੁਆਰ ॥[41]

ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਗੁਰੂ ਨੂੰ ਬਹੁਤ ਹੀ ਮਹੱਤਵਪੂਰਨ ਮੰਨਿਆ ਗਿਆ ਹੈ ਕਿਉਂਕਿ ਗੁਰੂ ਬਿਨਾਂ ਅਧਿਆਤਮਿਕ ਜਗਤ ਵਿਚ ਕੁਝ ਪ੍ਰਾਪਤ ਨਹੀਂ ਹੋ ਸਕਦਾ। ਉਸ ਦੇ ਮਿਲਾਪ ਨਾਲ ਸ਼ਾਂਤੀ ਮਿਲਦੀ ਹੈ ਤੇ ਮਨ ਪ੍ਰਭੂ-ਚਰਨਾਂ ਨਾਲ ਜੁੜ ਜਾਂਦਾ ਹੈ। ਗੁਰੂ ਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਹੈ :

ਗੁਰੂ ਗੋਬਿੰਦੁ ਗੋੁਬਿੰਦੁ ਗੁਰੂ ਹੈ
ਨਾਨਕ ਭੇਦੁ ਨ ਭਾਈ ॥[43]

ਇਉਂ ਸਤਿਗੁਰੂ ਦੀ ਬਾਣੀ ਵਿਚ ਸਾਧ-ਸੰਗਤ, ਨਾਮ-ਸਿਮਰਨ, ਪ੍ਰੇਮਾ-ਭਗਤੀ ਆਦਿ ਬਾਰੇ ਵਿਸਤਾਰ ਸਹਿਤ ਲਿਖਿਆ ਮਿਲਦਾ ਹੈ। ਆਪ ਨੇ ਪੂਰਵਵਰਤੀ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਦਾ ਵਿਕਾਸ ਕਰਨ ਵਿਚ ਅਹਿਮ ਭੂਮਿਕਾ ਨਿਭਾਈ। ਡਾ. ਰਤਨ ਸਿੰਘ ਜੱਗੀ ਦੀ ਟਿੱਪਣੀ ਮਹੱਤਵਪੂਰਨ ਹੈ, "ਗੁਰੂ ਰਾਮਦਾਸ ਦੀ ਅਧਿਆਤਮਿਕ ਵਿਚਾਰਧਾਰਾ ਪੂਰਵ-ਵਰਤੀ ਗੁਰੂਆਂ ਦੀਆਂ ਸਥਾਪਨਾਵਾਂ ਦਾ ਵਿਸਤਾਰ ਕਰਦੀ ਹੋਈ ਆਪਣੇ ਰਹੱਸਵਾਦੀ ਅਨੁਭਵ ਨੂੰ ਨਾਲ ਮਿਲਾ ਕੇ ਇਕ ਨਵੀਂ ਸਰੂਪਤਾ ਵਿਚ ਢਾਲ ਦਿੰਦੀ ਹੈ।"[44]

ਗੁਰੂ ਰਾਮਦਾਸ ਜੀ ਦੀ ਬਾਣੀ ਸਾਹਿਤਿਕ ਪੱਖੋਂ ਬਹੁਤ ਉੱਚ ਕੋਟੀ ਦੀ ਰਚਨਾ ਹੈ, ਜਿਸ ਬਾਰੇ ਪ੍ਰੋ. ਪੂਰਨ ਨੇ ਲਿਖਿਆ ਹੈ "ਗੁਰੂ ਰਾਮਦਾਸ ਦੀ ਬਾਣੀ ਨਿਰੰਤਰ ਵਹਿ ਰਹੀ ਪਿਆਰ ਦੀ ਨਦੀ ਹੈ, ਜਿਸ ਵਿਚ ਬਿਰਹਣ ਸੀਤਲ ਧੁਨ ਪ੍ਰੀਤਮ ਲਈ ਤੜਪਦੀ ਹੈ ਤੇ ਉਸ ਦੀ ਕਟਾਖ਼ਸ਼ ਭਰੀ ਜਾਦੂ ਤੱਕਣੀ ਦੇ ਗੀਤ ਗਾਉਂਦੀ ਹੈ। ਉਨ੍ਹਾਂ ਦੀ ਬਾਣੀ ਪ੍ਰਭੂ-ਵਰ ਦੇ ਦਰਸ਼ਨਾਂ ਲਈ ਜਿੰਦ-ਵਹੁਟੀ ਦੀ ਪੁਕਾਰ ਹੈ। ਉਹ ਤੀਬਰ ਬਿਰਹੋਂ ਵਿਚ ਤਾਂਘਦੀ ਹੈ, ਇਕ ਭੋਰੀ ਦਰਸ਼ਨ ਲਈ ਤੇ ਮੁੜ ਇਕ ਹੋਰ ਦਰਸ਼ਨ ਝਲਕ ਲਈ। ਗੁਰੂ ਸਾਹਿਬ ਦਾ ਅੰਮ੍ਰਿਤ ਸੰਗੀਤ ਸ੍ਰਿਸ਼ਟੀ ਦੀ ਆਤਮਾ ਨੂੰ ਟੁੰਬ ਕੇ ਉਸ ਵਿਚ ਪੁਨਰ-ਜਾਗ੍ਰਿਤੀ ਦੀ ਥਰਾਹਟ ਪੈਦਾ ਕਰਦਾ ਹੈ। ਉਨ੍ਹਾਂ ਦੀ ਬਾਣੀ ਹਰ ਸ੍ਰੋਤੇ ਨੂੰ ਨਿਰਮਲਤਾ ਪ੍ਰਦਾਨ ਕਰਦੀ ਹੈ।"[45]

ਗੁਰੂ ਰਾਮਦਾਸ ਰਾਗ ਵਿਧਾਨ ਦੇ ਪੂਰਨ ਗਿਆਤਾ ਸਨ। ਆਪ ਨੇ 30 ਰਾਗਾਂ ਵਿਚ ਬਾਣੀ ਰਚੀ ਹੈ। ਡਾ. ਤਿਰਲੋਚਨ ਸਿੰਘ ਨੇ ਠੀਕ ਆਖਿਆ ਹੈ "ਸਾਹਿਤ ਤੇ ਅਧਿਆਤਮਵਾਦ ਵਿਚ ਗੁਰੂ ਰਾਮਦਾਸ ਨੇ ਰਾਗਾਂ ਵਿਚ ਇਕ ਬੇਮਿਸਾਲ ਪਰਿਪੂਰਨਤਾ ਪ੍ਰਾਪਤ ਕੀਤੀ। ਰਾਗ ਰਸ ਆਪ ਦੀ ਰਚਨਾ ਦਾ ਪ੍ਰਧਾਨ ਅੰਗ ਹੈ।......ਕੁੱਲ ਤੀਹ ਰਾਗਾਂ ਵਿਚ ਆਪ ਨੇ ਨਿਪੁੰਨਤਾ ਪ੍ਰਾਪਤ ਕਰਕੇ ਇਨ੍ਹਾਂ ਵਿਚ ਅਨੇਕ ਰਸੀਲੇ ਛੰਦ ਰਚੇ। ਆਪ ਤੋਂ ਪਹਿਲਾਂ ਭਾਰਤ ਦੇ ਕਿਸੇ ਕਵੀ ਨੇ ਇਤਨੇ ਰਾਗਾਂ ਵਿਚ ਬਾਣੀ ਨਹੀਂ ਰਚੀ।"[46] ਆਪ ਦੀ ਬਾਣੀ ਵਿਚ ਸ਼ਬਦ ਚੋਣ, ਵਹਾਓ ਤੇ ਭਾਵੁਕਤਾ ਅਜਿਹੀ ਹੈ ਕਿ ਆਪ ਮੁਹਾਰਾ ਸੰਗੀਤ ਪੈਦਾ ਹੋ ਜਾਂਦਾ ਹੈ।

ਆਪ ਨੇ ਛੰਦ-ਵਿਧਾਨ ਦੇ ਮਾਤਰੀ ਨਿਯਮਾਂ ਦੀ ਪਾਲਣਾ ਜ਼ਰੂਰੀ ਨਹੀਂ ਸਮਝੀ, ਜਿਸ ਕਾਰਨ ਆਪ ਦੇ ਛੰਦਾਂ ਵਿਚ ਮਾਤਰਾਵਾਂ ਦੀ ਪਾਬੰਦੀ ਨਹੀਂ ਹੈ। ਆਪ ਨੇ ਭਾਵਾਂ ਨੂੰ ਪਹਿਲ ਦੇ ਕੇ ਆਪਣੇ ਵਿਚਾਰ ਪ੍ਰਗਟਾਏ ਹਨ। ਇਉਂ ਪੰਜਾਬੀ ਛੰਦ ਵਿਧਾਨ ਵਿਚ ਨਵੇਂ ਪ੍ਰਯੋਗ ਆਪ ਨੇ ਕੀਤੇ। ਇਕ ਉਦਾਹਰਨ ਦੇਖੋ :

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥

... ... ...

ਜਿਉ ਮੀਹਿ ਵੁਠੇ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ
ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥
ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ
ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥
ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ
ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥[47]

ਇਥੇ ਮਾਤਰਾਵਾਂ ਦੀ ਗਿਣਤੀ ਇਸ ਪ੍ਰਕਾਰ ਹੈ : ਪਹਿਲੀ ਪੰਗਤੀ 31, ਦੂਸਰੀ ਵਿਚ 61, ਤੀਸਰੀ ਵਿਚ 47, ਚੌਥੀ ਵਿਚ 48, ਜਿਸ ਤੋਂ ਇਸ ਨਵੇਂ ਪ੍ਰਯੋਗ ਦਾ ਗਿਆਨ ਹੋ ਜਾਂਦਾ ਹੈ।

ਗੁਰੂ ਰਾਮਦਾਸ ਜੀ ਨੇ ਕਾਫ਼ੀ ਵਿਲੱਖਣ ਤੁਕਾਂਤ ਸਿਰਜੇ ਹਨ, ਜਿਨ੍ਹਾਂ ਵਿਚ ਲਾਗਿਬਾ, ਦਲਪਾ, ਵਡਫਾ, ਕਰਾਂਖਾ, ਕ੍ਰਿਪਫਾ, ਨਿਮਖਫਾ, ਪਿਰਘਾ, ਪ੍ਰਤਿਪਾਲਘਾ, ਮਨਛੇ, ਭਮਕਈ ਆਦਿ ਬਾਣੀ ਵਿਚੋਂ ਇਕ ਉਦਾਹਰਨ ਦੇਖੋ :

ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿਪ੍ਰਭੁ ਵਡਫਾ ॥
ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿਪ੍ਰਭ ਕ੍ਰਿਪਫਾ ॥

... ... ...

ਤੁਮਰੇ ਜਨ ਤੁਮ ਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ ॥
ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿਪ੍ਰਭੁ ਇਕਫਾ ॥[48]

ਸਤਿਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਅਲੰਕਾਰਾਂ ਦਾ ਪ੍ਰਯੋਗ ਬੜਾ ਸਹਿਜ ਢੰਗ ਨਾਲ ਹੋਇਆ ਹੈ। ਕੋਈ ਉਚੇਚ ਨਹੀਂ ਕੀਤੀ ਗਈ। ਅਲੰਕਾਰਾਂ ਲਈ ਸਮੱਗਰੀ ਜਨ-ਜੀਵਨ ਵਿਚੋਂ ਲਈ ਗਈ ਹੈ। ਇਨ੍ਹਾਂ ਦਾ ਪ੍ਰਯੋਜਨ ਵਿਚਾਰਾਂ ਵਿਚ ਸਰਲਤਾ ਤੇ ਸਪਸ਼ਟਤਾ ਲਿਆਉਣਾ ਹੈ। ਪਾਠ ਕਰਨ ਵਾਲਾ, ਸ੍ਰੋਤਾ ਤੇ ਸਾਧਕ ਇਨ੍ਹਾਂ ਦੀ ਸਹਾਇਤਾ ਨਾਲ ਡੂੰਘੇ ਰਹੱਸਾਤਮਿਕ ਵਿਚਾਰਾਂ ਤੋਂ ਅਵਗਤ ਹੋ ਸਕਦੇ ਹਨ।

ਬਿੰਬ-ਵਿਧਾਨ ਬੜਾ ਸੂਖ਼ਮ ਹੈ। ਅਜਿਹੇ ਬਿੰਬਾਂ ਦੀ ਸਿਰਜਣਾ ਕੀਤੀ ਗਈ ਹੈ, ਜਿਨ੍ਹਾਂ ਦੁਆਰਾ ਮਨ ਦੀ ਗੱਲ ਸਹਿਜੇ ਆਖੀ ਜਾ ਸਕਦੀ ਹੈ। ਪ੍ਰਭੂ-ਮਿਲਾਪ ਦੀ ਸਾਰੀ ਪ੍ਰਕਿਰਿਆ ਨੂੰ ਧਨ-ਧਿਰ ਤੇ ਪਿਆਰ ਨਾਲ ਸੰਬੰਧਿਤ ਰਸਮ-ਰਿਵਾਜ਼ਾਂ ਦੇ ਬਿੰਬਾਂ ਨਾਲ ਪ੍ਰਸਤੁਤ ਕੀਤਾ ਗਿਆ ਹੈ। ਕਈ ਬਿੰਬ ਪੌਰਾਣਿਕ ਸਾਹਿਤ ਵਿਚੋਂ ਲਏ ਗਏ ਹਨ, ਜਿਨ੍ਹਾਂ ਤੋਂ ਜਿਥੇ ਆਪ ਦੇ ਪਰੰਪਰਾਗਤ ਗਿਆਨ ਦਾ ਪਤਾ ਲਗਦਾ ਹੈ, ਉਥੇ ਪਾਠਕ ਦੇ ਮਨ ਵਿਚ ਇਨ੍ਹਾਂ ਕਥਾ ਕਹਾਣੀਆਂ ਦੇ ਵਿਦਮਾਨ ਹੋਣ ਕਾਰਨ ਭਾਵ ਸਪਸ਼ਟ ਤੇ ਸਰਲ ਹੋ ਗਏ ਹਨ। ਗੁਰੂ ਜੀ ਦੀ ਬਾਣੀ ਵਿਚੋਂ ਇਕ ਉਦਾਹਰਨ ਦੇਖੋ :

ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥
ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥
ਕੁਵਲੀਆਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥
ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥
ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥[49]

ਗੁਰੂ ਰਾਮਦਾਸ ਜੀ ਦੀ ਬਾਣੀ ਠੇਠ ਪੰਜਾਬੀ ਵਿਚ ਹੈ। ਡਾ. ਤਿਰਲੋਚਨ ਸਿੰਘ ਦਾ ਵਿਚਾਰ ਹੈ "ਗੁਰੂ ਰਾਮਦਾਸ ਜੀ ਦਾ ਸ਼ਬਦ-ਭੰਡਾਰ ਬੜਾ ਵਸੀਹ ਹੈ। ਉਨ੍ਹਾਂ ਦੀ ਬੋਲੀ ਉਸ ਸਮੇਂ ਦੀ ਸ਼ੁੱਧ ਲਾਹੌਰੀ ਆਖੀ ਜਾ ਸਕਦੀ ਹੈ।.....ਉਨ੍ਹਾਂ ਦੀ ਬੋਲੀ ਵਿਚ ਸਰਲਤਾ ਤੇ ਆਪਮੁਹਾਰਾਪਣ ਹੱਦ ਦਰਜੇ ਦਾ ਹੈ। ਇਸ ਵਿਚ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਉਹ ਸ਼ਬਦ ਹਨ, ਜੋ ਪੰਜਾਬੀ ਵਿਚ ਘੁਲ ਮਿਲ ਗਏ ਸਨ, ਹੋਰ ਵਾਧੂ ਨਹੀਂ"[50] ਅਜਿਹੇ ਵਿਚਾਰ ਤਾਂ ਜੀਤ ਸਿੰਘ ਸੀਤਲ[51] ਅਤੇ ਹਿੰਮਤ ਸਿੰਘ ਸੋਢੀ[52] ਦੇ ਹਨ।

ਆਪ ਨੇ ਸੰਸਕ੍ਰਿਤ ਦੇ ਤਤਸਮ ਤੇ ਤਦਭਵ ਸ਼ਬਦਾਂ ਦੀ ਵਰਤੋਂ ਕੀਤੀ ਹੈ, ਜਿਵੇਂ ਕੇਸਰ, ਤਿਲਕ, ਪਾਟ ਪਟੰਬਰ, ਅੰਬਰ, ਨਖ, ਉਦਰ, ਤਰਵਰ, ਕੰਠ, ਦੀਪਕ, ਜਗਦੀਸ, ਰੰਗ, ਨਾਥ, ਸੁਤ ਸਿਧ ਸਾਧਕ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਮਦ, ਰਸ, ਕੁਲ, ਗਜ, ਤਰੰਗ, ਖਰ ਰਵਿ, ਮਨੋਰਸ, ਨੈਨ, ਮੀਨ, ਸਲਿਕ, ਨੀਰ, ਗੰਭੀਰ ਅਗਿਆਨ, ਉਪਕਾਰ, ਤ੍ਰਾਸ, ਲਲਾਟ, ਅਨੂਪ, ਅਨੰਤ, ਨਿਰੰਜਨ, ਨਿਰੰਕਾਰ, ਗਗਨ, ਪਵਨ, ਨਿਰੰਤਰ, ਆਸਾ ਮਨਸਾ, ਦਰਪਨ, ਦੁਰਮਤਿ, ਖਿਲਸ, ਕਰਤਾਰ, ਥਾਨ, ਧਰਮ, ਪਰਜਾ, ਪਰਤੀਤ, ਮਿਰਗ, ਮਰਗੀ, ਕਿਰਪਾ, ਗਾਹਕ, ਪਰਤਾਪ, ਅਗਮ ਅਗੋਚਰ, ਗਿਆਨ-ਧਿਆਨ, ਸੁਤ-ਦਾਰਾ, ਕਾਨ, ਤੁਠ, ਜੁਨ ਆਦਿ।

ਮੱਧਕਾਲ ਵਿਚ ਮੁਸਲਮਾਨਾਂ ਦਾ ਰਾਜ ਸੀ ਤੇ ਰਾਜ ਭਾਸ਼ਾ ਫ਼ਾਰਸੀ ਸੀ ਅਤੇ ਉਨ੍ਹਾਂ ਦਾ ਧਰਮ ਗ੍ਰੰਥ 'ਕੁਰਆਨ' ਅਰਬੀ ਵਿਚ ਸੀ। ਇਸ ਕਾਰਨ ਉਸ ਸਮੇਂ ਲੋਕ ਭਾਸ਼ਾ ਵਿਚ ਫਾਰਸੀ ਅਰਬੀ ਦੇ ਬਹੁਤ ਸਾਰੇ ਸ਼ਬਦ ਸਮਾਅ ਗਏ ਸਨ। ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਅਰਬੀ ਫ਼ਾਰਸੀ ਦੇ ਕੁਝ ਸ਼ਬਦ ਵਰਤੇ ਗਏ ਮਿਲਦੇ ਹਨ, ਜਿਵੇਂ ਬਾਦਸ਼ਾਹ, ਮਹੱਲ, ਬੇਪਰਵਾਹ, ਸਾਹਿਬ, ਅਰਦਾਸ, ਮਿਲਖ, ਗ਼ਰੀਬ, ਬਖਸ਼ੀਸ਼, ਲਸ਼ਕਰ, ਕਤੇਬ, ਜ਼ੋਰ ਜੁਲਮ, ਮਸਤ, ਪੀਰ, ਫੁਰਮਾਨ, ਰਿਜਕ, ਖਾਕ, ਮਿਹਰ, ਮੁਸ਼ਕਲ, ਕੁਰਬਾਨੀ, ਦਾਗ, ਖੁਆਰੀ, ਲਾਲ, ਕਰਮ, ਚੁਗਲ, ਦਰ, ਦਲਾਲ, ਦੀਵਾਨ, ਅੰਦੇਸਾ, ਨਾਪਾਕ, ਬਦਦੁਆਇ ਫਰਮਾਇਸ਼, ਅਮਲ, ਅਸਲ, ਜਵਾਬ, ਅਕਲ, ਖਰਚ, ਖਾਲੀ, ਗਰਜ, ਜਹਾਜ਼ ਆਦਿ।

ਗੁਰਬਾਣੀ ਵਿਚ ਲਹਿੰਦੀ ਦੀ ਸ਼ਬਦਾਵਲੀ ਦਾ ਪ੍ਰਯੋਗ ਕਾਫ਼ੀ ਹੋਇਆ। ਗੁਰੂ ਰਾਮਦਾਸ ਜੀ ਨੇ ਵੀ ਕੁਝ ਲਹਿੰਦੀ ਦੇ ਸ਼ਬਦ ਵਰਤੇ ਹਨ ਜਿਵੇਂ ਮੂੰ, ਪਿਰੀਆ, ਮੈਡਾ, ਵਿਟਉ, ਘਣਾ, ਕੀਤੋ, ਭੋਰੀ, ਭਾਹ, ਗਾਲੀ, ਕੂ, ਬਿਆ, ਮੈਤਾਰ, ਮੁੰਧ, ਸਾਹੁਰੜੇ, ਪੇਈਅੜੇ ਆਦਿ।

ਕੀਮਤੀ ਪਦਾਰਥ : ਰਤਨ, ਲਾਲ, ਜਵਾਹਰ, ਸੋਨਾ, ਲਾਲ, ਮਾਣਕ, ਮੋਤੀ, ਹੀਰਾ ਆਦਿ।

ਸਮਾਜਕ ਜੀਵਨ ਨਾਲ ਸਬੰਧਿਤ ਸ਼ਬਦਾਵਲੀ : ਕ੍ਰਿਸਾਣੀ, ਸੌਦਾਗਰੀ, ਗਉਂਦਾ, ਸੂਦ, ਘੋੜੇ, ਰਥ, ਵਣਜਾਰਾ, ਗਾਹਕ ਆਦਿ।

ਰਾਜਨੀਤਿਕ ਸ਼ਬਦਾਵਲੀ : ਪਾਤਸ਼ਾਹ, ਉਗਰਾਵ, ਸਿਕਦਾਰ, ਚਉਧਰੀ, ਧੜਾ, ਫੁਰਮਾਨ, ਨੀਸਾਨ ਆਦਿ।

ਕਾਵਿਕ ਸ਼ਬਦਾਵਲੀ : ਬੁਲਗ-ਬੁਲਾਗੀ, ਬੇਗ ਬੇਗਾਲੀ, ਕੇਲ ਕੇਲਾਲੀ, ਖਿਲਲ ਖਿਲਲਾਤੀ, ਬਿਲ ਬਿਲੀਸੇ, ਸਲਲ ਸਲਲੇ, ਬਲ ਬਲਿਲੇ, ਸੌਰ ਸੁਰਲੇ, ਰਾਮਰਾਜੇ।

ਸ਼ਬਦ-ਸੰਧੀਆਂ : ਪਾਰ-ਬ੍ਰਹਮ, ਗੁਰ-ਸਤਿਗੁਰ, ਦੁਖ-ਭੰਜਨ, ਸਹਿਜ-ਸਮਾਧ, ਗੁਰ-ਦੀਪਕ, ਸਾਧੂ-ਸੰਗਿ, ਸੰਤਿ ਸੰਗ, ਅੰਮ੍ਰਿਤਰਸ, ਅੰਮ੍ਰਿਤ-ਸਰ, ਅੰਮ੍ਰਿਤ-ਬਾਣੀ, ਕੂੜ-ਮੁਲੰਮਾ, ਜੀਉ-ਪਿੰਡ, ਗੁਰ-ਪ੍ਰਸਾਦਿ, ਪਰਮ-ਪਦ, ਸਚ-ਸਉਦਾ, ਅਗਮ-ਅਗੋਚਰ, ਜੋਤ-ਸਬਾਈ, ਜਗ-ਜੀਵਨ-ਦਾਤਾ, ਸਾਸਿ-ਗਿਰਾਸਿ, ਗੁਣ-ਨਿਧਾਨ, ਅੰਮ੍ਰਿਤ-ਕਾਇਆ ਆਦਿ।

ਗੁਰੂ ਰਾਮਦਾਸ ਜੀ ਦੀਆਂ ਕਈ ਪੰਗਤੀਆਂ ਮੁਹਾਵਰਾ ਬਣਨ ਦੇ ਸਮਰਥ ਹਨ ਜਿਵੇਂ :

- ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ (ਪੰਨਾ-੯੧)
- ਸੋ ਡਰੈ ਜੋ ਪਾਪ ਕਮਾਵਦਾ ਧਰਮੀ ਵਿਗਸੇਤੁ (ਪੰਨਾ-੮੪)
- ਗੁਰਮੁਖਿ ਜਿਤਾ ਮਨਮੁਖਿ ਹਾਰਿਆ। (ਪੰਨਾ-੩੧੦)

– ਗੁਰਸਿਖ ਮੀਤ ਚਲਹੁ ਗੁਰ ਚਾਲੀ । (ਪੰਨਾ-੬੬੭)
– ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ । (ਪੰਨਾ ੭੩੨)
– ਨਾਨਕ ਗੁਰਮੁਖਿ ਮਤਿ ਤਤੁ ਕਢੀਐ । (ਪੰਨਾ-੩੬੭)
– ਮੇਰੈ ਮਨਿ ਪ੍ਰੇਮ ਲਗੋ ਹਰਿ ਤੀਰ ਆਦਿ । (ਪੰਨਾ-੮੬੧)

ਇਉਂ ਸੰਖਿਪਤ ਅਧਿਐਨ ਤੋਂ ਸਪਸ਼ਟ ਹੈ ਕਿ ਗੁਰੂ ਰਾਮਦਾਸ ਜੀ ਦੀ ਬਾਣੀ ਵਿਚਾਰਧਾਰਕ ਤੇ ਸਾਹਿਤਿਕ ਪੱਖ ਤੋਂ ਉਤਕ੍ਰਿਸ਼ਟ ਸਾਹਿਤ ਦਾ ਪ੍ਰਮਾਣ ਹੈ ।

## ਹਵਾਲੇ ਅਤੇ ਟਿੱਪਣੀਆਂ

1. ਫਿਰਿਉ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾ ॥
   ਭਾਈ ਗੁਰਦਾਸ (ਦੂਜਾ), ਪਉੜੀ 16, ਤੁਕ 12.
2. ਗੁਰੂ ਸਾਹਿਬ ਜੀ ਦੀ ਬਾਣੀ ਬਾਰੇ ਗਿਣਤੀ ਕਰਨ ਦੇ ਵੱਖ-ਵੱਖ ਢੰਗ ਅਪਣਾਉਣ ਕਰਕੇ, ਵਿਦਵਾਨਾਂ ਦੁਆਰਾ ਕੀਤੀ ਗਿਣਤੀ ਵਿਚ ਫਰਕ ਆ ਗਿਆ ਹੈ । ਮਿਸਾਲ ਵਜੋਂ ਭਾਈ ਕਾਨ੍ਹ ਸਿੰਘ, ਇਨ੍ਹਾਂ ਦੇ ਕੁੱਲ ਸ਼ਬਦਾਂ ਦਾ ਜੋੜ 638 ਦਿੰਦੇ ਹਨ (ਮਹਾਨ ਕੋਸ਼), ਡਾ. ਸੁਰਿੰਦਰ ਸਿੰਘ ਕੋਹਲੀ *'A Critical Study of Adi-Granth'* ਵਿਚ 679, ਡਾ. ਤਾਰਨ ਸਿੰਘ '*ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ*' ਵਿਚ 636, ਪ੍ਰਿੰ. ਸੇਖੋਂ '*ਪੰਜਾਬੀ ਕਾਵਿ ਸ਼੍ਰੋਮਣੀ*' ਵਿਚ 626, ਸ. ਨਿਰਵੈਰ ਸਿੰਘ ਅਰਸ਼ੀ '*ਬਾਣੀ ਗੁਰੂ ਰਾਮਦਾਸ : ਆਲੋਚਨਾਤਮਕ ਅਧਿਐਨ*' ਵਿਚ ਕੁਲ ਜੋੜ 635 ਦੱਸਦੇ ਹਨ ।
3. ਵਿਸ਼ੇਸ਼ਕਰ ਗੁਰੂ ਅਰਜਨ ਸਾਹਿਬ ਜੀ ਦੀਆਂ, ਦੇਖੋ, ਗੁਰੂ ਗ੍ਰੰਥ ਸਾਹਿਬ, ਪੰਨਾ-ਕ੍ਰਮਵਾਰ 262, 1385 ਆਦਿ ।
4. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਵਈਏ ਮਹਲੇ ਚਉਥੇ ਕੇ 4' (ਪੰਨਾ-1396) ਸਿਰਲੇਖ ਹੇਠ 60 ਸਵਈਏ, ਕ੍ਰਮਵਾਰ ਕਲ੍ਯ ਦੇ 13, ਨਲ੍ਯ ਦੇ 16, ਗਯੰਦ ਦੇ 13, ਮਥਰਾ ਦੇ 7, ਬਲ੍ਯ ਦੇ 5, ਕੀਰਤ ਦੇ 4 ਅਤੇ ਸਲ੍ਯ ਭਟ ਦੇ 2 ਸਵਈਏ ਹਨ ।
5. ਵਿਸ਼ੇਸ਼ ਰੂਪ ਵਿਚ '*ਗਉੜੀ ਕੀ ਵਾਰ*' (ਪੰਨਾ-300) ਦੀਆਂ ਕ੍ਰਮਵਾਰ 11, 13, 14, 15 ਤੇ 30 ਨੰ. ਪਉੜੀਆਂ ਅਤੇ '*ਤੁਖਾਰੀ ਮਹਲਾ 4*' (ਪੰਨਾ-1116) । ਇਨ੍ਹਾਂ ਵਿਚ ਗੋਇੰਦੇ ਨਾ ਦੇ ਮਰਵਾਹ ਖਤਰੀ ਦਾ ਜ਼ਿਕਰ, ਇਕ ਆਪਣੇ ਆਪ ਨੂੰ 'ਤਪਾ' ਸਦਾਉਂਦੇ ਭੇਖੀ ਦਾ ਹਸ਼ਰ ਅਤੇ ਗੁਰਮਤਿ ਲਹਿਰ ਨੂੰ ਸੰਸਾਰ ਕਿਵੇਂ ਦੇਖ/ਵਾਚ ਰਿਹਾ ਹੈ ਆਦਿ ਬਾਰੇ ਜ਼ਿਕਰ ਮਿਲਦਾ ਹੈ । '*ਤੁਖਾਰੀ ਛੰਤ*' ਵਿਚ ਗੁਰੂ ਅਮਰਦਾਸ ਜੀ ਨਾਲ ਇਨ੍ਹਾਂ ਦੇ (ਗੁਰੂ ਰਾਮਦਾਸ ਜੀ ਦੇ) ਕੁਰਖੇਤਰ ਆਦਿ ਸਥਾਨਾਂ ਉੱਤੇ ਫੇਰੀ ਪਾਉਣ ਦਾ ਜ਼ਿਕਰ ਹੈ ।
6. ਰਾਗ ਦੋਖ ਨਿਰਦੋਖੁ ਹੈ ਰਾਜੁ ਜੋਗ ਵਰਤੈ ਵਰਤਾਰਾ ॥
   ਮਨਸਾ ਵਾਚਾ ਕਰਮਣਾ ਮਰਮੁ ਨ ਜਾਪੈ ਅਪਰ ਅਪਾਰਾ ॥
   ਦਾਤਾ ਭੁਗਤਾ ਦੇਆ ਦਾਨਿ ਦੇਵਸਥਲੁ ਸਤਿਸੰਗੁ ਉਧਾਰਾ ॥
   ਸਹਜ ਸਮਾਧਿ ਅਗਾਧਿ ਬੋਧਿ ਸਤਿਗੁਰੁ ਸਚੁ ਸਵਾਰਣਹਾਰਾ ॥
   ਗੁਰੁ ਅਮਰਹੁ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ ॥
   ਸਬਦ ਸੁਰਤਿ ਗੁਰਸਿਖੁ ਹੋਇ ਅਨਹਦ ਬਾਣੀ ਨਿਝਰਧਾਰਾ ॥
   ਤਖਤ ਬਖਤ ਪਰਗਟ ਪਾਹਾਰਾ ॥
   ਵਾਰ 24, ਪਉੜੀ 14
7. ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥
   ਪੂਰਨੁ ਤਾਲ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ ॥
   ਵਾਰ 1, ਪਉੜੀ 47, ਤੁਕ 2, 3.
8. ਵੇਖੋ '*ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*', ਚਰਨ ਚਉਥਾ, ਪੰਨਾ-38-41.
   (ਸੰਪਾ.) ਡਾ. ਰਤਨ ਸਿੰਘ ਜੱਗੀ, 'ਪਰਖ'-1972.

9. ਸੰਪਤ ਸੋਲਾਂ ਸੈ ਚੜ੍ਹਦਿਆਂ ਮਾਹ ਮਹੀਨੇ ।
   ਕੁਰਖੇਤ ਜਾਵਣ ਨੂੰ ਸਾਹਿਬ ਰਿਦਾ ਕੀਨੇ ।
   ਚਰਨ ਤੀਜਾ, ਬੰਦ 48, *ਉਹੀ*, ਪੰਨਾ-33.
10. ਵੇਖੋ : *'Date of the Visit of Guru Amardas to Kurukshetra'*, The Panjab Past and Present, Vol. XIII-II, Serial No. 26, Oct. 1979, Pbi. Univ., Patiala, p. 441.
11. ਵਾਰ 1, ਪਉੜੀ 47, ਤੁਕ 2, 3.
12. ਵੇਖੋ : *'The City of Amritsar' : A Study of Historical, Cultural, Social and Economic Aspects'*, Oriental Publishers and Distributors, New Delhi, 1978, ਪੰਨਾ-18.
13. ਵੇਖੋ : 'ਗੁਰ-ਪ੍ਰਣਾਲੀਆਂ' (ਸੰਪਾ.) ਸ. ਰਣਧੀਰ ਸਿੰਘ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ, ਅਪ੍ਰੈਲ-1977, ਪੰਨਾ-106.
14. 'ਮਹਿਮਾ ਪ੍ਰਕਾਸ਼' (ਭਾਗ-II), ਸਰੂਪ ਦਾਸ ਭੱਲਾ, ਭਾਸ਼ਾ ਵਿਭਾਗ, ਪਟਿਆਲਾ, ਜਨਵਰੀ-1971, ਪੰਨਾ-272
15. '*ਗੁਰਬਿਲਾਸ ਪਾਤਸ਼ਾਹੀ ਛੇਵੀਂ*', ਭਗਤ ਸਿੰਘ (ਸੰਪਾ.) ਡਾ. ਅਮਰਜੀਤ ਸਿੰਘ, ਜਥੇ. ਜੋਗਿੰਦਰ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।
16. ਗਿ. ਗਿਆਨ ਸਿੰਘ, ਭਾਸ਼ਾ ਵਿਭਾਗ, ਪਟਿਆਲਾ।
17. *ਗੁਰਰਤਨਾਵਲੀ*, ਕ੍ਰਿਤ ਬਾਬਾ ਤੋਲਾ ਸਿੰਘ ਭੱਲਾ, (ਸੰਪਾ.) ਡਾ. ਮਨਵਿੰਦਰ ਸਿੰਘ, ਪ੍ਰਕਾ. ਸੰਪਾ. ਖੁਦ, ਪੋਸਟ ਬਾਕਸ-15, Head Post Office, Amritsar, 1995.
18. ਇਨ੍ਹਾਂ ਵਿਚ ਸ. ਕਰਮ ਸਿੰਘ ਹਿਸਟੋਰੀਅਨ ('*ਗੁਰਪੁਰਬ ਨਿਰਣਯ*'), ਡਾ. ਗੰਡਾ ਸਿੰਘ (*ਮੁਖਤਸਰ ਨਾਨਕਸ਼ਾਹੀ ਜੰਤਰੀ*), ਸ. ਰਣਧੀਰ ਸਿੰਘ (*ਗੁਰਪ੍ਰਣਾਲੀਆਂ*) ਆਦਿ ਪ੍ਰਮੁੱਖ ਹਨ।
19. *Episodes From Lives of the Gurus : Parchian Sewadas*-English translation and commentary, Kharak Singh & Gurtej Singh, Institute of Sikh Studies, Chandigarh, 1995, p. 120.
20. ਗੁਰੂ ਰਾਮਦਾਸ ਜੀ ਬਾਰੇ ਕੁਝ ਕੁ ਚੰਗੀਆਂ ਪੁਸਤਕਾਂ '*ਗੁਰੂ ਰਾਮਦਾਸ ਪ੍ਰਕਾਸ਼*' (ਗਿ. ਈਸ਼ਰ ਸਿੰਘ ਨਾਰਾ-1977), '*ਬਾਣੀ ਗੁਰੂ ਰਾਮਦਾਸ : ਆਲੋਚਨਾਤਮਕ ਅਧਿਐਨ*', 1990, (ਸ. ਨਿਰਵੈਰ ਸਿੰਘ ਅਰਸ਼ੀ), '*ਜੀਵਨ ਬਿਰਤਾਂਤ* ਗੁਰੂ ਰਾਮਦਾਸ ਜੀ' (ਪ੍ਰਿੰ. ਸਾਹਿਬ ਸਿੰਘ), '*ਪੂਰੀ ਹੋਈ ਕਰਮਾਤਿ*', 1981, (ਪ੍ਰਿੰ. ਸਤਿਬੀਰ ਸਿੰਘ), '*ਗੁਰੂ ਰਾਮਦਾਸ : ਜੀਵਨ ਤੇ ਰਚਨਾ*' (1986, ਪ੍ਰੋ. ਹਿੰਮਤ ਸਿੰਘ ਸੋਢੀ), '*ਗੁਰੂ ਰਾਮਦਾਸ, ਜੀਵਨ, ਬਾਣੀ ਤੇ ਫਲਸਫ਼ਾ*', 1997, (ਗੋਬਿੰਦ ਸਿੰਘ ਮਨਸੁਖਾਨੀ) '*ਗੁਰਮਤਿ ਪ੍ਰਕਾਸ਼*', ਵਿਸ਼ੇਸ਼ ਅੰਕ, ਅਕਤੂਬਰ-1982 ਆਦਿ ਵਿਸ਼ੇਸ਼ ਹਨ।
21. ਬੰਸਾਵਲੀਨਾਮਾ : ਚਰਨ ਚਉਥਾ।
22. 'ਬੰਸਾਵਲੀਨਾਮਾ' : 'ਤਵਾਰੀਖ ਗੁਰੂ ਖਾਲਸਾ', 'ਸੂਰਜ-ਪ੍ਰਕਾਸ਼' ਆਦਿ ਗ੍ਰੰਥਾਂ ਵਿਚ 'ਜੇਠਾ ਜੀ' ਨੂੰ ਗੁਰਗੱਦੀ ਦੇਣ ਦਾ ਕਾਰਨ 'ਬੀਬੀ ਭਾਨੀ' ਦੀ ਸੇਵਾ ਤੋਂ ਖੁਸ਼ ਹੋ ਕੇ 'ਗੁਰਗੱਦੀ ਸੋਢੀਆਂ ਦੇ ਘਰ ਹੀ ਰਹੇਗੀ' ਦਾ 'ਵਰ', ਗੁਰੂ ਅਮਰਦਾਸ ਜੀ ਦੁਆਰਾ ਦੇਣ ਦਾ ਜ਼ਿਕਰ ਹੈ, ਪਰ ਇਹ ਗੱਲ ਗੁਰਮਤਿ-ਵਿਚਾਰਧਾਰਾ/ਗੁਰੂ ਆਸ਼ੇ ਅਨੁਸਾਰ ਠੀਕ ਨਹੀਂ ਬੈਠਦੀ। ਅਮਲ ਵਿਚ ਗੁਰਗੱਦੀ ਪ੍ਰਾਪਤੀ ਦਾ ਕਾਰਨ 'ਪ੍ਰਾਪਤ ਕਰਤਾ' ਦੀ ਆਪਣੀ 'ਆਦਰਸ਼ਕ ਸ਼ਖ਼ਸੀਅਤ' ਹੀ ਰਿਹਾ ਹੈ। ਉਪਰੋਕਤ ਗ੍ਰੰਥਾਂ ਵਿਚਲੇ ਵੇਰਵੇ ਨੂੰ 'ਬੀਬੀ ਭਾਨੀ' ਦੇ 'ਆਦਰਸ਼ਕ ਜੀਵਨ' ਦੀ ਝਲਕ (ਜਾਂ ਗਵਾਹੀ) ਵਜੋਂ ਹੀ ਵਰਤਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਦਾ ਕਥਨ (ਜਾਣਨ ਨ ਦੇਸਾ ਸੋਢੀਓ......ਜਿਸ ਕੀ ਵਸਤ) ਵੀ 'ਸੋਢੀ ਪਰਿਵਾਰ' ਦੇ ਨੈਤਿਕ ਮੀਰੀ ਗੁਣ ਦਾ ਪ੍ਰਗਟਾਵਾ ਹੀ ਕਰਦੀ ਹੈ, ਕਿਸੇ 'ਵਰ-ਸਰਾਪ' ਦਾ ਨਹੀਂ।
23. ਪੂਰਾ ਵੇਰਵਾ ਵੇਖੋ : *ਸੂਰਜ ਪ੍ਰਕਾਸ਼, ਰਾਸਿ ਦੂਜੀ*, ਅੰਸ 21-24.
24. ਬਾਣੀ ਬਿਉਰਾ, ਖ਼ਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ।
25. *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ।*
26. ਗੁਰੂ ਗ੍ਰੰਥ ਵਿਸ਼ਵ ਕੋਸ਼ (ਭਾਗ ਦੂਜਾ)
27. ਉਹੀ, ਪੰਨੇ 445-46.
28. 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ-੧੧.
29. '*ਗੁਰੂ ਰਾਮਦਾਸ : ਜੀਵਨ, ਬਾਣੀ ਤੇ ਫ਼ਲਸਫ਼ਾ*', ਪੰਨਾ-84.

30. *'ਸ੍ਰੀ ਗੁਰੂ ਗ੍ਰੰਥ ਸਾਹਿਬ'*, ਪੰਨਾ-੫੪੧.
31. *ਉਹੀ*, ਪੰਨਾ-੬੦੫.
32. *'ਗੁਰੂ ਰਾਮਦਾਸ : ਜੀਵਨ, ਬਾਣੀ ਤੇ ਫਲਸਫਾ'*, ਪੰਨਾ-44.
33. *'ਸ੍ਰੀ ਗੁਰੂ ਗ੍ਰੰਥ ਸਾਹਿਬ'*, ਪੰਨਾ-੧੧.
34. *'ਗੁਰੂ ਗ੍ਰੰਥ ਵਿਸ਼ਵ ਕੋਸ਼'*, ਭਾਗ ਦੂਜਾ, ਪੰਨਾ-437.
35. *'ਸ੍ਰੀ ਗੁਰੂ ਗ੍ਰੰਥ ਸਾਹਿਬ'*, ਪੰਨਾ-੧੦੨.
36. *ਉਹੀ*, ਪੰਨਾ-੭੨੦.
37. *ਉਹੀ*, ਪੰਨਾ-੫੭੫.
38. *ਉਹੀ*, ਪੰਨਾ-੧੩੧੦.
39. *ਉਹੀ*, ਪੰਨਾ-੬੯੬.
40. *ਉਹੀ*, ਪੰਨਾ-੮੬੧.
41. *ਉਹੀ*, ਪੰਨਾ-੧੦੧੦.
42. ਸੁਰਜੀਤ ਸਿੰਘ (ਡਾ.), *'ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਗੁਰੂ ਤੇ ਗੁਰੂ ਭਗਤੀ ਦਾ ਸਰੂਪ, ਗੁਰਮਤਿ ਮੰਥਨ'*, ਪੰਨੇ 170-78.
43. *'ਸ੍ਰੀ ਗੁਰੂ ਗ੍ਰੰਥ ਸਾਹਿਬ'*, ਪੰਨਾ-੪੪੨.
44. *'ਗੁਰੂ ਗ੍ਰੰਥ ਵਿਸ਼ਵ ਕੋਸ਼'*, ਭਾਗ ਦੂਜਾ, ਪੰਨਾ-441.
45. *'Ten Masters'*, p. 53.
46. *'ਗੁਰੂ ਰਾਮਦਾਸ ਜੀ ਦੀ ਕਵਿਤਾ'*, ਪੰਨਾ-7.
47. *'ਸ੍ਰੀ ਗੁਰੂ ਗ੍ਰੰਥ ਸਾਹਿਬ'*, ਪੰਨੇ ੮੫੪-੫੫.
48. *ਉਹੀ*, ਪੰਨੇ ੧੩੯੬-੯੭.
49. *ਉਹੀ*, ਪੰਨਾ-੬੦੬.
50. *'ਗੁਰੂ ਰਾਮਦਾਸ ਜੀ ਦੀ ਕਵਿਤਾ'*, ਪੰਨਾ-35.
51. 'ਪੰਜਾਬੀ ਦੁਨੀਆਂ' (ਗੁਰੂ ਰਾਮਦਾਸ ਅੰਕ), ਨਵੰਬਰ, 1962, ਪੰਨਾ-115.
52. *'ਗੁਰੂ ਰਾਮਦਾਸ : ਜੀਵਨ ਤੇ ਰਚਨਾ'*, ਪੰਨੇ 90-91.

# ਗੁਰੂ ਅਰਜਨ ਦੇਵ : ਜੀਵਨ ਤੇ ਬਾਣੀ ਰਚਨਾ

ਡਾ. ਹਿੰਮਤ ਸਿੰਘ

'ਸੋਢੀ ਸੁਲਤਾਨ' ਬੈਠਾ ਸੋਢੀ ਪਾਤਸਾਹ.... ਗੁਰੂ ਰਾਮਦਾਸ ਜੀ ਦੇ ਸਭ ਤੋਂ ਛੋਟੇ ਅਤੇ ਹੋਣਹਾਰ ਸਾਹਿਬਜ਼ਾਦੇ ਨੂੰ ਬਚਪਨ ਤੋਂ ਹੀ ਮੁਸ਼ਕਲਾਂ ਉੱਪਰ ਫਤਹਿ ਪ੍ਰਾਪਤ ਕਰਨ ਦੇ ਅਵਸਰ ਮਿਲਦੇ ਰਹੇ। ਜਿੰਨੀ ਵੱਡੀ 'ਅਜ਼ਮਾਇਸ਼' ਉਨੀਂ ਹੀ ਮਹਾਨ 'ਕੁਰਬਾਨੀ' ਲਈ ਪ੍ਰਤਿਭਾਸ਼ੀਲ ਮਹਾਨ-ਆਤਮਾਵਾਂ ਤਿਆਰ ਹੁੰਦੀਆਂ ਰਹਿੰਦੀਆਂ ਹਨ। ਸਮੇਂ ਦੀ ਲੋੜ ਨੇ ਪੰਜਵੀਂ ਪਾਤਸ਼ਾਹੀ ਨੂੰ ਅਵਸਰ ਪ੍ਰਦਾਨ ਕੀਤਾ (ਜਿਸ ਅਵਸਰ ਦਾ ਲਾਭ ਵੱਡਾ ਭਰਾ ਪ੍ਰਿਥੀਚੰਦ ਤੇ ਉਹਦੇ ਪੁੱਤ ਪੋਤਰੇ ਉਸਾਰੂ ਲਾਭ ਨਾ ਉਠਾਂਦੇ ਹੋਏ ਘਾਤਕ ਧਿਰ ਦੇ ਭਾਈਵਾਲ ਹੋ ਨਿਬੜੇ) ਕਿ ਉਹ ਨਿਜੀ ਜੀਵਨ ਦੀ ਕਮਾਈ ਅਤੇ ਰਚਨਾਤਮਿਕ ਪ੍ਰਾਪਤੀ ਵਿਚ ਕਮਾਲ ਦੇ ਸਿਖਰ ਪਹੁੰਚ ਕੇ ਵਿਖਾਉਣ। ਗੁਰੂ ਨਾਨਕ ਦੇ ਘਰ ਦੀ ਜੁਗਤਿ-ਮੁਗਤਿ ਬਿਧਿ ਅੰਦਰ ਉਤਰਾਧਿਕਾਰਿਤਾ ਦੀ ਪ੍ਰਕ੍ਰਿਆ ਮੌਰੂਸੀਅਤ (Hierarchy) ਦੇ ਸਿਧਾਂਤ ਦੀ ਗ਼ੁਲਾਮ ਨਹੀਂ ਸੀ, ਪਰ ਗੁਰੂ ਰਾਮਦਾਸ ਜੀ ਨੇ ਆਪਣੀ ਜ਼ਿੰਦਗਾਨੀ ਦੌਰਾਨ ਹੀ ਮੌਰੂਸੀਅਤ ਦੇ ਸਿਧਾਂਤ ਨੂੰ ਹੋਰ ਤਬਦੀਲ ਕਰਕੇ ('ਮੌਰੂਸੀ' ਸਿਧਾਂਤ ਅਨੁਸਾਰ, ਜੋ ਕਿ ਸਰਕਾਰ ਅਤੇ ਸਮਾਜ ਵਿਚ ਬੜੀ ਸ਼ਿਦਤ ਨਾਲ ਕਾਇਮ ਸੀ, ਵੱਡਾ ਉੱਤਰਾਧਿਕਾਰੀ ਹੀ 'ਹੱਕਦਾਰ' ਕਹਾਉਂਦਾ ਹੈ) ਸਾਬਿਤ ਕਰ ਦਿੱਤਾ ਕਿ 'ਪ੍ਰਤਿਭਾਸ਼ੀਲ' ਹੀ ਹਕਦਾਰ ਹੋ ਸਕਦਾ ਹੈ, ਚਾਹੇ ਉਹ ਉਤਰੋਤਰ ਸਭ ਤੋਂ ਛੋਟੀ ਉਮਰ ਦਾ ਹੀ ਕਿਉਂ ਨਾ ਹੋਵੇ।

ਸੋ, ਸਰਕਾਰੀ ਕਾਨੂੰਨ ਦੇ ਬੰਧਾਨ ਦਾ ਗੁਲਾਮ (ਵੱਡਾ ਉੱਤਰਾਧਿਕਾਰੀ ਪ੍ਰਿਥੀਚੰਦ), ਸਰਕਾਰੀ ਧਿਰ ਦਾ ਪੱਖ ਪੂਰਨ ਵਾਲੀ ਹਾਕਮ ਸ਼੍ਰੇਣੀ ਧਾਰਮਿਕ ਅੰਧ-ਵਿਸ਼ਵਾਸ ਦੇ ਗ਼ੁਲਾਮ (ਸਨਾਤਨੀ ਹਿੰਦੂ-ਸਮਾਜ) ਅਤੇ ਤਖ਼ਤੋ ਤਾਜ ਦੇ ਨਸ਼ੇ ਵਿਚ ਚੂਰ ਸਰਕਾਰੀ ਅਤੇ ਵਿਦੇਸ਼ੀ ਮਜ਼ਹਬ (ਇਸਲਾਮ) ਦਾ ਮੁਤਅੱਸਬ (communalism) ਗੁਰੂ-ਘਰ ਅਤੇ ਗੁਰੂ ਅਰਜਨ ਦੇਵ ਜੀ ਨੂੰ ਖ਼ੂਨੀ ਅਤੇ ਜਨੂੰਨੀ ਜ਼ਹਿਨੀਅਤ ਨਾਲ ਵੇਖ ਰਹੇ ਸੀ। ਇਸ ਨਵੇਂ ਯੁਗ ਦੇ ਧਰਮ-ਸਿਧਾਂਤ ਅਤੇ ਧਰਮ-ਸੰਸਥਾਪਨਾ ਨੂੰ ਜੜੋਂ ਉਖਾੜਨਾ ਸਮੇਂ ਦੀ ਉਸ ਜਨੂੰਨੀ ਅਤੇ ਖ਼ੂਨੀ ਜ਼ਹਿਨੀਅਤ ਦੇ ਕਾਗਜ਼ੀ ਪਰਚੇ (agenda) ਅਤੇ ਤਬਲੀਗੀ ਸ਼ਰੀਅਤ ਦੀ ਸ਼ਰਾਰਤ ਵਿਚ ਸ਼ਾਮਲ ਸੀ।

ਅੱਜ-ਕੱਲ੍ਹ ਫੈਸ਼ਨ ਚਲ ਗਿਆ ਹੈ ਕਿ ਜੇਕਰ ਇਕ ਧਿਰ ਗੁਰੂ ਜੀ ਦੇ ਘਰ ਅੰਦਰਲੇ 'ਦੋਖੀ' ਨੂੰ ਬਰੀ ਕਰ ਦਿੰਦੀ ਹੈ, ਤਾਂ ਦੂਜੀ ਧਿਰ ਜ਼ਾਲਮ ਅਤੇ ਮਤਅੱਸਬੀ ਜ਼ਿਲ੍ਹਣ ਦੇ ਗੁਲਾਮ ਸਰਕਾਰੀ ਤੰਤ੍ਰ (ਮੰਗਲਾ) ਨੂੰ ਬਰੀ ਕਰ ਦਿੰਦੀ ਹੈ। 'ਦੋਖੀ' ਅਤੇ 'ਖ਼ੂਨੀ' ਨੂੰ ਬਰੀ ਕਰਨ ਵਾਲੇ ਇਨ੍ਹਾਂ ਅਖੌਤੀ 'ਸਕਾਲਰਾਂ' ਦੇ ਨੁਕਤੇ ਵੀ ਬੜੇ ਘੜ-ਸੰਵਾਰੇ ਹੋਏ ਹੁੰਦੇ ਹਨ, ਲਿਸ਼ਕਦੇ 'ਕੱਚ' ਵਾਂਗ (ਬੇ-ਜਾਨ, ਬੇ-ਗ਼ੈਰਤ, ਬੇ-ਜਾ, ਬੇ-ਮਾਅਨੀ ਜਿਹੀ ਟੀਕਾ-ਟਿੱਪਣੀ ਕਦੀ ਵੀ 'ਖੋਜ' ਅਤੇ ਵਿਦਵਤਾ ਨਹੀਂ ਹੋ ਸਕਦੀ)।

15 ਅਪ੍ਰੈਲ, 1563 (ਵਸਾਖ ਵਦੀ 7, 1620 ਬਿ.) ਨੂੰ ਗੋਇੰਦਵਾਲ ਵਿਖੇ ਜਨਮੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਘਾਲ-ਕਮਾਈ ਅਤੇ ਸਾਅਰਕੇ ਦੀ ਬਹੁ-ਪੱਖੀ ਕਾਰਜ-ਵਿਧੀ ਤੇ ਰਚਨਾ ਹੀ ਆਪਣੀ ਮਿਸਾਲ ਆਪ ਹਨ। ਜਿੰਨਾ ਉੱਚਾ ਪਹਾੜ ਓਨੀ ਹੀ ਉੱਚੀ ਦ੍ਰਿੜ੍ਹਤਾ ਵਾਲਾ ਵਿਅਕਤੀ ਇਸ ਪਹਾੜ ਨਾਲ ਮੱਥਾ ਲਾ ਸਕਦਾ ਹੈ, ਪਰ ਗੁਰੂ ਅਰਜਨ ਦੇਵ ਸਿਰਫ਼ ਇਕਹਿਰੀ ਕਿਸਮ ਦੀ ਉਚਾਈ ਦੇ ਜੇਤੂ ਨਹੀਂ ਸਨ, ਸਗੋਂ ਗੁਰੂ-ਘਰ ਵੱਲੋਂ ਆਰੰਭ ਕੀਤੀਆਂ ਮਹਾਨ ਉਚਾਈਆਂ ਤੇ ਵਿਚਾਰਾਂ ਦਾ ਚੋਟੀ-ਦਰ-ਚੋਟੀ ਇਕ 'ਸਿਲਸਿਲਾ' ਬਣ ਕੇ ਸੰਸਾਰ ਦੇ ਇਤਿਹਾਸਿਕ ਦ੍ਰਿਸ਼ ਉੱਪਰ ਉਭਰੇ ਸਨ। ਜਿਵੇਂ ਗੁਰੂ ਨਾਨਕ ਨਾਮ-ਲੇਵਾ ਆਪ ਪ੍ਰਤਿ

ਸਿਦਕਵਾਨ ਸੀ, ਉਥੇ ਗੁਰੂ ਨਾਨਕ ਦੇ ਘਰ ਪ੍ਰਤਿ ਸਹਜ-ਦ੍ਰਿਸ਼ਟੀ ਧਾਰਨ ਕਰਨ ਵਾਲੇ ਸ਼ਰਧਾਵਾਨ ਹਿੰਦੂ-ਖਿਤ (ਸਾਰਸਤ, ਕਾਰਕੁੰਨ, ਕਾਇਸਤ, ਦਲਿਤ ਸ਼ੂਦਰ ਅਤੇ ਵੈਸ਼ ਆਦਿ) ਗੁਰੂ ਅਰਜਨ ਦੇਵ ਦੇ ਅੰਦਰ ਗੌਰਵਮਈ ਸਨਾਤਨਤਾ ਵਿਚ ਹੀ ਗੁਜਰੂ 'ਅਚੂਕ ਤੀਰਅੰਦਾਜ਼' ਭਾਵ ਮਹਾਭਾਰਤ ਅਤੇ 'ਗੀਤਾ' ਦੇ ਗਿਆਨ ਦੇ ਪ੍ਰਾਪਤ-ਕਰਤਾ 'ਅਰਜਨ' ਦਾ ਅਕਸ ਵੇਖਿਆ, ਜਿਸ ਅਰਜਨ ਦੀ ਨਿਰਣਾਇਕ ਦ੍ਰਿੜ੍ਹਤਾ ਕਾਰਨ ਯੁੱਧ ਦਾ ਨਿਰਣਾ ਪਾਂਡਵਾਂ ਦੀ ਪ੍ਰਬੀਨਤਾ ਦੀ ਪ੍ਰਸ਼ੰਸਾ ਵਿਚ ਤਬਦੀਲ ਹੋ ਜਾਂਦਾ ਹੈ। ਖੱਤਰੀ ਵਰਗ ਭਾਰਤ ਦੀ ਰਾਜਸੱਤਾ ਦੇ ਗੌਰਵ ਦੇ ਪ੍ਰਤਿਨਿਧ ਵਜੋਂ ਭਾਰਤੀ-ਯਾਦ ਸ਼ਕਤੀ ਵਿਚ ਤਾਂ ਕਾਇਮ ਹੀ ਚਲਿਆ ਆ ਰਿਹਾ ਸੀ। ਕਸ਼ਮੀਰ ਵਿਚ ਲਿਖੀ ਗਈ ਸਮੇਂ ਦੀ ਇਕੋ ਇਕ ਇਤਿਹਾਸ-ਰਚਨਾ (ਰਾਜਤ੍ਰੰਗਿਣੀ : ਸੰਸਕ੍ਰਿਤ) ਕਸ਼ਮੀਰ ਦੀ 'ਸਾਰਦਾ' ਲਿਪੀ ਵਿਚ ਉਤਰੋਤਰ ਚਲੀ ਆ ਰਹੀ ਸੀ। ਵਿਦਵਾਨਾਂ ਦੇ ਦਿਲ-ਦਿਮਾਗ਼ ਅੰਦਰ ਜਿਸ ਵਿਚ ਰਾਜ-ਸ਼੍ਰੇਣੀ ਦੇ ਸਿਲਸਿਲੇ ਦਰਸਾਏ ਗਏ ਸਨ। ਸਾਨੂੰ ਸਬੂਤ ਮਿਲੇ ਹਨ ਕਿ ਸਿਰਫ਼ ਕਸ਼ਮੀਰ ਦੇ 'ਬ੍ਰਾਹਮਣ' (ਸਾਰਸੁਤ-ਗੌੜ ਜੋ ਸ਼ਿਵ-ਪ੍ਰਾਇਣ ਹਨ) ਨੇ ਗੁਰੂ ਅਰਜਨ ਦੇਵ ਜੀ ਪ੍ਰਤਿ ਉਵੇਂ ਹੀ ਸਨਮਾਨ ਜਤਲਾਇਆ ਜਿਵੇਂ ਕਿ ਬਾ. ਸ੍ਰੀ ਚੰਦ (ਚੰਦਰ ਮੌਲੀ) ਬ੍ਰਹਮਜੋਗੀ ਪ੍ਰਤਿ (ਜੋ ਕਿ ਅਜੇ ਤਕ ਬਰਕਰਾਰ ਹੈ)। ਪਰ ਮੈਦਾਨੀ ਇਲਾਕੇ ਦੇ ਸਨਾਤਨੀ ਬ੍ਰਾਹਮਣ (ਸ਼੍ਰੇਣੀ) ਨੇ ਗੁਰਬਾਣੀ, ਗੁਰਮੁਖੀ, ਗੁਰੂ ਗ੍ਰੰਥ, ਗੁਰ ਅਸਥਾਨ, ਗੁਰ-ਸੰਗਤ, ਗੁਰ-ਸੰਗੀਤ (ਸ਼ਬਦ ਕੀਰਤਨ) ਗੁਰ-ਮਰਯਾਦਾ, ਗੁਰੂ ਕਾ ਲੰਗਰ (ਜਿਥੇ ਕਿਸੇ ਵੀ ਮਜ਼ਹਬ, ਵਰਣ, ਜਾਤਿ-ਧਰਮ ਦਾ ਇਕੋ ਪੰਗਤ (ਸਫ਼) ਵਿਚ ਅਤੇ ਇਕੋ ਜਿਹਾ 'ਲੰਗਰ' ਛਕ ਸਕਦਾ ਸੀ), ਗੁਰੂ-'ਤਖ਼ਤ', ਗੁਰ-ਆਸਣ-ਅਸਥਾਨ ਆਦਿ ਪ੍ਰਤੀ ਸਿਰਫ਼ ਅਭਿਜ ਹੀ ਨਹੀਂ, ਸਗੋਂ 'ਦੋਖੀ' ਦਾ ਵੀ ਕਿਰਦਾਰ ਨਿਭਾਅ ਰਿਹਾ ਸੀ। ਜਿਨ੍ਹਾਂ ਸਨਾਤਨੀ ਕਿਸਮ ਦੇ ਅਵਤਾਰ-ਪੂਜਕਾਂ ਅਤੇ ਉੱਮਤ ਪ੍ਰਧਾਨ ਇਸਲਾਮੀ ਸੂਫੀਆਂ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਅੰਦਰ ਸ਼ਾਮਲ ਹੋਣੋਂ ਅਸਮਰਥ ਸਾਬਤ ਹੋਈ, ਉਨ੍ਹਾਂ ਨੇ ਗੁਰੂ ਅਰਜਨ ਪ੍ਰਤਿ 'ਨਿੰਦਾ ਪੂਰਨ' ਅਤੇ ਦੋਖੀ ਵਤੀਰਾ ਅਪਣਾਇਆ। ਜਿਸ ਦੀ ਮਿਸਾਲ 'ਕਾਨ੍ਹਾ' ਭਗਤ ਦੀ ਕਰਨੀ ਵੀ ਹੈ।

ਜਿਨ੍ਹਾਂ ਸਨਾਤਨੀ ਹਿੰਦੂ-ਮੁਸਲਮਾਨਾਂ ਨੇ ਗੁਰੂ ਨਾਨਕ ਪ੍ਰਤਿ ਕੁਝ ਨਰਮੀ ਵਰਤੀ ਸੀ (ਕਿਉਂ ਗੁਰੂ ਨਾਨਕ ਖ਼ੁਦ ਚਲਕੇ 'ਹਰਿਦੁਆਰ' ਅਤੇ 'ਕਾਅਬੇ' ਹੋ ਆਏ ਸਨ) ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਪ੍ਰਤਿ ਸਖ਼ਤੀ ਵਰਤਣੀ ਸ਼ੁਰੂ ਕਰ ਦਿੱਤੀ। ਪਹਿਲਾਂ ਨੂਰ-ਬਖਸ਼ੀ ਅਤੇ 'ਸਈਅਦ' ਮੁਸਲਮਾਨ (ਜੋਗੀ ਸੂਫ਼ੀ) ਗੁਰੂ ਨਾਨਕ ਦੇ ਹਮ-ਸਫ਼ਰ ਵੀ ਬਣ ਜਾਇਆ ਕਰਦੇ ਸਨ, ਪਰ ਗੁਰੂ ਗ੍ਰੰਥ ਸਾਹਿਬ (ਆਦਿ ਗ੍ਰੰਥ) ਦੀ ਸੰਪਾਦਨਾ-ਸਿਰਜਣਾ ਤੋਂ ਉਪਰੰਤ ਅਹਿਲਿ-ਕਿਤਾਬ (ਕਤੇਬੀ ਇਸਲਾਮ ਜੋ ਕੁਰਾਨ ਆਦਿ ਪੁਸਤਕਾਂ ਵਿਚ ਵਿਸ਼ਵਾਸ ਰਖਦਾ ਹੈ) ਅਤੇ ਵੇਦ-ਗ੍ਰੰਥਾਂ (ਜੋ ਬੋਲ-ਬਾਣੀ ਤੋਂ ਬਾਅਦ ਲਿਖਿਤ ਵਿਚ ਆਏ ਸਨ) ਦੇ ਕੱਟੜ ਧਾਰਨੀਆਂ ਦੀ ਹਕੀਕਤ ਨੂੰ ਇਕ 'ਡਰਾਉਣੇ' (ਖ਼ੌਫ਼) ਦੇ ਰੂਪ ਵਿਚ ਵੇਖਣਾ ਸ਼ੁਰੂ ਕਰ ਦਿੱਤਾ। 'ਡਰਿਆ' ਹੋਇਆ 'ਕਾਤਲ' ਅਤੇ 'ਖ਼ੂਨੀ' ਕਿਸਮ ਦੀਆਂ ਜਾਨਵਰੀ ਫ਼ਿਤਰਤਾਂ ਦਾ ਸ਼ਿਕਾਰ ਹੋ ਜਾਇਆ ਕਰਦਾ ਹੈ। ਗੁਰੂ ਅਰਜਨ ਦੇਵ ਨਿਡਰ, ਰੱਬ ਦੀ ਧਿਰ ਨਾਲ ਜੁੜੇ ਹੋਏ, ਸ਼ਕਤੀ-ਸਰਕਾਰ ਦੀ ਹਵਸ ਤੋਂ ਪਾਕ-ਸ਼ੁਧ ਹਿਰਦੇ ਵਾਲੇ, ਸਹਜ-ਸਮਾਧਿ ਅਤੇ ਸਰਬਤ ਦੇ ਭਲੇ ਉੱਪਰ ਪਹਿਰਾ ਦੇਣ ਵਾਲੇ 'ਸੰਤ-ਸਿਪਾਹੀ' ਸਨ।

ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੁਸਤਾਨ ਭਰ ਦੇ ਸੰਤ-ਭਗਤਾਂ ਦੀ 'ਰਚਨਾ' ਸ਼ਾਮਲ ਕਰਨ ਦਾ ਹੌਸਲਾ ਪੰਜਵੀਂ ਪਾਤਸ਼ਾਹੀ ਨੇ ਬਰਕਰਾਰ ਰਖਿਆ ਅਤੇ ਨਿਜੀ ਉਪਰਾਲਿਆਂ ਰਾਹੀਂ ਬਾਕੀ ਰਹਿੰਦੀ ਰਚਨਾ 'ਹੱਕਦਾਰ' ਭਗਤਾਂ-ਫ਼ਕੀਰ ਸੂਫ਼ੀਆਂ ਤੋਂ ਪ੍ਰਾਪਤ ਕੀਤੀ ਸੀ। ਇਹੋ ਕਾਰਨ ਹੈ ਕਿ ਇਕ ਵਾਰ ਫਿਰ ਇਸ ਵੇਦ-ਵਿਆਸ ਦੀ ਧਰਤੀ ਉੱਪਰ ਕਲਜੁਗ ਦੇ ਸਮੇਂ 'ਗ੍ਰੰਥ' ਰਚਨਾ ਨੂੰ 'ਸ਼ਖ਼ਸ' (ਰਚਨਾਕਾਰ) ਤੋਂ ਤਰਜੀਹ ਦਿੱਤੀ ਜਾ ਰਹੀ ਸੀ (ਕਿਉਂਕਿ ਰਚਨਾਕਾਰ ਤੁਰ ਜਾਂਦਾ ਹੈ ਪਰ ਰਚਨਾ ਅਮਰ (ਅੰਮ੍ਰਿਤ) ਹੋ ਜਾਂਦੀ ਹੈ ਅਤੇ 'ਅੰਮ੍ਰਿਤਬਾਣੀ' ਕਹਾਉਂਦੀ ਹੈ)। ਨਾ ਸਿਰਫ਼ ਇਹ ਸਗੋਂ 'ਰਾਗ' ਨੂੰ ਤਰਜੀਹ ਦੇ ਕੇ 'ਗਾਇਨ' ਨੂੰ 'ਬਅਜ਼' (ਜੋ ਮੌਲਵੀ ਅਤੇ 'ਕਾਜ਼ੀ' ਭਾਵ ਕਜ਼ਾ ਜਾਂ ਸਜ਼ਾ ਦੇਣ ਵਾਲੇ ਦਾ ਕੰਮ ਹੁੰਦਾ ਸੀ) ਅਤੇ ਵਾਕ (ਜੋ ਬ੍ਰਾਹਮਣਾਂ ਦੇ 'ਗੌੜ'-ਵਰਗ ਦਾ ਕੰਮ ਸੀ) ਨਾਲੋਂ ਉੱਚਾ ਸਥਾਨ ਦਿੱਤਾ ਗਿਆ, ਭਾਵ ਚਿੰਤਨ-ਮੰਥਨ ਅਤੇ ਜ਼ੁਹਦ-ਚਲੀਹੇ ਦੀ

ਥਾਂ ਭਾਵਾਤਮਿਕ ਵਤੀਰੇ (aesthetic faculty) ਨੂੰ ਉਭਾਰਿਆ ਗਿਆ। ਇਉਂ 'ਵੈਸ਼ਣਵਵਾਦੀ' ਅਤੇ ਸ਼ਿਵ-ਪ੍ਰਾਇਣ ਉਹ ਗਾਇਨ-ਪ੍ਰਧਾਨ ਸੰਪ੍ਰਦਾਵਾਂ ਗੁਰੂ ਘਰ ਦੇ ਅਤਿ ਨੇੜੇ ਹੋ ਗਈਆਂ, ਜੋ ਬ੍ਰਾਹਮਣ-ਪੁਜਾਰੀਆਂ ਦੇ ਵਿਤੰਡਾਵਾਦ ਅਤੇ ਸ਼੍ਰੇਣੀ-ਭਰਮ ਦੀ ਸੰਕੀਰਣਤਾ ਪ੍ਰਤਿ ਉਦਾਸੀਨ ਹੋ ਚੁੱਕੇ ਸਨ। ਹਾਂ 'ਸ਼ਾਕਤ', ਜੈਨੀ ਅਤੇ ਨਾਸਤਿਕ ਵਾਮਾਚਾਰੀ ਗੁਰੂ-ਘਰ ਤੋਂ ਤ੍ਰਿਸਕਾਰੇ ਅਤੇ ਦੂਰ-ਦੂਰ ਹੀ ਰਹੇ। ਇਹ ਗੱਲ ਸਮਝਣ ਵਾਲੀ ਹੈ ਕਿ ਲਗਭਗ ਸਾਰਾ ਹੀ ਤਤਕਾਲੀਨ ਭਾਰਤ ਵਰਗ ਗੁਰੂ-ਗ੍ਰੰਥ ਸਾਹਿਬ ਵਿਚ ਨਾ ਸਿਰਫ਼ ਪ੍ਰਤਿਬਿੰਬਤ ਹੋਣ ਲੱਗ ਪਿਆ, ਸਗੋਂ ਭਵਿੱਖ ਵਿਚ ਆਉਣ ਵਾਲੇ ਇਕ-ਸੁਰ ਭਾਰਤਵਰਸ਼ ਦਾ ਪੂਰਵ-ਦਰਸ਼ਨ ਵੀ ਇਸ ਮਹਾਨ ਗ੍ਰੰਥ ਵਿਚੋਂ ਹੋਣ ਲੱਗਾ। ਭਾਵੇਂ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਇਕ ਦਮ ਪਹਿਲਾਂ ਹੋਏ ਗਿਆਨ ਦੇਵ (ਗਿਆਨੇਸ਼ਵਰੀ ਦੇ ਪੱਛਮ ਭਾਰਤੀ ਰਚਨਾਕਾਰ ਜਿਸ ਵਿਚ ਭਗਵਤ ਗੀਤਾ ਦਾ ਮਰਾਠੀ ਕਾਵਿ-ਰੂਪ ਹੈ। ਜੈਦੇਵ (ਪੂਰਵ ਭਾਰਤ ਵਾਸੀ ਤੇ ਗੀਤ ਗੋਵਿੰਦ ਦੇ ਰਚੈਤਾ), ਸ਼ੰਕਰ ਦੇਵ (ਆਸਾਮ ਵਾਸੀ ਵੈਸ਼ਨਵੀ) ਆਦਿ ਦੇ ਨਿਕਟਤਮ ਉੱਤਰਾਧਿਕਾਰੀਆਂ ਦੀ ਰਚਨਾ ਨੇ ਗੁਰੂ ਘਰ ਦਾ ਆਸਰਾ ਪ੍ਰਾਪਤ ਕਰ ਲਿਆ।'

ਇਨ੍ਹਾਂ ਰਚਨਾਕਾਰਾਂ ਦੀ ਬਾਣੀ ਸਾਬਤ ਕਰਦੀ ਹੈ ਕਿ ਵਕਤ ਦੀ ਹਕੂਮਤ ਭਾਰਤਵਰਸ਼ ਦੀ ਦੇਸ਼-ਭਗਤ ਅਤੇ ਆਜ਼ਾਦੀ ਦੀ ਮੁਤਲਾਸ਼ੀ ਗ਼ਰੀਬ ਸ਼੍ਰੇਣੀ ਦੀ ਬਹੁ-ਗਿਣਤੀ ਨੂੰ ਉਭਰਨ ਤੋਂ ਪਹਿਲਾਂ ਹੀ ਖ਼ਤਮ ਕਰਨਾ ਚਾਹੁੰਦੀ ਸੀ। ਇਹ 'ਆਜ਼ਾਦੀ' ਦੇ ਮਤਵਾਲੇ ਸਭ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਦੀ 'ਰੂਹਾਨੀ' ਜਾਗ੍ਰਿਤੀ ਦੇ ਅੰਦਾਜ਼ ਅਤੇ ਉਪਰਾਲੇ ਦੇ ਆਸ਼ਾਜਨਕ ਪਹਿਲੂ ਨੂੰ ਸਮਝਣ-ਬੁਝਣ ਲੱਗ ਪਏ ਸਨ। ਗੁਰੂ ਅਰਜਨ ਦੇਵ ਜੀ ਨੇ ਹਿੰਦੂ ਸਨਾਤਨਤਾ ਦਾ ਸਤਿਕਾਰ ਗ੍ਰਹਿਣ ਕਰ ਚੁੱਕੇ ਗੁਰਅੰਸ਼ ਬਾਬਾ ਸ੍ਰੀਚੰਦ ਦਾ ਜਿਸ ਪ੍ਰਕਾਰ ਸਨਮਾਨਯੋਗ ਆਦਰ ਭਾਉ ਕੀਤਾ ਕਰਾਇਆ (ਅਤੇ ਖ਼ੁਦ ਨੂੰ ਹਲੀਮੀ ਦੇ ਆਖ਼ਰੀ ਨੁਕਤੇ ਉੱਤੇ ਲਿਆ ਟਿਕਾਇਆ) ਉਸ ਦੀ ਮਿਸਾਲ ਵਿਲੱਖਣ ਹੈ (ਇਸ ਕੋਸ਼ਿਸ਼ ਦਾ ਨਤੀਜਾ ਹੀ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਉੱਤਰਾਧਿਕਾਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਜੇਠੇ ਪੁੱਤਰ (ਬਾ. ਗੁਰਦਿੱਤਾ) ਨੂੰ ਬਾ. ਸ੍ਰੀਚੰਦ ਦੇ ਉਦਾਸੀ ਸੰਪ੍ਰਦਾਇ ਦੇ ਕਾਰਜ ਦੀ ਸਾਂਭ-ਸੰਭਾਲ ਹਿਤ ਸਮਰਪਿਤ ਕਰ ਦਿੱਤਾ ਸੀ।

**ਵਿਚਾਰਮੂਲਕ ਪ੍ਰਤਿਭਾ ਅਤੇ ਪ੍ਰਮਾਣਿਕਤਾ :** ਸ੍ਰੀ ਆਦਿ ਗ੍ਰੰਥ ਦਾ ਸੰਸਕਰਣ-ਸੰਪਾਦਨ ਅਤੇ ਸਥਾਪਨ ਪ੍ਰਮੁੱਖ ਤੌਰ ਉੱਪਰ ਪੰਜਵੀਂ ਪਾਤਸ਼ਾਹੀ ਦੇ ਸਪੁਰਦ ਰਿਹਾ, ਤਾਈਓ ਨਾਨੇ-ਗੁਰੂ (ਤੀਜੀ ਪਾਤਸ਼ਾਹੀ) ਦੇ ਭਵਿੱਖ-ਸੰਕੇਤ (ਦੁਹਿਤਾ ਗੁਰੂ ਕਾ ਬੋਹਿਥਾ) ਨੂੰ ਫਲੀਭੂਤ ਹੋਣਾ ਪਿਆ। ਲਿਖਤ ਰੂਪ ਵਿਚ ਆਦਿ ਗ੍ਰੰਥ ਦਾ ਪ੍ਰਾਰੰਭਿਕ ਅਤੇ ਸਮਾਪਤੀ ਦਾ ਨਿਸ਼ਾਨ-ਚਿੰਨ੍ਹ ਕ੍ਰਮਵਾਰ ਗੁਰੂ ਨਾਨਕ (੧ਓ ਸਤਿਨਾਮੁ) ਅਤੇ ਗੁਰੂ ਅਰਜਨ ਦੇਵ (ਮੁੰਦਾਵਣੀ) ਦੇ ਪਛਾਣ-ਚਿੰਨ੍ਹ ਨਾਲ ਨਿਸ਼ਚੇ ਰੂਪ ਅਤੇ ਨਿਹਿਤ ਰੂਪ ਵਿਚ ਕਾਇਮ ਹੋ ਗਿਆ। ਜੇਕਰ ਆਦਿ ਅਨੂਠਤਾ (੧ਓ) ਦਾ ਪ੍ਰਗਟਾਓ ਸਾਰ ਸੰਸਾਰ ਤੋਂ ਨਿਆਰਾ ਸੀ ਤਾਂ ਪੰਜਵੇਂ ਗੁਰੂ (ਰਚੈਤਾ ਅਤੇ ਸੰਪਾਦਕ) ਨੇ ਵੀ ਅਨੂਠਤਾ ਦੇ ਸਿਖਰ ਵਿਚ ਨਵੀਆਂ ਸਿਖਰਾਂ ਛੂਹੀਆਂ :

(ੳ) ਨਾਮ-ਅੰਮ੍ਰਿਤ ਦੀ ਪ੍ਰਾਪਤੀ ਲਈ ਸਹਜ-ਸਮਾਧਿ ਦੇ ਅਭਿਆਸੀ ਅਤੇ ਕਮਾਈ ਵਾਲੇ 'ਧੰਨ' (ਸਹਜਯੋਗ ਰਾਹੀਂ ਅਨੁਭਵੀ ਸਿਖਰਾਂ ਪ੍ਰਾਪਤ ਕਰਨੀਆਂ) ਨੂੰ 'ਸੁਖਮਨੀ' ਜਿਹੀ ਰਚਨਾ ਵਿਚ ਸਾਂਭਿਆ ਪਿਆ ਹੈ :

'ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮ' ਇਕ ਐਸੀ ਅਨੁਭਵੀ ਰਮਜ਼ ਅਤੇ ਰਾਜ਼ ਵੱਲ ਇਸ਼ਾਰਾ ਕਰਦਾ ਹੈ, ਜਿਸ ਦਾ ਗਿਆਨ ਭਾਰਤਵਰਸ਼ ਵਿਚ ਪਹਿਲਾਂ ਕਦੀਂ ਵੀ ਨਹੀਂ ਸੀ ਪ੍ਰਾਪਤ ਹੋਇਆ। ਭਾਰਤੀ ਸਨਾਤਨਤਾ 'ਬ੍ਰਹਮ' ਅਤੇ 'ਜੀਵ' ਦੇ ਦ੍ਵੰਦਮਈ ਚੱਕਰ ਵਿਚੋਂ ਬਾਹਰ ਨਾ ਨਿਕਲ ਸਕੀ ਅਤੇ 'ਬ੍ਰਹਮ' ਨੂੰ ਸਰਵੋਚ ਅਤੇ ਸਰਵ ਪ੍ਰਧਾਨ ਦੱਸ ਕੇ 'ਜੀਵ' ਨੂੰ ਛਿਣ-ਮਾਤਰ, ਛਿਣ-ਭੰਗਰੀ 'ਅਵਿਦਿਆ' ਦਾ 'ਆਭਾਸਮਾਤਰ' ਹੀ ਜਤਲਾਉਂਦੀ ਰਹੀ। ਪਰ 'ਪਾਰਬ੍ਰਹਮ' (ਵਾਹਿਗੁਰੂ) ਦੀ ਹਸਤੀ (ਜੋ 'ਬ੍ਰਹਮ' ਤੋਂ ਵੀ ਪਰੇ ਹੈ) ਅਤੇ 'ਜੀਵ' ਨੂੰ 'ਬ੍ਰਹਮ' ਦਾ 'ਨਾਸ਼ਕ' ਦੱਸ ਕੇ ਸਦੀਆਂ ਤੋਂ ਜਨਤਾ ਅਤੇ ਸਾਧਾਰਣ 'ਜੀਵ' ਨੂੰ ਭਰਮ ਅਤੇ ਭੰਬਲਭੂਸੇ ਵਿਚ ਰਖ ਰਹੀ ਬ੍ਰਹਮਵਾਦੀ ਤੇ ਬ੍ਰਾਹਮਣ ਸ਼੍ਰੇਣੀ ਦੀ ਵਿਚਾਰਧਾਰਾ ਨਿਰੱਰਥਕ ਬਣ ਕੇ ਰਹਿ ਗਈ।

ਇਸ ਸਨਾਤਨੀ ਹਿੰਦੂ ਰਹੱਸਵਾਦ ਅਤੇ ਹਿੰਦੂ ਦਰਸ਼ਨ-ਸ਼ਾਸਤਰ ਦੀ ਇਕ ਕੁੰਠਿਤ ਬਦਨੀਅਤ ਨੂੰ ਗੁਰੂ ਅਰਜਨ ਦੇਵ ਜੀ ਨੇ ਖ਼ੂਬ ਸਮਝਿਆ। 'ਬ੍ਰਹਮਵਾਦ' ਦੇ ਸਨਾਤਨੀ ਚੱਕਰ-ਵਿਯੂਹ ਦੀ ਬਣਤਰ ਇਸ ਪ੍ਰਕਾਰ ਹੈ ਅਤੇ ਇਸ ਤੋਂ ਸਪਸ਼ਟ ਹੁੰਦਾ ਹੈ ਕਿ ਜਿਵੇਂ 'ਵੱਡੀ ਮੱਛੀ' (ਬ੍ਰਾਹਮਣੀ ਮੰਤਰ ਅਤੇ ਤਾਂਤਿਕ-ਸ਼ਾਕਤਵਾਦੀ ਤੰਤਰ) ਛੋਟੀ ਮੱਛੀ ਨੂੰ ਨਿਗਲ ਰਹੀ ਹੋਵੇ (ਕਈਆਂ ਨੇ ਇਸ ਚੱਕਰ-ਵਿਯੂਹ ਨੂੰ ਐਸਾ ਗੋਲ ਚੱਕਰ ਦਰਸਾਇਆ ਹੈ ਜਿਵੇਂ ਕਿ ਇਕ ਸੱਪ ਦਾ ਮੂੰਹ (ਸਿਰ) ਆਪਣੀ ਹੀ ਦੁੰਮ (ਪੂਛ) ਨੂੰ ਨਿਗਲ ਰਿਹਾ ਹੋਵੇ। ਗੁਰੂ ਅਰਜਨ ਦੇਵ ਜੀ ਦੇ ਉਪਰੋਕਤ ਇਸ਼ਾਰੇ (ਬ੍ਰਹਮ ਮਹਿ ਜਨ.....) ਦਾ ਭਾਵ ਇਹ ਦਰਸਾਉਣਾ ਹੈ ਕਿ ਐ ਮੋਟੇ ਸਿਰ ਵਾਲੇ ਗੋਲਾਕਾਰ ਸੱਪ (ਬ੍ਰਹਮ, ਵੱਡ-ਆਕਾਰੀ ਅਯਦਰਗ) ਤੂੰ ਵੱਡੀ-ਮੱਛੀ ਦੀ ਆਦਤ ਵਾਂਗ ਆਪਣੇ ਛੋਟੇ ਆਕਾਰ (ਨੀਵੀਂ ਦੁੰਮ) ਭਾਵ ਛੋਟੀ ਮੱਛੀ ਨੂੰ ਕਲਯੁਗ ਵਿਚ ਨਹੀਂ ਨਿਗਲ ਸਕੇਂਗਾ। ਜਿਵੇਂ ਕਿ ਤੂੰ ਪਹਿਲਾਂ ਕਰਦਾ ਆਇਆ ਹੈਂ ਕਿਉਂ ਕਲਯੁਗ ਦੌਰਾਨ ਤੇਰੇ ਅੰਤ ਦਾ ਕਾਰਨ 'ਛੋਟੇ ਆਕਾਰ' ਵਾਲੇ ਜੀਵ (ਛੋਟੀ ਮੱਛੀ) ਅੰਦਰ ਹੀ ਨਿਹਿਤ ਕਰ ਦਿੱਤਾ ਹੈ ਅਤੇ ਨਾਸ਼ ਦਾ ਕਾਰਨ 'ਬ੍ਰਹਮ' ਨਾ ਰਹਿ ਕੇ 'ਪਾਰਬ੍ਰਹਮ' (ਮਹਾਕਾਲ, ਸਰਬ ਕਾਲ, ਅਕਾਲ ਪੁਰਖ, ਵਾਹਿਗੁਰੂ) ਖ਼ੁਦ ਬਣ ਗਿਆ ਹੈ (ਅਤੇ ਉਹ ਵੀ 'ਜੀਵਾਤਮਾ' ਦੇ ਅੰਦਰ ਟਿਕ ਕੇ)।

ਉਪਰੋਕਤ ਹਕੀਕਤ ਗੁਰੂ ਅਰਜਨ ਦੇਵ ਜੀ ਦੇ ਮਹਾਨ ਕਾਰਜਾਂ ਤੋਂ ਵੱਧ ਉਨ੍ਹਾਂ ਦੀ ਪਹਿਲ ਮਿਸਾਲੀ 'ਸ਼ਹਾਦਤ' ਦੇ ਰਾਹੀਂ ਅਧਿਕ ਸਪਸ਼ਟ ਹੋ ਗਈ (ਇਸੇ ਹੀ ਸ਼ਹਾਦਤ ਦੀ ਲੜੀ ਵਿਚ ਗੁਰਸਿੱਖ ਅਤੇ ਗੁਰੂ ਤੇਗ ਬਹਾਦਰ, ਸ੍ਰੀ ਦਸਮੇਸ਼ ਦਾ ਪਿਆਰਾ ਖ਼ਾਲਸਾ ਪੰਥ ਆਉਣ ਵਾਲਾ ਸੀ; ਜ਼ਾਲਮ ਦਾ ਨਾਸ਼ 'ਰੱਬ' ਸੱਚੇ ਨੇ ਇਉਂ ਕੀਤਾ, ਜਿਵੇਂ ਹਰਣਾਖਸ਼ ਦੁਸ਼ਟ ਦਾ ਨਾਸ਼ 'ਨਰਸਿੰਘ' ਰੂਪ ਧਾਰਨ ਕਰਕੇ ਪਾਰਬ੍ਰਹਮ ਨੇ ਕੀਤਾ ਸੀ। ਇਕ ਸਤੰਬਰ, 1581 ਨੇੜੇ ਗੁਰਗੱਦੀ ਉੱਤੇ ਬਿਰਾਜਮਾਨ ਹੋ ਕੇ ਸਿਰਫ਼ 43 ਕੁ ਸਾਲ ਦੀ ਆਯੂ ਭੋਗੀ, ਪਰ 18 ਸਾਲ ਦੇ ਸਮੇਂ ਵਿਚ ਸੰਸਾਰ ਧਰਮ ਅਤੇ ਸਿੱਖ-ਧਰਮ-ਸੰਸਥਾ ਦੀ ਕਾਇਆ ਨੂੰ ਬਦਲ ਦਿੱਤਾ।

ਵਿਚਾਰਧਾਰਕ ਨੁਕਤੇ ਤੋਂ ਦੱਸਣਾ ਜ਼ਰੂਰੀ ਹੈ ਕਿ 'ਗੁਰੂ' ਦੀ ਪਦਵੀ ਅਤੇ ਗੁਰੂ ਦੀ ਰਮਜ਼ ਨੂੰ ਸਮਝਣ ਲਈ ਗੁਰੂ ਅਰਜਨ ਦੇਵ ਜੀ ਨੇ ਇਕ ਹੋਰ ਪਉੜੀ ਪ੍ਰਦਾਨ ਕੀਤੀ। ਗੁਰਮਤਿ-ਅਭਿਆਸੀਆਂ ਅਤੇ ਗੁਰਮਤਿ ਦੇ ਅਨੁਭਵੀਆਂ ਨੂੰ। ਉਹ ਇਹ ਕਿ ਅੱਗੇ ਲਈ ਗੁਰੂ ਹੋਰ ਸਪਸ਼ਟ ਰੂਪ ਵਿਚ ਜੋਤਿ-ਜੁਗਤਿ ਦੇ ਸ਼ਬਦ-ਸੁਰਤਿ ਸਿਧਾਂਤ ਨੂੰ ਪ੍ਰਗਟ ਕਰਨ ਜਾ ਰਹੀ ਸੀ। 'ਪੋਥੀ-ਪਰਮੇਸ਼ਵਰ' ਦੇ ਥਾਂ ਤੋਂ ਲੰਘ ਕੇ 'ਗ੍ਰੰਥ' ਗੁਰ-ਸ਼ਬਦ ਦੀ ਨਜ਼ਾਕਤ ਨੂੰ ਧਾਰਨ ਕਰਦਾ ਹੋਇਆ 'ਸਰੀਰ' ਅਤੇ 'ਇਕਾਈ' ਅਸਰੀਰੀ 'ਸ਼ਬਦ' ਅਤੇ ਖ਼ਾਲਸਈ ਬਹੁਲਤਾ (ਖ਼ਾਲਸੇ) ਦੇ ਦੁਵੱਲੀ ਕਿਰਦਾਰ ਵਿਚ ਟਿਕਾਈ ਜਾ ਰਹੀ ਸੀ। ਇਹ ਹਰਕਤ ਆਦਿ ਗ੍ਰੰਥ (ਅਤੇ ਫਿਰ ਦਸਮ ਗ੍ਰੰਥ) ਦੇ ਸੰਸਥਾਪਨ ਅਤੇ ਸੰਸਥਾਗਤ ਸਥਾਨ-ਸਨਮਾਨ ਦੇ ਕਰਕੇ ਹੀ ਸੰਭਵ ਹੋ ਸਕੀ ਸੀ, ਜਿਸ ਵਜਹ ਕਰਕੇ ਸ੍ਰੀ ਦਸਮੇਸ਼ ਜੀ ਦੇ ਜੋਤਿ-ਜੋਤ ਸਮਾਉਣ ਉਪਰੰਤ ਸਿੱਖ-ਸੰਵੇਦਨਾ, ਸਿੱਖ-ਸਿਧਾਂਤ, ਸਿੱਖ ਸੰਸਥਾ, ਸਿੱਖ-ਕੌਮ ਆਪਣੇ ਪੈਰਾਂ ਉੱਤੇ ਖੜ੍ਹ ਕੇ ਆਉਂਦੇ 'ਸਰਨਾਸ਼' ਦੇ ਘਾਤਕ ਤੇ ਖ਼ੂਨੀ ਘਲੂਘਾਰਿਆਂ ਵਿਚੋਂ ਸਰਖਰੂ ਹੋ ਕੇ ਨਿਕਲ ਆਈ ਅਤੇ ਜ਼ਾਲਮ ਦਾ ਮੁਕੰਮਲ ਨਾਸ਼ ਹੋ ਗਿਆ। ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਦੇ ਸੰਕਲਪ ਨੇ.....ਸਮੁੱਚੀ ਭਾਰਤੀ ਵਿਰਾਸਤ ਦੇ ਵਹਿਣ ਨੂੰ ਬਦਲ ਕੇ ਰੱਖ ਦਿੱਤਾ, ਪੁਜਾਰੀਆਂ ਦੀ ਨੀਂਦ ਹਰਾਮ ਹੋ ਗਈ।

ਕੇਸਰ ਸਿੰਘ ਛਿੱਬਰ ਮੁਤਾਬਕ ਗੁਰੂ ਅਰਜਨ ਦੇਵ ਜੀ ਨੂੰ ਬਹੁਤ ਸਾਰੇ ਨਿਰਣਾਇਕ ਫ਼ੈਸਲੇ ਕਰਨੇ ਪਏ ਸਨ, ਜਿਸ ਵਿਚ ਦੂਜਾ ਵਿਆਹ (ਕਿਉਂਕਿ ਪਹਿਲੇ ਵਿਆਹ ਵਿਚੋਂ ਔਲਾਦ ਨਹੀਂ ਸੀ ਹੋਈ), ਪ੍ਰਿਥੀਚੰਦ ਦੇ ਝਗੜਾ-ਘਿਰੇ ਅੰਮ੍ਰਿਤਸਰ (ਦਰਬਾਰ ਸਾਹਿਬ, ਹਰਿਮੰਦਰ) ਦੀ ਥਾਂ 'ਤਰਨਤਾਰਨ' ਦਾ ਮਹਾਨ ਸਰੋਵਰ ਅਤੇ ਗੁਰ-ਅਸਥਾਨ ਉਸਾਰਿਆ ਗਿਆ (ਜਿਥੇ ਪ੍ਰਿਥੀ ਚੰਦ ਦਾ ਸਰਕਾਰੀ ਦਬਦਬਾ ਅਤੇ ਸਰਕਾਰੀ 'ਰੁਹਬ' ਅਸਰਦਾਇਕ ਨਹੀਂ ਸੀ ਹੋ ਸਕਦਾ। ਕੇਸਰ ਸਿੰਘ 'ਛਿਬਰ' ਤਾਂ ਇਥੋਂ ਤਕ ਵੀ ਲਿਖਦਾ ਹੈ ਕਿ ਗੁਰਸਿੱਖਾਂ ਨੇ ਜੁਰਮਾਨੇ ਦੀ ਰਕਮ ਇਕੱਠੀ ਕਰ ਲਈ ਸੀ, ਪਰ ਗੁਰੂ ਜੀ ਨੇ ਇਸ ਰਕਮ ਨੂੰ ਅਦਾ ਕਰਨੋਂ ਮਨਾਂਹ ਕਰ ਦਿੱਤਾ ਸੀ। ਬਾ. ਸ੍ਰੀਚੰਦ ਦੀ ਆਪਣੇ ਵਸੀਲਿਆਂ ਰਾਹੀਂ ਜਹਾਂਗੀਰ ਨੂੰ ਮਿਲਦਾ ਹੈ। ਕਸ਼ਮੀਰ ਸ੍ਰੀਨਗਰ ਤੋਂ ਲਾਹੌਰ ਪੁੱਜ ਕੇ (ਇਸ ਸਮੇਂ ਬਾ. ਸ੍ਰੀਚੰਦ ਦੀ ਉਮਰ 112 ਸਾਲ ਦੇ ਕਰੀਬ ਸੀ)। ਪਰ ਜਹਾਂਗੀਰ ਇਕ ਉਲਾਰੂ ਕਿਸਮ

ਦਾ ਅਫੀਮੀ ਬਾਦਸ਼ਾਹ ਸੀ, ਜੋ ਅੱਯਾਸ਼ੀ ਦੇ ਨੁਕਤੇ ਤੋਂ ਆਪਣੇ ਪਿਓ-ਦਾਦੇ ਦੀ ਵੀ ਪਰਵਾਹ ਨਹੀਂ ਸੀ ਕਰਦਾ। ਪਰਾਈਆਂ ਔਰਤਾਂ ਨੂੰ ਕਿਸੇ ਵੀ ਹੀਲੇ ਪ੍ਰਾਪਤ ਕਰਨਾ ਉਹਦਾ ਚਹੇਤਾ 'ਔਗੁਣ' ਸੀ (ਮਿਹਰੂਲਨਿਸ਼ਾਂ ਦੇ ਪਤੀ ਸ਼ੇਰ-ਅਫਗਾਨ ਅਲੀਕੁਲੀ) ਨੂੰ ਕਸ਼ਮੀਰ ਤੋਂ ਬੰਗਾਲ-ਬਿਹਾਰ ਤਬਦੀਲ ਕਰਕੇ ਉਹਦੀ ਪਤੀਵ੍ਰਤਾ ਪਤਨੀ ਨੂੰ ਹਥਿਆ ਕੇ, 'ਨੂਰਜਹਾਂ' ਕਹਿ ਕੇ ਚਾਪਲੂਸੀ ਕਰਨ ਦਾ ਅਧਿਅਤਮ ਕੰਮ ਕਰਨ ਵਾਲਾ ਕਾਮੀ ਬਾਦਸ਼ਾਹ 'ਮਜ਼ਹਬ', ਨਿਆਇ, ਇਨਸਾਨੀਅਤ ਨੂੰ ਕੀ ਸਮਝ ਸਕਦਾ ਸੀ? ਗ਼ਲਤ ਤਰੀਕੇ ਨਾਲ ਦੇਸ਼ ਦੇ ਤਖ਼ਤ ਉੱਪਰ ਕਾਬਜ਼ ਹੋ ਗਏ ਬਾਦਸ਼ਾਹ ਤੋਂ ਸਹੀ-ਸੋਚ ਦੀ ਉਮੀਦ ਹੀ ਨਹੀਂ ਕੀਤੀ ਜਾ ਸਕਦੀ ਸੀ। 'ਅਕਬਰ' ਜਿਨ੍ਹਾਂ ਗੱਲਾਂ ਤੋਂ ਉਹਨੂੰ ਵਰਜਦਾ ਸੀ, ਉਸੇ ਅਕਬਰ ਨੂੰ ਜੀਉਂਦੇ ਜੀਅ ਧੋਖੇ ਨਾਲ ਜ਼ਹਿਰ (poison) ਪਿਆ ਅਤੇ ਅੰਧੇਰ ਕੋਠੜੀ ਵਿਚ ਕੈਦ ਕਰਕੇ 'ਜਹਾਂਗੀਰ' ਨੇ ਸਭ ਤੋਂ ਪਹਿਲਾਂ ਉਹ ਦੋਵੇਂ ਕੰਮ ਕੀਤੇ (ਨੂਰਜਹਾਂ ਨੂੰ ਵਿਧਵਾ ਕਰਕੇ ਮਹਿਲਾਂ ਵਿਚ ਲੈ ਆਉਣਾ ਅਤੇ ਗੁਰੂ ਅਰਜਨ ਦੇਵ ਜੀ ਨੂੰ ਘੋਰ ਦੁਖਦਾਈ ਰੂਪ ਵਿਚ ਸ਼ਹੀਦ ਕਰ ਦੇਣਾ)। ਜਹਾਂਗੀਰ ਦੇ ਸਾਹਮਣੇ ਮੁਹੱਦਦ ਅਲਿਫ਼ ਸਾਨੀ ਦੀ ਇੰਨੀ ਵੱਡੀ ਹੈਸੀਅਤ ਨਹੀਂ ਸੀ, ਜਿੰਨੀ ਕਿ ਮੌਲਾਣਿਆਂ ਅਤੇ ਨਕਸ਼ਬੰਦੀਆਂ ਆਦਿ ਸਾਹਮਣੇ ਸੀ। 'ਵਿਰੋਧੀਆਂ' ਨੇ ਅਖੌਤੀ ਗੱਲਾਂ ਨੂੰ ਉਵੇਂ ਹੀ ਵਧਾ-ਚੜ੍ਹਾ ਕੇ (ਖੁਫ਼ੀਆ ਰਿਪੋਰਟਾਂ ਦੇ ਬਿਨਾ ਉੱਤੇ) 'ਖ਼ੌਫ਼ਨਾਕ' ਡਰਾਉਣਾ ਜਿਹਾ ਬਣਾ ਦਿੱਤਾ ਸੀ। ਆਮ ਲੋਕਾਂ ਅੰਦਰ ਗੁਰੂ ਅਰਜਨ ਦੇਵ ਜੀ ਪ੍ਰਤਿ ਖੁਣਸ ਖਾਣ ਵਾਲਿਆਂ ਵਿਚ 'ਸੁੰਨੀ' ਲੋਕ ਵਧ-ਚੜ੍ਹ ਕੇ ਸਨ, ਪਰ ਜਿਸ ਸਮੇਂ ਗੁਰੂ ਅਰਜਨ ਦੇਵ ਜੀ ਨੇ ਸਾਈਂ ਮੀਆਂ ਮੀਰ (1550-1635) ਨੂੰ ਨਿਵਾਜ ਕੇ ਉਨ੍ਹਾਂ ਤੋਂ ਗੁਰੂ ਨਾਨਕ ਦੇ ਪੰਥ ਵੱਲੋਂ ਕੇਂਦਰੀ ਇਮਾਰਤ (ਹਰਿਮੰਦਿਰ) ਦੀ 'ਨੀਂਹ' ਰਖਵਾਈ ਤਾਂ ਸਾਬਤ ਹੋ ਗਿਆ ਕਿ ਸਿੱਖ-ਮਤਿ ਇਸਲਾਮ ਦੇ ਬੁਨਿਆਦੀ ਗੁਣਾਂ ਦੇ ਹਕ ਵਿਚ ਹੈ, ਫ਼ਿਰਕਿਆਂ ਦੇ ਬਖੇੜਿਆਂ ਦੇ ਖ਼ਿਲਾਫ਼ ਹੈ। ਬਾਅਦ ਵਿਚ ਦਾਰਾਸ਼ਕੋਅ ਨੇ ਸ੍ਰੀਨਗਰ ਵਸਦੇ ਆਪਣੇ ਪੀਰੋਮੁਰਸ਼ਦ ਸਹਿਤ ਗੁਰੂ-ਘਰ ਅਤੇ ਗੁਰੂ ਹਰਿ ਰਾਇ ਪ੍ਰਤਿ ਸਨਮਾਨ ਕਾਇਮ ਰਖਿਆ ਸੀ, ਇਹ ਦੋਵੇਂ ਪੀਰ ਅਤੇ ਮੁਰੀਦ ਸਾਈਂ ਮੀਆਂ ਮੀਰ ਪ੍ਰਤਿ ਸਿਦਕਵਾਨ ਸਨ। ਪਰ ਨਕਸ਼ਬੰਦੀ ਸੁੰਨੀ ਸੂਫ਼ੀ-ਫ਼ਿਰਕਾ ਦੋਖੀ ਦੇ ਕਿਰਦਾਰ ਨਿਭਾਅ ਰਿਹਾ ਸੀ, ਜੋ ਗੁਰੂ ਜੀ ਨੂੰ 'ਕਾਫ਼ਿਰ' ਅਤੇ ਸਾਈਂ ਮੀਆਂ ਮੀਰ ਨੂੰ ਦੁਸ਼ਮਨ ਕਹਿੰਦਾ ਸੀ।[3]

ਅੰਤ ਵਿਚ ਕਹਿ ਸਕਦੇ ਹਾਂ ਕਿ ਗੁਰੂ ਅਰਜਨ ਦੇਵ ਜੀ ਦੇ ਜੀਵਨ-ਢੰਗ ਅਤੇ ਸੋਚ-ਢੰਗ ਨੇ ਐਸੀ ਅਨੂਪਮ ਪ੍ਰਾਪਤੀਆਂ ਕੀਤੀਆਂ, ਜਿਹੜੀਆਂ ਪਹਿਲਾਂ ਇਸ ਧਰਤੀ ਉੱਪਰ ਪ੍ਰਾਪਤ ਹੀ ਨਹੀਂ ਸਨ ਅਤੇ ਇਸ ਸਾੜੇ ਬਖੀਲੀ ਨੇ ਵਿਰੋਧੀਆਂ ਨੇ ਉਨ੍ਹਾਂ ਦੀ 'ਹਸਤੀ' ਅਤੇ 'ਸੰਸਥਾ' ਨੂੰ ਬਰਬਾਦ ਕਰਨ ਦੇ ਅਸਫ਼ਲ ਜਤਨ ਕੀਤੇ। ਇਹ ਘਾਤਕ ਜਤਨ ਸਿੱਖ-ਕੌਮ ਵਿਚ ਨਵੀਂ ਰੂਹ-ਫੂਕਣ ਦਾ ਕਾਰਨ ਸਾਬਤ ਹੋਏ, ਪਰ ਇਸ ਮਹਾਨ 'ਉਸਾਰੀ' ਦੀਆਂ ਨੀਹਾਂ ਅੰਦਰ ਗੁਰੂ-ਪਿਤਾ ਦੇ ਅਰਮਾਨਾਂ ਅਤੇ ਸਵਾਸਾਂ ਦਾ ਬਲੀਦਾਨ ਹੋਇਆ (ਜੇਠ ਸਦੀ ਚੌਥ 1663 ਬਿ., 30 ਮਈ 1606 ਈ.)

**ਰਚਨਾ** : ਆਦਿ ਗ੍ਰੰਥ ਦੀ ਸਮੁੱਚੀ ਬਾਣੀ ਵਿਚ ਵਿਵਿਧਤਾ ਅਤੇ ਵਿਸਥਾਰ ਦੇ ਨੁਕਤੇ ਤੋਂ ਸਭ ਤੋਂ ਵੱਧ ਪਹਿਲ ਪੰਜਵੇਂ ਗੁਰੂ ਜੀ ਨੂੰ ਜਾਂਦਾ ਹੈ। ਸਿੱਖ-ਨਿਤਨੇਮ ਅਤੇ ਸੁਹਦ-ਕਮਾਈ ਦੀ ਖ਼ਾਤਰ ਤਿੰਨਾਂ ਬਾਣੀਆਂ ਨੂੰ ਸਰਵੋਚਤਾ ਅਤੇ ਸਰਵ-ਪ੍ਰਿਯਤਾ ਹਾਸਲ ਹੈ : ਜਪੁਜੀ (ਗੁਰੂ ਨਾਨਕ), ਸੁਖਮਨੀ (ਗੁਰੂ ਅਰਜਨ) ਅਤੇ ਜਾਪੁ (ਗੁਰੂ ਗੋਬਿੰਦ ਸਿੰਘ)।

ਗੁਰੂ ਨਾਨਕ, ਗੁਰੂ ਅਰਜਨ ਦੇਵ ਅਤੇ ਗੁਰੂ ਗੋਬਿੰਦ ਸਿੰਘ ਐਸੇ ਰਚਨਾਕਾਰ ਹਨ, ਜਿਨ੍ਹਾਂ ਨੇ ਜ਼ਖ਼ਾਨਦਾਨੀ ਅਤੇ ਭਾਸ਼ਾਈ ਗਿਆਨ ਦੇ ਬੇ-ਮਿਸਾਲ ਪੂਰਨੇ ਪਾਏ ਹਨ। ਸੰਸਕ੍ਰਿਤ, ਅਪਭਰੰਸ਼, ਪ੍ਰਾਕ੍ਰਿਤ ਤੋਂ ਇਲਾਵਾ ਪੱਛਮੀ ਅਤੇ ਪੂਰਬੀ ਪੰਜਾਬੀ ਦੀਆਂ ਵਿਵਿਧਤਾਵਾਂ, ਫ਼ਾਰਸੀ-ਅਰਬੀ (ਰੇਖ਼ਤਾ) ਦਾ ਵਿਚਿਤ੍ਰ ਮੇਲ ਵੀ ਪ੍ਰਾਪਤ ਹਨ। ਇਨ੍ਹਾਂ ਗੁਰੂ ਸਾਹਿਬਾਨ ਨੇ ਬਹੁਤ ਅਨੂਠੀ ਕਿਸਮ ਦੇ ਭਾਸ਼ਾਈ ਤਜਰਬੇ ਵੀ ਕੀਤੇ ਹਨ : ਸੰਸਕ੍ਰਿਤ-ਫ਼ਾਰਸੀ ਦਾ ਸੁਮੇਲ, ਅਰਬੀ-ਸੰਸਕ੍ਰਿਤ ਅਤੇ ਫ਼ਾਰਸੀ-ਪੰਜਾਬੀ ਦਾ ਸੁਮੇਲ। ਇਥੋਂ ਤੀਕ ਸੰਸਾਰ ਤੋਂ ਲੁਪਤ ਹੋ ਚੁੱਕੇ ਜ਼ਰਤੁਸ਼ਤ ਵਿਰਸੇ ਦੇ ਧਾਰਮਿਕ ਤੇ ਸ਼ਾਬਦਿਕ ਸੰਕੇਤ ਵੀ ਸਾਂਭੇ ਪਏ ਮਿਲਦੇ ਹਨ ('ਹਸਣਿ' ਗੁਰੂ ਨਾਨਕ ਨੇ ਵਰਤਿਆ, 'ਗਾਥਾ'

ਸਿਰਲੇਖ ਗੁਰੂ ਅਰਜਨ ਦੇਵ ਜੀ ਨੇ ਵਰਤਿਆ)। 'ਗਾਥਾ' ਜ਼ਰਤੁਸ਼ਤ ਧਰਮ-ਗ੍ਰੰਥ ਦੇ ਬਾਅਦ ਵਾਲੇ ਭਾਗ ਨੂੰ ਕਹਿੰਦੇ ਹਨ ਅਤੇ ਵਰਤਮਾਨ ਫ਼ਾਰਸੀ ਤੋਂ ਬਹੁਤ ਭਿੰਨ ਅਤੇ ਮੁਸ਼ਕਿਲ ਪਾਠ ਹੈ ਇਸ ਦਾ, ਇਸੇ ਭਾਗ ਵਿਚ 'ਅਸਤੋਦਨ' ਸ਼ਬਦ ਆਉਂਦਾ ਹੈ, ਜਿਸ ਦੇ ਸਮਰੂਪ ਸੰਸਕ੍ਰਿਤ ਵਿਚ 'ਅਸਤਿਦਾਨਮ੍' ਬਣਦਾ ਹੈ ਤੇ ਇਹੋ ਹੀ ਅਪਭ੍ਰੰਸ਼ ਅਤੇ ਪੰਜਾਬੀ ਵਿਚ 'ਹਸਾਣਿ' ਦੇ ਰੂਪ ਵਿਚ ਕਾਇਮ ਰਿਹਾ ਗੁਰੂ ਨਾਨਕ ਦੇ ਸਮੇਂ ਤਕ।

ਮਹਾਨ ਟਿੱਪਣੀਕਾਰ : ਗੁਰੂ ਅਰਜਨ ਦੇਵ ਜੀ ਨੂੰ ਕਿੰਨੀ ਵੱਡੀ ਬਖ਼ਸ਼ਿਸ਼ ਪ੍ਰਾਪਤ ਸੀ ਕਿ ਤਕਰੀਬਨ ਹਰ 'ਭਗਤ' ਜਾਂ ਸੂਫ਼ੀ-ਸੰਤ ਦੀ ਰਚਨਾ ਉੱਪਰ ਉਸੇ ਹੀ ਰਚਨਾਕਾਰ ਦੇ ਬਹਿਰ (ਛੰਦ) ਵਿਚ ਟਿੱਪਣੀ ਕਰਕੇ ਗੁਰਮਤਿ ਅਨੁਸਾਰੀ ਪ੍ਰਭਾਵ ਅਤੇ ਭਾਵ ਉਜਾਗਰ ਕਿੰਦੇ ਹਨ। 'ਸੂਰਦਾਸ', ਫ਼ਰੀਦ ਜੀ, ਕਬੀਰ ਆਦਿ ਦੇ ਸੰਬੰਧ ਵਿਚ ਵਿਸ਼ੇਸ਼ ਰੂਪ ਵਿਚ ਇਹ ਗੱਲ ਸਪਸ਼ਟ ਹੁੰਦੀ ਹੈ।

ਸੋ ਆਪ ਦਾ ਜੀਵਨ-ਚਰਿਤਰ ਅਤੇ ਰਚਨਾ ਦੋਵੇਂ ਹੀ ਅਦੁੱਤੀ ਅਤੇ ਅਦਿਭੁਤ ਕਮਾਈ ਕਰਨੀ ਦੀ ਮਿਸਾਲ ਹਨ।

## ਹਵਾਲੇ ਅਤੇ ਟਿੱਪਣੀਆਂ

1. ਵਿਸਥਾਰ ਲਈ ਵੇਖੋ ਇਸ ਲੇਖਕ ਦਾ : Self-Searching Saint-Bhaktas and Mega-Visioned Gurus' (ਪੁਸਤਕ *Mega-Vision Mega-Philosophy*- ਪੰਨਾ-156-161)
2. ਵੇਖੋ ਬਾ. ਗੁਰਦਿਤਾ ਅਤੇ ਬਾ. ਸ੍ਰੀ ਚੰਦ ਨਾਲ ਸਬੰਧਿਤ ਗ੍ਰੰਥ : 'ਰਾਜਜੋਗੀ' (ਈਸ਼ਰ ਸਿੰਘ 'ਨਾਰਾ'; ਗੁਰੂ ਕੀਆਂ ਸਾਖੀਆਂ, ਸੰਪਾਦਕ ਗਰਜਾ ਸਿੰਘ ਅਤੇ ਪਦਮ)
3. ".......Jahangir......was not as liberal and tolerant as his father......depended more on the orthodox section among his courtiers. The coterie was under the influence of Shaikh Ahmed of Sirhind (1569-1624), leader of the Naqshbandi order of the Sufis. The Sikhs were the first to bear the brunt of Jahangir's malice......" (*Ency. of Sikhism*, Vol. 1, p. 191-92)

# ਗੁਰੂ ਅਰਜਨ ਦੇਵ : ਜੀਵਨ ਤੇ ਬਾਣੀ ਰਚਨਾ

ਡਾ. ਸਰਬਜਿੰਦਰ ਸਿੰਘ

ਗੁਰੂ ਅਰਜਨ ਪਾਤਸ਼ਾਹ ਸਿੱਖ ਧਰਮ ਦੀ ਪੰਜਵੀਂ 'ਨਾਨਕ ਜੋਤ' ਹਨ। ਇਨ੍ਹਾਂ ਦਾ ਜਨਮ 15 ਅਪ੍ਰੈਲ, 1563 ਈ. ਨੂੰ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਦੀ ਕੁੱਖੋਂ, ਬਿਆਸ ਦਰਿਆ ਦੇ ਐਨ ਕੰਢੇ 'ਤੇ ਵਸੇ ਮਹਾਨ ਨਗਰ ਗੋਇੰਦਵਾਲ ਸਾਹਿਬ ਦੇ ਮਕਾਨ 'ਤੇ ਹੋਇਆ।[1] ਆਪ ਜੀ ਦਾ ਬਚਪਨ ਬਿਆਸ ਦਰਿਆ ਦੇ ਕੰਢੇ 'ਤੇ ਖੇਡਦਿਆਂ ਬਤੀਤ ਹੋਇਆ, ਬਾਬਾ ਬੁੱਢਾ ਜੀ ਤੋਂ ਆਪ ਨੇ ਸ਼ਸਤਰ ਅਤੇ ਸ਼ਾਸਤਰ-ਵਿਦਿਆ ਗ੍ਰਹਿਣ ਕੀਤੀ। ਗੁਰੂ ਪਾਤਸ਼ਾਹ ਬਚਪਨ ਤੋਂ ਹੀ ਬਹੁਤ ਚੇਤੰਨ ਬੁੱਧੀ ਦੇ ਮਾਲਕ ਸਨ। ਬਾਣੀ ਰਚਣ ਦਾ ਹੁਨਰ ਉਨ੍ਹਾਂ ਨਾਲ ਹੀ ਪੈਦਾ ਹੋਇਆ ਸੀ। ਉਨ੍ਹਾਂ ਦੀ ਇਸ ਯੋਗਤਾ ਨੂੰ ਵੇਖਦੇ ਹੋਏ ਹੀ ਉਨ੍ਹਾਂ ਦੇ ਨਾਨਾ ਅਤੇ ਤੀਸਰੇ ਪਾਤਸ਼ਾਹ ਹਜ਼ੂਰ ਗੁਰੂ ਅਮਰਦਾਸ ਜੀ ਨੇ ਇਹ ਬਚਨ ਕੀਤੇ ਸਨ ਕਿ :

"ਦੋਹਤਾ ਬਾਣੀ ਦਾ ਬੋਹਿਥਾ ਹੋਵੇਗਾ, ਆਪ ਵੀ ਤਰੇਗਾ ਅਤੇ ਦੂਜਿਆਂ ਨੂੰ ਵੀ ਤਾਰੇਗਾ।"

ਗੁਰੂ ਮਹਾਰਾਜ ਦੇ ਉਪਰੋਕਤ ਸ਼ਬਦ ਬਿਲਕੁਲ ਸੱਚੇ ਸਨ ਕਿਉਂਕਿ ਬਚਪਨ ਤੋਂ ਹੀ ਜਿਥੇ ਉਨ੍ਹਾਂ ਨੂੰ ਅਧਿਆਤਮਿਕ ਪ੍ਰਬੀਨਤਾ ਹਾਸਲ ਸੀ, ਉਥੇ ਉਨ੍ਹਾਂ ਦੀ ਤੀਖਣ ਸੂਝ-ਬੂਝ ਸਾਰਿਆਂ ਨੂੰ ਹੈਰਾਨੀ ਵਿਚ ਪਾ ਦਿੰਦੀ ਸੀ। ਉਨ੍ਹਾਂ ਨੇ ਬਹੁਤ ਜਲਦੀ ਬਾਬਾ ਬੁੱਢਾ ਜੀ ਦੀ ਦੇਖ-ਰੇਖ ਅਤੇ ਭਾਈ ਗੁਰਦਾਸ ਜੀ ਦੇ ਸੰਗ-ਸਾਥ ਨਾਲ ਭਾਰਤ ਦੀਆਂ ਪ੍ਰਮੁੱਖ ਭਾਸ਼ਾਵਾਂ ਨੂੰ ਪੂਰੀ ਤਰ੍ਹਾਂ ਸਿਖ ਲਿਆ ਸੀ, ਜਿਨ੍ਹਾਂ ਵਿਚ ਪ੍ਰਮੁੱਖ ਸੰਸਕ੍ਰਿਤ, ਸਿੰਧੀ ਅਤੇ ਫ਼ਾਰਸੀ ਸਨ। ਗੁਰੂ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਪਹਿਲੇ ਗਿਆਰਾਂ ਸਾਲ ਗੋਇੰਦਵਾਲ ਵਿਚ ਬਤੀਤ ਕੀਤੇ ਅਤੇ ਬਾਅਦ ਵਿਚ ਚੌਥੇ ਪਾਤਸ਼ਾਹ ਹਜ਼ੂਰ ਨਾਲ ਇਹ ਰਾਮਦਾਸ ਪੁਰ (ਅੰਮ੍ਰਿਤਸਰ) ਚਲੇ ਗਏ।[2] ਇਥੇ ਹੀ ਇਨ੍ਹਾਂ ਦੀ ਸ਼ਾਦੀ ਮਾਤਾ ਗੰਗਾ ਜੀ ਨਾਲ ਕਰ ਦਿੱਤੀ ਗਈ। ਗੁਰੂ ਅਰਜਨ ਪਾਤਸ਼ਾਹ ਦੇ ਦੋ ਵੱਡੇ ਭਰਾ ਸਨ, ਪ੍ਰਿਥੀ ਚੰਦ ਅਤੇ ਮਹਾਂਦੇਵ ਜਿਨ੍ਹਾਂ ਨੂੰ ਇਹ ਪੂਰਨ ਸਤਿਕਾਰ ਦਿੰਦੇ ਸਨ, ਪਰ ਉਹ ਹਮੇਸ਼ਾ ਇਨ੍ਹਾਂ ਪ੍ਰਤੀ ਨਫ਼ਰਤ ਦਾ ਪ੍ਰਗਟਾ ਕਰਦੇ ਰਹੇ।

ਗੁਰੂ ਰਾਮਦਾਸ ਜੀ ਗੁਰੂ ਅਰਜਨ ਪਾਤਸ਼ਾਹ ਦੀ ਵਿਦਵੱਤਾ ਅਤੇ ਲਿਆਕਤ ਤੋਂ ਪੂਰੀ ਤਰ੍ਹਾਂ ਜਾਣੂ ਸਨ। ਇਸੇ ਕਰਕੇ 21 ਵੈਸਾਖ 1638 ਬਿਕ੍ਰਮੀ ਨੂੰ ਅੰਮ੍ਰਿਤਸਰ ਦੇ ਸਥਾਨ 'ਤੇ ਗੁਰੂ ਅਰਜਨ ਦੇਵ ਜੀ ਨੂੰ ਗੁਰ-ਗੱਦੀ ਸੌਂਪ ਦਿੱਤੀ ਅਤੇ ਇਸ ਮਹਾਨ ਰਸਮ ਦੀ ਸੰਪੂਰਨਤਾ ਬਾਬਾ ਬੁੱਢਾ ਜੀ ਦੇ ਹੱਥੋਂ ਹੋਈ।[3] ਇਸ ਗੱਲ ਦਾ ਵਿਰੋਧ ਖ਼ੁਦ ਗੁਰੂ ਘਰ ਵਿਚ ਹੋਇਆ, ਜਿਸ ਵਿਚ ਪ੍ਰਮੁੱਖ ਭੂਮਿਕਾ ਪ੍ਰਿਥੀ ਚੰਦ ਨੇ ਨਿਭਾਈ। ਗੁਰੂ ਅਰਜਨ ਦੇਵ ਜੀ ਦੇ ਨਿਮਰ ਅਤੇ ਦਿਆਲੂ ਸੁਭਾਅ ਦਾ ਉਸ ਨੇ ਨਾਜਾਇਜ਼ ਫ਼ਾਇਦਾ ਵੀ ਉਠਾਇਆ। ਪਰ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੇ ਸਹਿਯੋਗ ਸਦਕਾ ਪੰਚਮ ਪਾਤਸ਼ਾਹ ਨੇ ਸਾਰੀਆਂ ਸਮੱਸਿਆਵਾਂ ਨੂੰ ਹੌਲੀ-ਹੌਲੀ ਸਰ ਕਰ ਲਿਆ ਅਤੇ ਸਿੱਖਾਂ ਨੇ ਪ੍ਰਿਥੀ ਚੰਦ ਨੂੰ ਮੂੰਹ ਲਾਉਣਾ ਬਿਲਕੁਲ ਛੱਡ ਹੀ ਦਿੱਤਾ। 1589 ਈ. ਨੂੰ ਗੁਰੂ ਪਾਤਸ਼ਾਹ ਨੇ ਗੁਰੂ ਪਿਤਾ ਰਾਮਦਾਸ ਵੱਲੋਂ ਤਿਆਰ ਕੀਤੇ ਅੰਮ੍ਰਿਤ-ਸਰੋਵਰ ਦੇ ਐਨ ਵਿਚਕਾਰ ਹਰਿਮੰਦਰ ਦੀ ਸਥਾਪਨਾ ਦਾ ਮਨ ਬਣਾਇਆ। ਗੁਰੂ ਅਰਜਨ ਦੇਵ ਜੀ ਨੇ ਨਾਨਕ ਚਿੰਤਨ ਦਾ ਅਮਲ ਸਾਹਮਣੇ ਲਿਆਉਂਦੇ ਹੋਏ ਅਤੇ ਪੁਰਾਣੀ ਹੱਦਬੰਦੀਆਂ ਖ਼ਤਮ ਕਰਦਿਆਂ ਇਸ ਪਵਿੱਤਰ ਹਰਿਮੰਦਰ ਦੀ ਨੀਂਹ ਸਾਂਈ ਮੀਆਂ ਮੀਰ, ਜੋ ਪ੍ਰਸਿੱਧ ਸੂਫ਼ੀ ਸਿਲਸਿਲੇ ਕਾਦਰੀ ਨਾਲ ਸੰਬੰਧ ਰਖਦੇ ਸਨ, ਕੋਲੋਂ ਰਖਵਾਈ। ਸਾਂਈ ਮੀਆਂ ਮੀਰ ਗੁਰੂ ਅਰਜਨ ਪਾਤਸ਼ਾਹ ਦੇ

ਬਹੁਤ ਪ੍ਰਸ਼ੰਸਕ ਸਨ। ਗੁਰੂ ਸਾਹਿਬ ਦਾ ਇਹ ਕਦਮ ਜਿਥੇ ਧਰਮ ਦੇ ਨਾਮ 'ਤੇ ਧਾਰਮਿਕ ਅਸਥਾਨਾਂ ਦੁਆਲੇ ਲਗਾਈਆਂ ਧਾਰਮਿਕ ਕੱਟੜਤਾ ਦੀਆਂ ਵਲਗਣਾਂ ਨੂੰ ਤੋੜਨ ਵਾਲਾ ਕਦਮ ਸੀ, ਉਥੇ ਸਦੀਆਂ ਤੋਂ ਹਿੰਦੂ ਧਰਮ ਦੇ ਵਰਣ-ਆਸ਼ਰਮ ਦੁਆਰਾ ਕੀਤੀ ਜਾਂਦੀ ਮਨੁੱਖਤਾ ਦੀ ਲੁੱਟ ਲਈ ਵੰਗਾਰ ਸੀ। ਹਰਿਮੰਦਰ ਦੇ ਚਾਰੇ ਪਾਸੇ ਦਰਵਾਜੇ ਇਸ ਗੱਲ ਦੇ ਸੂਚਕ ਸਨ ਕਿ ਇਥੇ ਬਿਨਾਂ ਰੰਗ, ਨਸਲ, ਜਾਤ-ਭੇਦ ਤੋਂ ਸਭ ਨੂੰ ਗਲੇ ਨਾਲ ਲਗਾਇਆ ਜਾਵੇਗਾ। ਸਿੱਟੇ ਵਜੋਂ ਆਮ ਭਾਰਤੀ ਪੀੜਤ ਜਨਤਾ ਨੂੰ ਪਹਿਲੀ ਵਾਰ ਇਹ ਅਹਿਸਾਸ ਜਾਗਿਆ ਕਿ ਉਹ ਮਨੁੱਖ ਹੋਣ ਦੇ ਨਾਤੇ ਧਾਰਮਿਕ ਅਸਥਾਨ 'ਤੇ ਜਾ ਵੀ ਸਕਦੇ ਹਨ ਅਤੇ ਆਪਣੇ ਪਿਤਾ ਪਰਮੇਸ਼ਵਰ ਦਾ ਨਾਮ ਵੀ ਜਪ ਸਕਦੇ ਹਨ। ਗੁਰੂ ਪਾਤਸ਼ਾਹ ਨੇ ਇਸ ਤੋਂ ਬਿਨਾਂ ਤਰਨਤਾਰਨ, ਛੇਹਰਟਾ, ਹਰਿਗੋਬਿੰਦਪੁਰ ਆਦਿ ਸਥਾਨਾਂ ਨੂੰ ਵੀ ਵਸਾਇਆ। ਗੁਰੂ ਅਰਜਨ ਪਾਤਸ਼ਾਹ ਦਾ ਸਭ ਤੋਂ ਵੱਡਾ ਤੇ ਵਿਲੱਖਣ ਕੰਮ ਆਦਿ ਗ੍ਰੰਥ ਦੀ ਸੰਪਾਦਨਾ ਸੀ; ਕਿਉਂਕਿ ਵੱਖਰੀ ਕੌਮ ਜਾਂ ਵੱਖਰੇ ਧਰਮ ਦੀ ਪਹਿਲੀ ਨਿਸ਼ਾਨੀ ਉਸ ਦਾ ਆਪਣਾ ਪਵਿੱਤਰ ਧਰਮ ਗ੍ਰੰਥ ਹੋਣਾ ਹੁੰਦੀ ਹੈ। ਦੂਸਰਾ ਸਿੱਖ ਧਰਮ ਕੋਈ ਸੁਧਾਰਕ ਲਹਿਰ ਨਹੀਂ ਸੀ ਕਿ ਇਹ ਹਿੰਦੋਸਤਾਨੀ ਧਰਮਾਂ ਵਿਚ ਆਈਆਂ ਕੁਰੀਤੀਆਂ ਨੂੰ ਦੂਰ ਕਰਨ ਤਕ ਸੀਮਿਤ ਰਹਿੰਦੀ। ਗੁਰੂ ਨਾਨਕ ਪਾਤਸ਼ਾਹ ਇਕ ਅਜਿਹੇ ਧਰਮ ਦੀ ਸਥਾਪਨਾ ਕਰ ਰਹੇ ਸਨ, ਜਿਹੜਾ ਹਿੰਦੋਸਤਾਨ ਦੀ ਲੋਕਾਈ ਨੂੰ ਕਲਾਵੇ ਵਿਚ ਲੈਂਦਿਆਂ ਹੋਇਆਂ ਸੀਮਿਤ ਤੋਂ ਸੁਤੰਤਰਤਾ ਦਾ ਪ੍ਰਸੰਗ ਸਿਰਜੇ ਅਤੇ ਹਿੰਦੂ ਮੁਸਲਮ ਧਰਮ ਦੋਹਾਂ ਤੋਂ ਨਿਆਰਾ ਹੋਵੇ। ਇਸ ਗੱਲ ਦਾ ਪ੍ਰਗਟਾਵਾ ਖ਼ੁਦ ਪੰਚਮ ਪਾਤਸ਼ਾਹ ਹਜ਼ੂਰ ਆਪਣੀ ਬਾਣੀ ਵਿਚ ਵੀ ਕਰ ਰਹੇ ਹਨ:

ਵਰਤ ਨ ਰਹਉ ਨ ਮਹ ਰਮਦਾਨਾ
ਤਿਸੁ ਸੇਵੀ ਜੋ ਰਖੈ ਨਿਦਾਨਾ
ਏਕੁ ਗੁਸਾਈ ਅਲਹੁ ਮੇਰਾ
ਹਿੰਦੂ ਤੁਰਕ ਦੁਹਾਂ ਨੇਬੇਰਾ । ਰਹਾਉ ।
ਹਜ ਕਾਬੈ ਜਾਉ ਨ ਤੀਰਥ ਪੂਜਾ
ਏਕੋ ਸੇਵੀ ਅਵਰੁ ਨ ਦੂਜਾ
ਪੂਜਾ ਕਰਉ ਨ ਨਿਵਾਜ ਗੁਜਾਰਉ
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ।
ਨ ਹਮ ਹਿੰਦੂ ਨ ਮੁਸਲਮਾਨ
ਅਲਹ ਰਾਮ ਕੇ ਪਿੰਡੁ ਪਰਾਨ ॥[4]

ਉਪਰੋਕਤ ਸ਼ਬਦ ਤੋਂ ਸਪਸ਼ਟ ਹੈ ਕਿ ਸਿੱਖ ਲਈ ਤੀਰਥ ਮਸਜਿਦਾਂ ਜਾਂ ਠਾਕਰ ਦੁਆਰਿਆ 'ਤੇ ਜਾਣਾ ਜ਼ਰੂਰੀ ਨਹੀਂ ਹੈ ਅਤੇ ਨਾਲ ਹੀ ਵੇਦ-ਕਿਤੇਬ ਦੇ ਵਿਸ਼ਵਾਸ ਤੋਂ ਵੀ ਆਕੀ ਹਨ, ਇਸ ਲਈ ਹੁਣ ਲੋੜ ਸੀ, ਆਪਣੇ ਧਾਰਮਿਕ ਸਥਾਨ ਦੀ, ਜਿਥੇ ਸਿੱਖ ਸੰਗਤਾਂ ਆਸਾਨੀ ਨਾਲ ਆ ਜਾ ਸਕਣ। ਇਸ ਦੀ ਪੂਰਤੀ ਹਰਿਮੰਦਰ ਸਾਹਿਬ ਦੀ ਸਥਾਪਨਾ ਨਾਲ ਹੋ ਗਈ ਸੀ, ਪਰ ਅਧਿਆਤਮਿਕ ਭੁੱਖ ਦੀ ਤ੍ਰਿਪਤੀ ਲਈ ਧਾਰਮਿਕ ਗ੍ਰੰਥ ਦੀ ਲੋੜ ਸੀ। ਇਸ ਨਾਲ ਜਿਥੇ ਵੱਖਰੇ ਧਰਮ ਅਤੇ ਕੌਮੀਅਤ ਦੀ ਨਿਸ਼ਾਨਦੇਹੀ ਹੋਣੀ ਸੀ, ਉਥੇ ਨਾਲ ਦੀ ਨਾਲ ਗੁਰੂ ਰਚਨਾਵਾਂ ਦੀ ਸਾਂਭ ਸੰਭਾਲ ਵੀ ਜ਼ਰੂਰੀ ਸੀ, ਤਾਂ ਕਿ ਦੂਜੇ ਧਰਮ ਗ੍ਰੰਥਾਂ ਵਾਂਗੂ ਕਿੰਤੂਆਂ, ਪਰੰਤੂਆਂ ਦਾ ਸਾਹਮਣਾ ਨਾ ਕਰਨਾ ਪਵੇ। ਸੋ 1599 ਈ. ਵਿਚ ਇਸ ਪਵਿੱਤਰ ਧਾਰਮਿਕ ਗ੍ਰੰਥ ਦੀ ਸੰਪਾਦਨਾ ਦਾ ਕੰਮ ਸ਼ੁਰੂ ਹੋ ਗਿਆ ਅਤੇ 1604 ਈ. ਨੂੰ ਇਹ ਕਾਰਜ ਸੰਪੰਨ ਹੋ ਗਿਆ। ਇਸ ਸਮੁੱਚੇ ਗ੍ਰੰਥ ਨੂੰ ਲਿਖਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੋਇਆ ਅਤੇ 1604 ਈ. ਨੂੰ ਹਰਿਮੰਦਰ ਸਾਹਿਬ ਵਿਚ ਇਸ ਦੇ ਪ੍ਰਕਾਸ਼ ਉਪਰੰਤ ਪਹਿਲੇ ਗ੍ਰੰਥੀ ਵਜੋਂ ਬਾਬਾ ਬੁੱਢਾ ਜੀ ਦੀ ਨਿਯੁਕਤੀ ਕੀਤੀ ਗਈ।

ਅੰਮ੍ਰਿਤਸਰ ਦੀ ਸਿੱਖ ਧਾਰਮਿਕ ਕੇਂਦਰ ਵਜੋਂ ਸਥਾਪਨਾ ਨਾਲ ਸਿੱਖਾਂ ਨੂੰ ਖ਼ਾਸ ਕਰਕੇ ਅਤੇ ਪੰਜਾਬੀਆਂ ਨੂੰ

ਆਮ ਕਰਕੇ ਸਾਂਝਾ ਕੇਂਦਰੀ ਸਥਾਨ ਪ੍ਰਾਪਤ ਹੋ ਗਿਆ। ਆਦਿ ਗ੍ਰੰਥ ਦੀ ਸੰਪਾਦਨਾ ਅਤੇ ਸੰਪਾਦਨਾ ਵੇਲੇ ਧਿਆਨ ਵਿਚ ਰਖਿਆ ਪੈਮਾਨਾ ਉਸ ਵੇਲੇ ਦੇ ਨਸਲ ਭੇਦ ਵਿਚ ਉਲਝੇ ਸਮਾਜ ਲਈ ਇਕ ਚੁਣੌਤੀ ਵੀ ਸੀ ਅਤੇ ਸਰਬੱਤ ਦੇ ਭਲੇ ਦਾ ਅਨੋਖਾ ਅਤੇ ਨਿਵੇਕਲਾ ਅਧਿਆਤਮਿਕ ਮਾਡਲ ਵੀ ਸਥਾਪਿਤ ਹੋ ਗਿਆ। ਜਿਸ ਦੀ ਉਦਾਹਰਣ ਦੁਨੀਆਂ ਭਰ ਵਿਚ ਉਪਲਬੱਧ ਨਹੀਂ ਸੀ। ਇਹ ਪਹਿਲਾ ਇਕੋ-ਇਕ ਅਜਿਹਾ ਧਰਮ ਗ੍ਰੰਥ ਸੀ, ਜਿਸ ਵਿਚ ਗੁਰੂ ਸਾਹਿਬਾਨ ਤੋਂ ਬਿਨਾਂ 30 ਹੋਰ ਧਰਮ ਮਨੁੱਖਾਂ ਦਾ ਸੰਬਾਦ ਸੀ, ਜਿਹੜੇ ਵੱਖ-ਵੱਖ ਧਰਮਾਂ ਅਤੇ ਖਿੱਤਿਆਂ ਨਾਲ ਸੰਬੰਧਿਤ ਸਨ। ਇਸ ਤਰ੍ਹਾਂ ਹਰਿਮੰਦਰ ਦੀ ਸਥਾਪਨਾ ਅਤੇ 'ਆਦਿ ਗ੍ਰੰਥ' ਦੀ ਸੰਪਾਦਨਾ ਨਾਲ ਜਿਥੇ ਸਿੱਖ ਧਰਮ ਬੇਹੱਦ ਹਰਮਨ ਪਿਆਰਾ ਹੋ ਗਿਆ, ਉਥੇ ਪੰਚਮ ਗੁਰੂ ਨੂੰ ਪੰਜਾਬੀ ਮਾਨਸਿਕਤਾ ਨੇ ਸੱਚੇ ਪਾਤਸ਼ਾਹ ਵਜੋਂ ਪਰਵਾਨ ਕਰ ਲਿਆ।

ਜਿਸ ਤਰ੍ਹਾਂ ਅਸੀਂ ਪਹਿਲਾਂ ਵੀ ਗੱਲ ਕਰ ਚੁੱਕੇ ਹਾਂ ਕਿ 'ਆਦਿ ਗ੍ਰੰਥ' ਕੇਵਲ ਸਿੱਖ ਕੌਮੀਅਤ ਤਕ ਸੀਮਿਤ ਧਰਮ ਗ੍ਰੰਥ ਨਹੀਂ ਹੈ, ਸਗੋਂ ਇਸ ਦੀ ਸਥਾਪਨਾ ਧਰਮ, ਰੰਗ, ਨਸਲ, ਭੇਦ ਵਿਚ ਵੰਡੀ ਪਈ ਸਮੁੱਚੀ ਲੋਕਾਈ ਨੂੰ ਆਪਣੇ ਕਲਾਵੇ ਵਿਚ ਲੈਣਾ ਸੀ ਅਤੇ ਇਸ ਦੀ ਸਥਾਪਤੀ ਸਮੁੱਚੇ ਸੰਸਾਰ ਦੇ ਸਰਬ-ਸਾਂਝੇ ਧਰਮ ਗ੍ਰੰਥ ਵਜੋਂ ਵੀ ਕਰਵਾਉਣੀ ਸੀ। ਇਸ ਗੱਲ ਦਾ ਪ੍ਰਗਟਾਵਾ ਇਸ ਵਿਚ ਦਰਜ ਬਾਣੀ ਤੋਂ ਹੀ ਹੋ ਜਾਂਦਾ ਹੈ ਕਿ ਉਸ ਵਕਤ ਜਦੋਂ ਮਸਜਿਦ ਵਿਚ ਗੀਤਾ ਦੀ ਗੱਲ ਕੁਫ਼ਰ ਕਰਾਰ ਦਿੱਤੀ ਜਾਂਦੀ ਸੀ ਅਤੇ ਮੰਦਰ ਵਿਚ ਕੁਰਆਨ ਮਲੇਛਤਾ ਦਾ ਪ੍ਰਤੀਕ ਮੰਨੀ ਜਾਂਦੀ ਸੀ। ਗੁਰੂ ਅਰਜਨ ਪਾਤਸ਼ਾਹ ਨੇ ਇਹ ਹੱਦਬੰਦੀਆਂ ਖ਼ਤਮ ਕਰਦਿਆਂ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ 15 ਭਗਤਾਂ, 11 ਭੱਟਾਂ ਅਤੇ ਗੁਰੂ ਘਰ ਦੇ ਚਾਰ ਸਿੱਖਾਂ ਦੀ ਬਾਣੀ ਨੂੰ ਦਰਜ ਕਰਕੇ ਅੰਤਰ ਧਰਮ ਸੰਬਾਦ ਦੇ ਪਹਿਲੇ ਧਰਮ ਗ੍ਰੰਥ ਦੀ ਨੀਂਹ ਰੱਖ ਦਿੱਤੀ।[5] ਬੇਸ਼ਕ ਪਵਿੱਤਰ ਬਾਈਬਲ, ਪਵਿੱਤਰ ਕੁਰਆਨ, ਪਵਿੱਤਰ ਵੇਦ ਆਦਿ ਸੰਸਾਰ ਦੇ ਕੁਝ ਪ੍ਰਸਿੱਧ ਧਰਮ ਗ੍ਰੰਥ ਹਨ, ਜਿਨ੍ਹਾਂ ਨੇ ਨਾ ਕੇਵਲ ਆਪਣੇ ਧਰਮ ਦੇ ਸਿਧਾਂਤਾਂ ਨੂੰ ਪ੍ਰਗਟਾਇਆ, ਸਗੋਂ ਮਹਾਨ ਕੌਮੀਅਤਾਂ ਦੀ ਸਿਰਜਨਾ ਵੀ ਕੀਤੀ। ਪਰ ਸਮੱਸਿਆ ਇਹ ਸੀ ਕਿ ਇਨ੍ਹਾਂ ਧਰਮਾਂ ਦੇ ਪੈਰੋਕਾਰਾਂ ਨੇ ਆਪਣੇ-ਆਪਣੇ ਧਰਮ ਗ੍ਰੰਥਾਂ ਦੇ ਦੁਆਲੇ ਐਨੀਆਂ ਉੱਚੀਆਂ ਵਲਗਣਾਂ ਖੜ੍ਹੀਆਂ ਕਰ ਦਿੱਤੀਆਂ, ਜਿਨ੍ਹਾਂ ਵਿਚੋਂ ਧਰਮ ਗ੍ਰੰਥਾਂ ਦੇ ਸੱਚ ਦੀ ਆਵਾਜ਼ ਬਾਹਰ ਆਉਣੀ ਮੁਸ਼ਕਲ ਸੀ। ਪਰ ਉਪਰੋਕਤ ਧਰਮ ਗ੍ਰੰਥਾਂ ਦੇ ਪਰਿਪੇਖ ਵਿਚ ਜਦੋਂ 'ਆਦਿ ਗ੍ਰੰਥ' ਵੱਲ ਨਿਗਾਹ ਮਾਰਦੇ ਹਾਂ, ਤਾਂ ਇਸ ਗ੍ਰੰਥ ਦੀ ਵਿਲੱਖਣਤਾ ਦੇ ਝਲਕਾਰੇ ਸਪਸ਼ਟ ਨਜ਼ਰ ਆਉਂਦੇ ਹਨ, ਕਿਉਂਕਿ ਧਰਮ ਗ੍ਰੰਥਾਂ ਦੇ ਇਤਿਹਾਸ ਵਿਚ ਇਹ ਇਕ ਅਜਿਹਾ ਧਰਮ ਗ੍ਰੰਥ ਹੈ, ਜਿਸ ਨੂੰ ਗੁਰੂ-ਰੂਪ ਵਿਚ ਪਰਵਾਨ ਕੀਤਾ ਗਿਆ ਹੈ। ਦੂਸਰਾ ਇਹ ਇਕੋ ਇਕ ਅਜਿਹਾ ਧਰਮ ਗ੍ਰੰਥ ਹੈ, ਜਿਸ ਦੀ ਸੰਪਾਦਨਾ ਖ਼ੁਦ ਉਸੇ ਧਰਮ ਦੇ ਬਾਨੀਆਂ ਵੱਲੋਂ ਆਪ ਕੀਤੀ ਹੋਈ ਹੈ, ਜਿਸ ਕਰਕੇ ਇਹ ਗ੍ਰੰਥ ਸ਼ੰਕਿਆਂ ਤੇ ਕਿੰਤੂਆਂ-ਪਰੰਤੂਆਂ ਤੋਂ ਮੁਕਤ ਪਰਵਾਨ ਕੀਤਾ ਹੋਇਆ ਹੈ। ਤੀਸਰਾ ਇਸ ਗ੍ਰੰਥ ਵਿਚ ਕਿਤੇ ਵੀ ਇਸ ਧਰਮ ਦੇ ਬਾਨੀਆਂ ਦੀਆਂ ਕਥਾ ਕਹਾਣੀਆਂ ਨੂੰ ਚਮਤਕਾਰੀ ਰੂਪ ਵਿਚ ਪੇਸ਼ ਨਹੀਂ ਕੀਤਾ ਗਿਆ, ਸਗੋਂ ਇਸ ਵਿਚਲਾ ਚਿੰਤਨ ਮਾਨਵ ਸਨਮਾਨ ਦੀ ਬਹਾਲੀ ਅਤੇ ਮਾਨਵ ਨੂੰ ਪਰਮਾਤਮ ਗੁਣਾਂ ਦਾ ਧਾਰਨੀ ਬਨਣ ਲਈ ਰਸਤਾ ਨਿਰਧਾਰਿਤ ਕਰਦਾ ਹੈ। ਇਸ ਦੇ ਨਾਲ ਹੀ ਇਹ ਧਰਮ-ਗ੍ਰੰਥ ਹਿੰਦੋਸਤਾਨ ਦੇ ਸਤ ਸੌ ਸਾਲ ਦੇ ਇਤਿਹਾਸ ਨੂੰ ਵੀ ਆਪਣੇ ਅੰਦਰ ਸਮੇਟੀ ਬੈਠਾ ਹੈ।[6]

ਪੰਚਮ ਪਾਤਸ਼ਾਹ ਨੇ ਇਸ ਪਵਿੱਤਰ ਗ੍ਰੰਥ ਨੂੰ ਸੰਪਾਦਨ ਕਰਦਿਆਂ, ਜੋ ਤਰਤੀਬ ਦਿੱਤੀ, ਉਸ ਨੂੰ ਤਿੰਨ ਹਿੱਸਿਆਂ ਵਿਚ ਰਖ ਕੇ ਵੇਖਿਆ ਜਾ ਸਕਦਾ ਹੈ :

1. ਪੰਨਾ-1 ਤੋਂ ਪੰਨਾ-13 ਤਕ। ਇਸ ਵਿਚ ਨਿਤਨੇਮ ਦੀਆਂ ਬਾਣੀਆਂ ਹਨ; ਜਪੁਜੀ, ਸੋਦਰ ਅਤੇ ਸੋਹਿਲਾ। ਜਪੁਜੀ ਰਾਗ ਰਹਿਤ ਬਾਣੀ ਹੈ, ਸੋਦਰ ਦੇ ਨੌਂ ਅਤੇ ਸੋਹਿਲੇ ਦੇ ਪੰਜ ਸ਼ਬਦ ਸ਼ਾਮਲ ਹਨ।
2. ਦੂਸਰਾ ਹਿੱਸਾ ਪੰਨਾ-14 ਤੋਂ 1352 ਤਕ ਸੰਪੂਰਨ ਹੁੰਦਾ ਹੈ। ਇਹ ਹਿੱਸਾ ਰਾਗਬੱਧ ਬਾਣੀ ਹੈ। ਇਸ ਵਿਚ 31 ਰਾਗ ਹਨ (ਆਦਿ ਗ੍ਰੰਥ ਵਿਚ 30 ਰਾਗ) ਰਾਗਾਂ ਦੀ ਤਰਤੀਬ ਇਸ ਤਰ੍ਹਾਂ ਹੈ :

1. ਰਾਗੁ ਸਿਰੀ ਰਾਗ
2. ਰਾਗੁ ਮਾਝ
3. ਰਾਗੁ ਗਉੜੀ
4. ਰਾਗੁ ਆਸਾ
5. ਰਾਗੁ ਗੂਜਰੀ
6. ਰਾਗੁ ਦੇਵ ਗੰਧਾਰੀ
7. ਰਾਗੁ ਬਿਹਾਗੜਾ
8. ਰਾਗੁ ਵਡਹੰਸੁ
9. ਰਾਗੁ ਸੋਰਠਿ
10. ਰਾਗੁ ਧਨਾਸਰੀ
11. ਰਾਗੁ ਜੈਤਸਰੀ
12. ਰਾਗੁ ਟੋਡੀ
13. ਰਾਗੁ ਬੈਰਾੜੀ
14. ਰਾਗੁ ਤਿਲੰਗ
15. ਰਾਗੁ ਸੂਹੀ
16. ਰਾਗੁ ਬਿਲਾਵਲ
17. ਰਾਗੁ ਗੋਂਡ
18. ਰਾਗੁ ਰਾਮਕਲੀ
19. ਰਾਗੁ ਨਟ ਨਰਾਇਨ
20. ਰਾਗੁ ਮਾਲੀ ਗਉੜਾ
21. ਰਾਗੁ ਮਾਰੂ
22. ਰਾਗੁ ਤੁਖਾਰੀ
23. ਰਾਗੁ ਕੇਦਾਰਾ
24. ਰਾਗੁ ਭੈਰਉ
25. ਰਾਗੁ ਬਸੰਤ
26. ਰਾਗੁ ਸਾਰੰਗ
27. ਰਾਗੁ ਮਲਾਰ
28. ਰਾਗੁ ਕਾਨੜਾ
29. ਰਾਗੁ ਕਲਿਆਨ
30. ਰਾਗੁ ਪ੍ਰਭਾਤੀ
31. ਰਾਗੁ ਜੈਜਾਵੰਤੀ

3. ਉਪਰੋਕਤ ਸਮੁੱਚੀ ਰਾਗਬੱਧ ਰਚਨਾ ਉਪਰੰਤ ਇਸ ਪਵਿੱਤਰ ਗ੍ਰੰਥ ਦਾ ਤੀਸਰਾ ਹਿੱਸਾ ਸ਼ੁਰੂ ਹੁੰਦਾ ਹੈ, ਇਸ ਦੀ ਸੰਪੂਰਨਤਾ 1430 ਪੰਨੇ 'ਤੇ ਹੁੰਦੀ ਹੈ। ਇਸ ਹਿੱਸੇ ਵਿਚ ਪਹਿਲੇ, ਪੰਜਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਦੇ ਨਾਲ ਭਗਤ ਕਬੀਰ ਅਤੇ ਸ਼ੇਖ ਫ਼ਰੀਦ ਜੀ ਦੀ ਬਾਣੀ ਅੰਕਿਤ ਹੈ। ਗੁਰੂ ਅਰਜਨ ਪਾਤਸ਼ਾਹ ਨੇ ਬਾਣੀਕਾਰਾਂ ਦੀ ਤਰਤੀਬ ਇਸ ਤਰ੍ਹਾਂ ਰੱਖੀ ਹੈ। ਸਭ ਤੋਂ ਪਹਿਲਾਂ ਗੁਰੂ ਸਾਹਿਬ ਦੀ ਬਾਣੀ ਨੂੰ ਥਾਂ ਦਿੱਤੀ ਹੈ, ਉਦਾਹਰਣ ਵਜੋਂ ਜਿਵੇਂ ਸਭ ਤੋਂ ਪਹਿਲਾ ਸਿਰੀ ਰਾਗ ਹੈ, ਇਸ ਵਿਚ ਪਹਿਲਾ ਗੁਰੂ ਸਾਹਿਬਾਨ ਦੀ ਬਾਣੀ ਅਤੇ ਫਿਰ ਭਗਤ ਸਾਹਿਬਾਨ ਦੀ। ਉਪਰੰਤ ਭੱਟਾਂ ਆਦਿ ਦੀ ਬਾਣੀ।

## ਬਾਣੀ ਬਿਉਰਾ

ਗੁਰੂ ਨਾਨਕ ਪਾਤਸ਼ਾਹ ਦੇ 958, ਗੁਰੂ ਅੰਗਦ ਦੇਵ ਜੀ ਦੇ 63, ਗੁਰੂ ਅਮਰ ਦਾਸ ਜੀ ਦੇ 885, ਗੁਰੂ ਰਾਮਦਾਸ ਜੀ ਦੇ 640, ਗੁਰੂ ਅਰਜਨ ਦੇਵ ਜੀ ਦੇ 2304 ਅਤੇ ਗੁਰੂ ਤੇਗ ਬਹਾਦਰ ਸਾਹਿਬ ਦੇ 59 ਸ਼ਬਦ ਅਤੇ ਸਲੋਕ ਦਰਜ ਹਨ। ਇਸ ਤੋਂ ਬਿਨਾਂ 775 ਸ਼ਬਦ/ਸਲੋਕ ਭਗਤਾਂ ਦੇ ਅਤੇ 134 ਭੱਟਾਂ ਦੇ ਹਨ। ਸਭ ਤੋਂ ਜ਼ਿਆਦਾ ਬਾਣੀ ਗੁਰੂ ਅਰਜਨ ਦੇਵ ਜੀ ਦੀ ਹੈ। ਗੁਰੂ ਅਰਜਨ ਦੇਵ ਜੀ ਦੀ ਸਮੁੱਚੀ ਬਾਣੀ ਦਾ ਸਾਰ-ਵਿਸਥਾਰ ਇਸ ਤਰ੍ਹਾਂ ਹੈ :

(ੳ) ਸਿਰੀ ਰਾਗ : ਚਉਪਦੇ 30, ਅਸ਼ਟਪਦੀਆਂ 3, ਪਹਰਾ 1, ਛੰਤ 2, ਸਲੋਕ 6, ਕੁਲ = 42

(ਅ) ਮਾਝ ਰਾਗ : ਚਉਪਦੇ 43, ਅਸ਼ਟਪਦੀਆਂ 5, ਪਦੇ 18, ਕੁਲ = 66

(ੲ) ਗਉੜੀ ਰਾਗ : ਚਉਪਦੇ 172, ਅਸ਼ਟਪਦੀਆਂ 39, ਛੰਤ 4, ਪਦੇ 72, ਸਲੋਕ 148, ਪਉੜੀਆਂ 26, ਕੁਲ = 461

(ਸ) ਆਸਾ ਰਾਗ : ਚਉਪਦੇ 164, ਅਸ਼ਟਪਦੀਆਂ 5, ਛੰਤ 14, ਸਲੋਕ 5, ਕੁਲ = 188

(ਹ) ਗੂਜਰੀ ਰਾਗ : ਚਉਪਦੇ 32, ਅਸ਼ਟਪਦੀਆਂ 2, ਪਉੜੀਆਂ 21, ਸਲੋਕ 42, ਕੁਲ = 97

(ਕ) ਦੇਵ ਗੰਧਾਰੀ ਰਾਗ : ਚਉਪਦੇ 38

(ਖ) ਬਿਹਾਗੜਾ ਰਾਗ : ਚਉਪਦਾ 1, ਛੰਤ 9, ਸਲੋਕ 2, ਕੁਲ = 12
(ਗ) ਵਡਹੰਸ ਰਾਗ : ਚਉਪਦੇ 9, ਛੰਤ 3, ਸਲੋਕ 4, ਕੁਲ = 16
(ਘ) ਸੋਰਠ ਰਾਗ : ਚਉਪਦੇ 94, ਅਸ਼ਟਪਦੀਆਂ 3, ਕੁਲ = 97
(ਙ) ਧਨਾਸਰੀ ਰਾਗ : ਚਉਪਦੇ 58, ਅਸ਼ਟਪਦੀ 1, ਛੰਤ 1, ਕੁਲ = 60
(ਚ) ਜੈਤਸਰੀ ਰਾਗ : ਚਉਪਦੇ 13, ਛੰਤ 3, ਸਲੋਕ 45, ਪਾਉੜੀਆਂ 20, ਕੁਲ = 81
(ਛ) ਟੋਡੀ ਰਾਗ : ਚਉਪਦੇ 30
(ਜ) ਬੈਰਾੜੀ ਰਾਗ : ਚਉਪਦਾ 1
(ਝ) ਤਿਲੰਗ ਰਾਗ : ਚਉਪਦੇ 5
(ਞ) ਸੂਹੀ ਰਾਗ : ਚਉਪਦੇ 59, ਅਸ਼ਟਪਦੀਆਂ 5, ਛੰਤ 11, ਕੁਲ = 75
(ਟ) ਬਿਲਾਵਲ ਰਾਗ : ਚਉਪਦੇ 129, ਅਸਟਪਦੀਆਂ 2, ਛੰਤ 5, ਸਲੋਕ 1, ਕੁਲ = 137
(ਠ) ਗੋਂਡ ਰਾਗ : ਚਉਪਦੇ 22, ਅਸ਼ਟਪਦੀ 1, ਕੁਲ = 23
(ਡ) ਰਾਮਕਲੀ ਰਾਗ : ਚਉਪਦੇ 60, ਅਸਟਪਦੀਆਂ 8, ਛੰਤ 5, ਪਦੇ 8, ਸਲੋਕ 65, ਪਾਉੜੀਆਂ 22, ਕੁਲ = 168
(ਢ) ਨਟ ਨਰਾਇਨ ਰਾਗ : ਚਉਪਦੇ 10
(ਣ) ਮਾਲੀਗਾਉੜਾ ਰਾਗ : ਚਉਪਦੇ 8
(ਤ) ਮਾਰੂ ਰਾਗ : ਚਉਪਦੇ 32, ਅਸ਼ਟਪਦੀਆਂ 8, ਸੋਲਹੇ 14, ਸਲੋਕ 71, ਪਾਉੜੀਆਂ 23, ਕੁਲ = 148
(ਥ) ਤੁਖਾਰੀ ਰਾਗ : ਛੰਤ 1
(ਦ) ਕੇਦਾਰਾ ਰਾਗ : ਚਉਪਦੇ 15, ਛੰਤ 1, ਕੁਲ = 16
(ਧ) ਭੈਰਉ ਰਾਗ : ਚਉਪਦੇ 58, ਅਸ਼ਟਪਦੀਆਂ 3, ਕੁਲ = 61
(ਨ) ਬਸੰਤ ਰਾਗ : ਚਉਪਦੇ 21, ਅਸ਼ਟਪਦੀਆਂ 2, ਪਾਉੜੀਆਂ 3, ਕੁਲ = 26
(ਪ) ਸਾਰੰਗ ਰਾਗ : ਚਉਪਦੇ 140, ਅਸਟਪਦੀਆਂ 2, ਛੰਤ 1, ਸਲੋਕ 3, ਪਾਉੜੀ 1, ਕੁਲ = 147
(ਫ) ਮਲਾਰ ਰਾਗ : ਚਉਪਦੇ 30, ਛੰਤ 1, ਪਾਉੜੀ 1, ਸਲੋਕ 2, ਕੁਲ = 34
(ਬ) ਕਾਨੜਾ ਰਾਗ : ਚਉਪਦੇ 50, ਛੰਤ 1, ਕੁਲ = 51
(ਭ) ਕਲਿਆਨ ਰਾਗ : ਚਉਪਦੇ 10
(ਮ) ਪ੍ਰਭਾਤੀ ਰਾਗ : ਚਉਪਦੇ 15, ਅਸ਼ਟਪਦੀਆਂ 3, ਕੁਲ = 18

ਸਹਸਕ੍ਰਿਤੀ ਸਲੋਕ : 67 ਸਲੋਕ
ਗਾਥਾ : 24 ਸਲੋਕ
ਫੁਨਹੇ : 23 ਸਲੋਕ
ਚਉਬੋਲੇ : 11 ਸਲੋਕ
ਸਲੋਕ ਕਬੀਰ ਪ੍ਰਕਰਣ : 2
ਸਲੋਕ ਫਰੀਦ ਪ੍ਰਕਰਣ : 6
ਸਵੱਯੇ ਸ੍ਰੀ ਮੁੱਖਵਾਕ : 20 ਸਵੈਯੇ
ਸਲੋਕ ਵਾਰਾਂ ਤੇ ਵਧੀਕ : 22 ਸਲੋਕ
ਮੁੰਦਾਵਣੀ : 2 ਸਲੋਕ

ਬਾਣੀਵਾਰ ਕੁਲ ਜੋੜ : ਚਉਪਦੇ 1349, ਅਸ਼ਟਪਦੀਆਂ 92, ਪਹਰਾ 1, ਸੋਲਹੇ 14, ਛੰਤ 62, ਪਦੇ 98, ਸਲੋਕ 551, ਪਾਉੜੀਆਂ 117, ਸਵੈਯੇ 20, ਕੁਲ = 2304

ਸੁਤੰਤਰ ਬਾਣੀਆਂ : ਬਾਰਹਮਾਹਾ, ਬਾਵਨ ਅਖਰੀ, ਸੁਖਮਨੀ, ਥਿਤੀ, ਪਹਰਾ, ਦਿਨ-ਰੈਣਿ, ਬਿਰਹੜੇ, ਗੁਣਵੰਤੀ, ਰੁਤੀ, ਅੰਜਲੀਆਂ ਵਾਰਾਂ ਛੇ[7]

ਆਦਿ ਗ੍ਰੰਥ ਦੀ ਸੰਪਾਦਨਾ ਨਾਲ ਜਿਥੇ ਹਮੇਸ਼ਾ ਲਈ ਸਿੱਖ ਕੌਮੀਅਤ ਦੀ ਵੱਖਰੀ ਸਥਾਪਨਾ ਹੋ ਗਈ, ਉਥੇ ਲੋਕਾਂ ਨੂੰ ਉਨ੍ਹਾਂ ਦੀ ਭਾਸ਼ਾ ਵਿਚ ਲਿਖਤ ਗ੍ਰੰਥ ਵੀ ਪ੍ਰਾਪਤ ਹੋ ਗਿਆ।

## ਹਵਾਲੇ ਅਤੇ ਟਿੱਪਣੀਆਂ

1. ਡਾ. ਹਰੀ ਰਾਮ ਗੁਪਤਾ, *ਹਿਸਟਰੀ ਆਫ ਸਿੱਖ ਗੁਰੂ*, ਪੰਨਾ-96.
2. ਡਾ. ਸੁਰਜੀਤ ਸਿੰਘ, *ਹਿਸਟਰੀ ਆਫ ਦਾ ਸਿੱਖ ਗੁਰੂ*, ਪੰਨਾ-213.
3. ਖਜਾਨ ਸਿੰਘ, *ਹਿਸਟਰੀ ਆਫ ਦਾ ਸਿੱਖ ਰਿਲੀਜਨ*, ਪੰਨਾ-121.
4. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-੧੧੩੬.
5. ਡਾ. ਐਸ.ਐਸ. ਬਦੇਸ਼, *ਅਕਾਲ ਤਖਤ ਦਾ ਧਰਮ ਵਿਗਿਆਨਕ ਪਰਿਪੇਖ*, ਪੰਨਾ-12.
6. *ਉਹੀ*, ਪੰਨਾ-120.
7. ਡਾ. ਰਤਨ ਸਿੰਘ ਜੱਗੀ, *ਸ੍ਰੀ ਗੁਰੂ ਗ੍ਰੰਥ ਪਰਿਚਯ*, ਪੰਨਾ-159.

# ਗੁਰੂ ਤੇਗ ਬਹਾਦਰ ਬਾਣੀ : ਬੰਧਨ ਮੁਕਤੀ ਦਾ ਪ੍ਰਵਚਨ

ਡਾ. ਕੇਸਰ ਸਿੰਘ 'ਕੇਸਰ'

ਸ੍ਰੀ ਗੁਰੂ ਤੇਗ ਬਹਾਦਰ ਦੀ ਬਾਣੀ ਉਪਦੇਸ਼ਾਤਮਿਕ ਹੈ। ਇਸ ਵਿਚਲੇ ਉਪਦੇਸ਼ਕ ਦੀ ਆਪਣੇ ਸ੍ਰੋਤੇ ਨਾਲ ਹਮਦਰਦੀ ਕੁਝ ਇਸ ਤਰ੍ਹਾਂ ਦੀ ਹੈ, ਜਿਵੇਂ ਇਕ ਮਨੋਰੋਗੀ ਨਾਲ ਕਿਸੇ ਮਨੋਵਿਗਿਆਨੀ ਡਾਕਟਰ ਦੀ ਹੁੰਦੀ ਹੈ। ਡਾਕਟਰ ਆਪਣੇ ਮਰੀਜ਼ ਨੂੰ ਬੜੇ ਪਿਆਰ ਨਾਲ ਸਮਝਾ ਬੁਝਾ ਕੇ ਅਰੋਗ ਕਰਨ ਦੇ ਜਤਨ ਵਿਚ ਹੈ : ਕਹੁ ਨਾਨਕ ਹਰਿ ਭਜ ਮਨਾ, ਕਹੁ ਨਾਨਕ ਨਰ ਬਾਵਰੇ, ਕਹੁ ਨਾਨਕ ਸੁਨ ਰੇ ਮਨਾ, ਕਹੁ ਨਾਨਕ ਸੁਨ ਮੀਤ।

'ਨਰ ਬਾਵਰੇ', 'ਸੁਨ ਰੇ ਮਨਾ' ਤੇ 'ਸੁਨ ਮੀਤ' ਵਰਗੇ ਸੰਬੋਧਨੀ ਸ਼ਬਦਾਂ ਵਿਚ ਜੋ ਅਪਣੱਤ ਹੈ, ਉਸ ਤੋਂ ਉਪਦੇਸ਼ਕ ਦੀ ਮਹਾਨਤਾ, ਉੱਚਤਾ, ਗਿਆਨ ਤੇ ਮਾਨਸਿਕ ਸੰਤੁਲਨ ਦਾ ਵੀ ਪਤਾ ਲਗਦਾ ਹੈ ਤੇ ਸੁਣਨ ਵਾਲੇ ਦੇ ਅਗਿਆਨੀ, ਵਿਸ਼ਾਦ-ਗ੍ਰਸਤ ਤੇ ਨਿਤਾਣੇ ਆਪੇ ਦਾ ਵੀ। ਮਨ ਦੇ ਇਸ ਰੋਗ ਦੀ ਟੋਹ ਰਤਾ ਕੁ ਅੱਗੇ ਜਾ ਕੇ ਮਿਲਦੀ ਹੈ, ਜਦੋਂ 'ਨਾਨਕ' ਨਾਂ ਦਾ ਮਸੀਹਾ ਆਪਣੇ ਰੋਗੀ ਦੀ ਹਾਲਤ ਉੱਤੇ ਤਰਸ ਖਾ ਕੇ ਉਸ ਦੇ ਕਲਿਆਣ ਲਈ ਸਰਬ-ਸ਼ਕਤੀਮਾਨ (ਹਰਿ) ਅੱਗੇ ਇਉਂ ਅਰਦਾਸ ਕਰਨ ਲੱਗ ਪੈਂਦਾ ਹੈ :

> ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
> ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ (ਪੰਨਾ-੧੪੨੯)

ਰੋਗ ਇਹ ਹੈ ਕਿ ਇਕ ਬਲਹੀਣ ਮਨੁੱਖ ਦੇ ਪੈਰੀਂ ਬੇੜੀਆਂ ਪੈ ਗਈਆਂ ਹਨ। ਫਿਰ ਇਹ ਰੋਗ ਮਨ ਦਾ ਕਿਵੇਂ ਹੋਇਆ? ਕੀ ਇਸ ਦਾ ਸਾਫ ਸਿੱਧਾ ਅਰਥ ਇਹ ਨਹੀਂ ਕਿ ਕਿਰਤੀ-ਕਿਸਾਨ (ਆਰਥਿਕ ਤੌਰ 'ਤੇ ਨਿਰਬਲ) ਵਰਗ ਨੂੰ ਜਗੀਰਦਾਰ ਵਰਗ (ਆਰਥਿਕ ਤੌਰ 'ਤੇ ਬਲਵਾਨ) ਨੇ ਲੁੱਟ (ਸ਼ੋਸ਼ਣ) ਦੀਆਂ ਬੇੜੀਆਂ ਪਾਈਆਂ ਹੋਈਆਂ ਹਨ ਜਾਂ ਹਾਕਮ ਸ਼੍ਰੇਣੀ ਨੇ ਨਿਮਾਣੀ ਨਿਤਾਣੀ ਜਨਤਾ ਨੂੰ ਬੇੜੀਆਂ ਪਾ ਕੇ ਜੇਲ੍ਹਾਂ ਵਿਚ ਸੁੱਟਿਆ ਹੋਇਆ ਹੈ ਤੇ ਉਨ੍ਹਾਂ ਦੀ ਬੰਦ-ਖਲਾਸੀ ਲਈ ਇਨਕਲਾਬ (ਹਰਿ) ਨੂੰ ਬੇਨਤੀ ਕੀਤੀ ਜਾ ਰਹੀ ਹੈ ਕਿ ਤੂੰ ਇਨ੍ਹਾਂ ਗਰੀਬਾਂ ਦੀ ਉਸੇ ਤਰ੍ਹਾਂ ਸਹਾਇਤਾ ਕਰ, ਜਿਵੇਂ ਤੂੰ ਇਕ ਸਰਾਪੇ ਹੋਏ ਤੇ ਹਾਥੀ ਬਣੇ ਹੋਏ ਗੰਧਰਵ ਨੂੰ ਵਰੁਣ ਦੇ ਤਲਾਉ ਵਿਚੋਂ ਤੰਦੂਏ ਦੀ ਪਕੜ ਵਿਚੋਂ ਛੁਡਾਇਆ ਸੀ? ਨਹੀਂ ਜੀ, ਮੈਨੂੰ ਇਹ ਅਰਥ ਨਹੀਂ ਜਾਪਦਾ। ਕਿਸੇ ਕਾਵਿ-ਰਚਨਾ ਨੂੰ ਉਸ ਦੇ ਪ੍ਰਸੰਗ ਤੋਂ ਵੱਖ ਕਰਕੇ ਕੁਝ ਵੀ ਅਰਥ ਲਾਏ ਜਾ ਸਕਦੇ ਹਨ, ਪਰ ਸਹੀ ਅਰਥ ਉਹ ਹੋਣਗੇ ਜੋ ਕਵੀ ਦੀ ਸਮੁੱਚੀ ਰਚਨਾ ਦੇ ਪ੍ਰਸੰਗ ਵਿਚ ਕੀਤੇ ਜਾਣਗੇ। ਗੁਰੂ ਤੇਗ ਬਹਾਦਰ ਦੀ ਸਾਰੀ ਬਾਣੀ ਦੇ ਪਾਠ ਤੋਂ ਉਪਰਲੇ ਦੋਹਿਰੇ ਦਾ ਇਹੋ ਅਰਥ ਬਣਦਾ ਹੈ, ਕਿ ਮਨੁੱਖ ਦਾ ਮਨੋਬਲ ਜਾਂ ਆਤਮਿਕ ਬਲ ਖੀਣ ਹੋ ਗਿਆ ਹੈ ਤੇ ਉਸ ਨੂੰ ਅਨੇਕ ਪ੍ਰਕਾਰ ਦੇ ਭੈਅ ਨੇ ਘੇਰ ਲਿਆ ਹੈ।

ਗੁਰੂ ਸਾਹਿਬ ਦੀ ਬਾਣੀ ਵਿਚ ਭੈਅ-ਗ੍ਰਸਤ ਮਨੁੱਖ ਦਾ ਜੋ ਚਿੱਤਰ ਮੈਨੂੰ ਨਜ਼ਰ ਆਇਆ ਹੈ, ਉਹ ਇਕ ਵਿਅਕਤੀ (ਜਾਂ ਵਰਗ ਸੀਮਿਤ ਵਿਅਕਤੀ) ਦਾ ਨਹੀਂ, ਸਗੋਂ ਸਰਬ-ਸਾਧਾਰਣ ਮਨੁੱਖ (The man) ਜਾਂ ਪ੍ਰਾਣੀ ਦਾ ਹੈ। ਉਸ ਦੀ ਬਲਹੀਨਤਾ, ਗੁਰੂ ਸਾਹਿਬ ਦੀ ਦ੍ਰਿਸ਼ਟੀ ਵਿਚ, ਕੇਵਲ ਇਕ ਮਾਨਸਿਕ ਸਮੱਸਿਆ ਹੈ, ਜੋ ਉਸ ਦੇ ਪ੍ਰਕ੍ਰਿਤੀ ਨਾਲੋਂ ਜਾਂ ਆਪਣੇ ਮੂਲ ਆਪੇ ਨਾਲੋਂ ਨਿਖੜ ਜਾਣ ਸਦਕਾ ਪੈਦਾ ਹੋਈ ਹੈ। ਉਸ ਦਾ ਸੰਕਟ ਧਾਰਮਿਕ ਵਿਜੋਗ (Religious alienation) ਦਾ ਸੰਕਟ ਹੈ। ਪਰ ਇਸ ਦਾ ਅਰਥ ਇਹ ਨਹੀਂ ਕਿ ਗੁਰੂ ਸਾਹਿਬ ਆਪਣੇ ਸਮੇਂ ਦੀ ਸਮਾਜਕ ਹਾਲਤ ਤੋਂ ਬੇਮੁੱਖ ਸਨ ਅਤੇ ਉਸ ਵੇਲੇ ਦੇ ਕਿਸੇ ਵਰਗ ਦਾ ਚਿੱਤਰ ਉਨ੍ਹਾਂ ਦੀ ਬਾਣੀ ਵਿਚੋਂ ਮਿਲਦਾ ਹੀ ਨਹੀਂ। ਮਿਲਦਾ ਹੈ, ਪਰ ਇਹ ਚਿੱਤਰ ਉਸ ਵੇਲੇ ਦੇ ਉਨ੍ਹਾਂ ਕਰਮਚਾਰੀਆਂ, ਪੁਜਾਰੀਆਂ, ਪ੍ਰਚਾਰਕਾਂ,

ਗਿਆਨੀਆਂ ਤੇ ਬੁੱਧੀ-ਜੀਵੀਆਂ ਦਾ ਹੈ, ਜਿਹੜੇ ਇਕ ਪਾਸੇ ਤਾਂ ਆਪਣੇ ਪੰਡਤਾਊਪੁਣੇ ਦੇ ਹੰਕਾਰ ਵਿਚ ਆਮ ਲੋਕਾਂ ਨਾਲੋਂ ਨਿਖੜ ਗਏ ਸਨ ਤੇ ਦੂਜੇ ਪਾਸੇ ਮੁਗ਼ਲ ਸਾਮਰਾਜ ਦੇ ਬਸਤੀਵਾਦੀ ਦਾਬੇ ਅਤੇ ਮਜ਼੍ਹਬੀ ਕੱਟੜਤਾ ਦਾ ਸ਼ਿਕਾਰ ਹੋ ਕੇ ਜਾਂ ਤਾਂ ਰਾਜ ਸੱਤਾ ਨਾਲੋਂ ਬਿਲਕੁੱਲ ਟੁੱਟ ਗਏ ਸਨ ਤੇ ਜਾਂ ਫਿਰ ਝੋਲੀ ਚੁੱਕ ਬਣ ਗਏ ਸਨ। ਭਾਰਤੀ ਬ੍ਰਾਹਮਣ (ਅਖੌਤੀ ਬੁੱਧੀਜੀਵੀ) ਸ਼ਾਇਦ ਸੰਪਤੀ ਰਹਿਤ ਹੋਣ ਕਰ ਕੇ ਉਂਜ ਤਾਂ ਹਮੇਸ਼ਾਂ ਹੀ ਚੁਸਤੀ-ਚਲਾਕੀ ਤੋਂ ਕੰਮ ਲੈਂਦਾ ਰਿਹਾ ਹੈ, ਪਰ ਗੁਰੂ ਸਾਹਿਬ ਦੇ ਵੇਲੇ ਤਾਂ ਇਸ ਗ਼ਰੀਬ ਦੀ ਹਾਲਤ ਬਹੁਤ ਹੀ ਤਰਸਯੋਗ ਸੀ।

1. ਲੋਭ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥ (ਪੰਨਾ-੪੧੧)

2. ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥ (ਪੰਨਾ-੮੪੬)
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥

3. ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥ (ਪੰਨਾ-੬੩੩)

4. ਜਾਨ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ ॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥ (ਪੰਨਾ-੭੨੭)

ਇਨ੍ਹਾਂ ਸਤਰਾਂ ਦਾ ਪਾਠ ਕਰਦੇ ਸਮੇਂ ਮੈਂ ਆਪਣੇ ਆਪ ਨੂੰ ਪੁੱਛਦਾ ਰਿਹਾ ਹਾਂ "ਇਹ ਕੌਣ ਹੈ ਜੋ ਧਨ ਦੇ ਲਾਲਚ ਵਿਚ, ਸੁਖੀ ਹੋਣ ਦੀ ਲਾਲਸਾ ਵਿਚ, ਕੁੱਤੇ ਵਾਂਗ ਦਰ-ਦਰ ਭਟਕਦਾ, ਹਰ ਕਿਸੇ ਦੇ ਪੈਰ ਚੱਟਦਾ, ਪੂਛ ਹਿਲਾਉਂਦਾ, ਦੁਖੀ ਹੁੰਦਾ ਤੇ ਜੱਗ-ਹਸਾਈ ਦਾ ਕੇਂਦਰ ਬਣਿਆ ਆਪਣੇ ਮਨੁੱਖੀ ਜਨਮ ਨੂੰ ਬੇਅਰਥ ਗੁਆ ਰਿਹਾ ਹੈ? ਇਹ ਕੌਣ ਹੈ ਜੋ ਚੁਸਤੀਆਂ ਚਾਲਾਕੀਆਂ ਨਾਲ ਸਿੱਧੇ ਸਾਦੇ ਲੋਕਾਂ ਨੂੰ ਠਗ ਕੇ ਆਪਣਾ ਪੇਟ ਪਾਲਦਾ ਹੈ ਤੇ ਅੰਦਰੋਂ ਕੁੱਤੇ ਦੀ ਪੂਛ ਵਾਂਗ ਵਿੰਗਾ ਹੈ ਤੇ ਜਿਸ ਉੱਤੇ ਕੋਈ ਸਿੱਖਿਆ ਅਸਰ ਨਹੀਂ ਕਰਦੀ? ਇਹ ਕੌਣ ਹੈ ਜੋ ਝੂਠ ਨੂੰ ਸੱਚ ਬਣਾ-ਬਣਾ ਕੇ ਆਪਣਾ ਪੇਟ ਭਰਦਾ ਹੈ ਤੇ ਪਸ਼ੂ ਵਾਂਗ ਸੁੱਤਾ ਰਹਿੰਦਾ ਹੈ? ਇਹ ਕੌਣ ਹੈ ਜੋ ਜਾਣ ਬੁੱਝ ਕੇ ਆਪਣਾ ਕੰਮ ਵਿਗਾੜਦਾ ਹੈ, ਪਾਪ ਕਰਨ ਲੱਗਿਆਂ ਸੰਕੋਚ ਨਹੀਂ ਕਰਦਾ ਤੇ ਹੰਕਾਰ ਵਿਚ ਰਹਿੰਦਾ ਹੈ।"

ਅੱਜ ਵੀ ਮੈਨੂੰ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਆਪਣੇ ਅੰਦਰੋਂ ਇਹੋ ਮਿਲਦਾ ਹੈ, "ਇਹ ਮੈਂ ਹਾਂ–ਮੈਂ ਜੋ ਇਕ ਪ੍ਰੋਫੈਸਰ, ਮਾਸਟਰ, ਅਧਿਆਪਕ, ਡਾਕਟਰ, ਲੈਕਚਰਰ, ਵਕੀਲ, ਅਫ਼ਸਰ ਅਰਥਾਤ ਮੱਧ ਤਬਕੇ ਦਾ ਇਕ ਵਿਅਕਤੀ ਹਾਂ, ਤੇ ਜਿਸ ਦਾ ਕੰਮ ਹੈ, ਆਪਣੇ ਦੇਸ਼ ਦੀ 75 ਫ਼ੀਸਦੀ ਅਨਪੜ੍ਹ, ਅਧਪੜ੍ਹ, ਅਗਿਆਨੀ, ਅੰਧੀ ਰਈਅਤ ਨੂੰ ਬੁੱਧੂ ਬਣਾਉਣਾ, ਡਰਾਉਣਾ, ਧਮਕਾਉਣਾ ਤੇ ਆਪਣੇ ਤੋਂ ਹੇਠਲੇ ਕਰਮਚਾਰੀਆਂ ਨੂੰ ਦਬਾਉਣਾ ਤੇ ਆਪ ਤੋਂ ਉਪਰਲਿਆਂ ਤੋਂ ਦਬ ਕੇ ਰਹਿਣਾ। ਇਸ ਨਾਲ ਆਮ ਜਨਤਾ ਦਾ ਤਾਂ ਜੋ ਕੁਝ ਵਿਗੜਦਾ ਹੈ, ਵਿਗੜਦਾ ਹੀ ਹੈ, ਪਰ ਮੈਂ ਆਪ ਆਪਣੀ ਸ਼ਕਤੀ ਤੋਂ ਪਿੱਠ ਮੋੜ ਕੇ, ਆਪਣੇ ਮੂਲ ਆਪੇ ਤੋਂ ਟੁੱਟ ਕੇ ਇਕੱਲਤਾ ਵਿਚ ਗੁੰਮਿਆਂ ਹਰ ਸਮੇਂ ਡਰ, ਭੈ, ਤ੍ਰਾਸ, ਸ਼ੰਕੇ ਤੇ ਵਿਸ਼ਾਦ ਦੇ ਬੰਧਨ ਹੰਢਾਉਂਦਾ ਹਾਂ।"

ਇਸ ਤਰ੍ਹਾਂ ਇਹ ਬਾਣੀ ਉਸ ਸਮੇਂ ਦੇ ਅਖੌਤੀ ਬੁੱਧੀਜੀਵੀਆਂ ਦਾ ਇਕ ਚਿੱਤਰ ਪੇਸ਼ ਕਰਦੀ ਹੈ ਤੇ ਅੱਜ ਦੇ ਯੁੱਗ ਵਿਚ ਵੀ ਇਹ ਚਿੱਤਰ ਇਸ ਦੀ ਸਮਾਜਕ ਸਾਰਥਿਕਤਾ (ਇਸ ਬਾਣੀ ਦੀ ਅਧਿਆਤਮਿਕ ਸਾਰਥਿਕਤਾ ਦੀ ਗੱਲ ਕਰਨੀ ਮੇਰੇ ਵਸ ਤੋਂ ਬਾਹਰ ਹੈ) ਦਾ ਜ਼ਿੰਮੇਵਾਰ ਹੈ। ਬੁੱਧੀਜੀਵੀ (ਗਿਆਨੀ) ਨਾਲ ਮੈਂ 'ਅਖੌਤੀ' ਵਿਸ਼ੇਸ਼ਣ ਦੀ ਵਰਤੋਂ ਕਰ ਰਿਹਾ ਹਾਂ ਕਿਉਂਕਿ ਗੁਰੂ ਸਾਹਿਬ ਨੇ ਕੇਵਲ ਅਖੌਤੀ ਗਿਆਨੀਆਂ ਦਾ ਚਿੱਤਰ ਹੀ ਪੇਸ਼ ਨਹੀਂ ਕੀਤਾ, ਸਗੋਂ ਅਸਲ ਗਿਆਨੀ ਦੀ ਪਰਿਭਾਸ਼ਾ ਵੀ ਆਪ ਹੀ ਨਿਸ਼ਚਿਤ ਕਰ ਦਿੱਤੀ ਹੈ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨੁ ਰੇ ਮਨਾ ਗਿਆਨੀ ਤਾਹਿ ਬਖਾਨਿ ॥ (ਪੰਨਾ-੧੪੨੭)

(ਗਿਆਨੀ ਉਹ ਹੈ, ਜੋ ਨਾ ਕਿਸੇ ਨੂੰ ਡਰਾਉਂਦਾ ਹੈ ਤੇ ਨਾ ਕਿਸੇ ਤੋਂ ਡਰਦਾ ਹੈ, ਅਰਥਾਤ ਜੋ ਨਾ ਹੇਠਲਿਆਂ ਨੂੰ ਡਰਾਉਂਦਾ ਹੈ ਤੇ ਨਾ ਉਪਰਲਿਆਂ ਤੋਂ ਡਰਦਾ ਹੈ)

ਉਪਰੋਕਤ ਚਰਚਾ ਦੇ ਪ੍ਰਸੰਗ ਵਿਚ ਇਸ ਸਲੋਕ ਦਾ ਭਾਵ-ਅਰਥ ਇਹ ਲਿਆ ਜਾ ਸਕਦਾ ਹੈ ਕਿ ਮੱਧ ਤਬਕਿਆਂ ਦੇ ਵਿਅਕਤੀ ਜੇ ਆਮ ਲੋਕ-ਸਮੂਹ ਨਾਲ ਜੁੜ ਜਾਣ ਤਾਂ ਉਨ੍ਹਾਂ ਦੀ ਇਕੱਲਤਾ (alienation) ਖ਼ਤਮ ਹੋ ਜਾਵੇਗੀ ਅਤੇ ਉਹ ਨਿਰਭੈਅ ਅਤੇ ਬਲਵਾਨ ਹੋ ਜਾਣਗੇ। ਪਰ ਸਵਾਲ ਇਹ ਹੈ ਕਿ ਜੇ ਉਹ ਉਪਰਲੀ ਸ਼੍ਰੇਣੀ ਜਾਂ ਹਾਕਮ ਵਰਗ ਨਾਲ ਜਾ ਜੁੜਨ ਕੀ ਫੇਰ ਵੀ ਉਨ੍ਹਾਂ ਦੀ ਇਕੱਲਤਾ, ਭੈਅ, ਤ੍ਰਾਸ ਤੇ ਨਿਰਬਲਤਾ ਮਿਟ ਸਕਦੀ ਹੈ? ਹਾਂ, ਮਿਟ ਸਕਦੀ ਹੈ, ਪਰ ਨਹੀਂ ਵੀ ਮਿਟ ਸਕਦੀ ਕਿਉਂਕਿ ਇਕ ਤਾਂ ਉਨ੍ਹਾਂ ਦੀ ਆਰਥਿਕ ਤੇ ਰਾਜਨੀਤਿਕ ਸਥਿਤੀ ਅਜਿਹੀ ਹੈ ਕਿ ਉਹ ਉਪਰਲੇ ਵਰਗ ਦੇ ਬਰਾਬਰ ਨਹੀਂ ਹੋ ਸਕਦੇ, ਉਸ ਵਰਗ ਦੇ ਨੇੜੇ ਹੋ ਕੇ ਵੀ ਉਹ ਉਸ ਦੇ ਝੋਲੀ-ਝੁੱਕ ਹੀ ਰਹਿਣਗੇ, ਅਸਲੀਅਤ ਵਿਚ ਨੇੜੇ ਨਹੀਂ ਹੋਣਗੇ। ਦੂਜੇ, ਉਪਰਲੇ ਵਰਗ (ਉਸ ਸਮੇਂ ਜਗੀਰਦਾਰ ਅਤੇ ਹਾਕਮ ਵਰਗ ਅੱਜ ਦੇ ਸਮੇਂ ਸਰਮਾਇਦਾਰ ਤੇ ਹਾਕਮ ਵਰਗ) ਨਾਲ ਜੁੜ ਕੇ ਉਹ 'ਭੈ ਕਾਹੂ ਕੋ ਦੇਤ ਨਹਿ' ਵਾਲੀ ਸ਼ਰਤ ਪੂਰੀ ਨਹੀਂ ਕਰ ਸਕਣਗੇ, ਹੇਠਲਿਆਂ ਨੂੰ ਸਗੋਂ ਹੋਰ ਡਰਾਉਣਗੇ।

ਇਕ ਦੋਸਤ ਕਹਿੰਦਾ ਹੈ ਕਿ ਇਹ ਤਾਂ ਠੀਕ ਹੈ ਕਿ ਮੱਧ ਤਬਕੇ ਦਾ ਕੋਈ ਵਿਅਕਤੀ ਧਨ ਦਾ ਲਾਲਚ ਤਿਆਗ ਕੇ ਤੇ ਹੇਠਲੇ ਵਰਗ (ਮਜ਼ਦੂਰ ਆਦਿ) ਦੇ ਬਰਾਬਰ ਹੋ ਕੇ, ਸਮੂਹ ਵਿਚ ਰਲ ਕੇ ਵਧੇਰੇ ਸ਼ਕਤੀਸ਼ਾਲੀ ਤੇ ਨਿਰਭੈਅ ਹੋ ਜਾਵੇਗਾ, ਪਰ ਫੇਰ ਉਹ ਉਪਰਲੇ ਵਰਗ ਨੂੰ ਡਰਾਉਣ ਲੱਗ ਜਾਵੇਗਾ, ਉਸ ਦੀ ਗੱਲ ਦਾ ਮੋੜ ਦੇਣ ਲਈ ਜਦੋਂ ਮੈਂ ਮੁੜ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਇਕਾਗਰ ਅਧਿਐਨ ਦੀ ਓਟ ਲੈਂਦਾ ਹਾਂ, ਤਾਂ ਮੈਨੂੰ ਜਾਪਦਾ ਹੈ ਕਿ ਗੁਰੂ ਸਾਹਿਬ ਦੀ ਬਾਣੀ ਵਿਚਲੇ 'ਭੈ' ਤੇ 'ਗਿਆਨ' ਅਤੇ 'ਬੰਧਨ' ਤੇ 'ਬਲ' ਦੇ ਸੰਕਲਪਾਂ ਨੂੰ ਸਮਝਣ ਲਈ ਸਮਾਜ-ਵਿਗਿਆਨ ਵਿਧੀਆਂ ਨਾਲੋਂ ਮਨੋਵਿਗਿਆਨ ਵਿਧੀਆਂ ਸ਼ਾਇਦ ਵਧੇਰੇ ਸਹਾਇਕ ਹੋ ਸਕਦੀਆਂ ਹਨ। ਇਸ ਗੱਲੋਂ ਮੈਂ ਚੇਤੰਨ ਹਾਂ ਕਿ ਮਨੋਵਿਗਿਆਨ ਨੂੰ ਵੀ ਸਮਾਜ-ਵਿਗਿਆਨ ਤੋਂ ਅਲਹਿਦਾ ਕਰਕੇ ਲਾਗੂ ਨਹੀਂ ਕੀਤਾ ਜਾ ਸਕਦਾ। ਮਨੋਵਿਗਿਆਨੀਆਂ (ਫ਼ਰਾਇਡ ਆਦਿ) ਤੇ ਮਨੋਵਿਗਿਆਨੀ ਸਾਹਿਤ-ਆਲੋਚਕਾਂ (ਅਰਸਤੂ, ਆਈ.ਏ. ਰਿਚਰਡਜ਼ ਆਦਿ) ਨੇ 'ਭੈ' ਨੂੰ ਕੁੰਠਾ (supression) ਤੇ 'ਬਲ' ਨੂੰ ਮਨੋਬਲ ਜਾਂ ਮਨੋਬਿਰਤੀਆਂ ਦੇ ਸੰਤੁਲਨ ਦਾ ਨਾਂ ਦਿੱਤਾ ਹੈ, ਤਾਂ ਸਮਾਜ ਵਿਗਿਆਨੀਆਂ ਨੇ ਵੀ 'ਬਲ' ਨੂੰ ਮਨੋਰਥ ਜਾਂ ਮਨੋਬਿਰਤੀਆਂ ਦੇ ਸੰਤੁਲਨ ਦਾ ਨਾਂ ਦਿੱਤਾ ਹੈ। ਸਮਾਜ ਵਿਗਿਆਨੀਆਂ ਨੇ 'ਬਲ' (power) ਨੂੰ ਇਕ ਬੁਨਿਆਦੀ ਸੰਕਲਪ ਵਜੋਂ ਸਮਝਿਆ-ਵਿਚਾਰਿਆ ਹੈ ਤੇ ਬ੍ਰਟਰੰਡ ਰਸਲ ਦੇ ਸ਼ਬਦਾਂ ਵਿਚ 'ਬਲ' ਦੇ ਸੰਕਲਪ ਦਾ ਸਮਾਜ ਵਿਗਿਆਨ ਵਿਚ ਉਹੀ ਅਰਥ ਹੈ, ਜੋ ਭੌਤਿਕ ਵਿਗਿਆਨ ਵਿਚ ਊਰਜਾ (energy) ਜਾਂ ਸ਼ਕਤੀ ਦਾ। ਊਰਜਾ ਵਾਂਗ ਹੀ ਬਲ ਦੇ ਵੀ ਕਈ ਰੂਪ ਹੋ ਸਕਦੇ ਹਨ। ਜਿਵੇਂ ਦੌਲਤ, ਹਥਿਆਰ, ਰਾਜਸੱਤਾ ਤੇ ਪ੍ਰਾਪੇਗੰਡਾ।[1]

ਪਰ ਗੁਰੂ ਸਾਹਿਬ ਦਾਂ 'ਬਲ' ਦਾ ਸੰਕਲਪ ਨਾ ਦੌਲਤ (ਸੰਪਤੀਬਲ) ਦਾ ਹੈ, ਨਾ ਹਥਿਆਰਾਂ ਤੇ ਰਾਜਸੱਤਾ (ਬਾਹੂ ਬਲ) ਦਾ ਤੇ ਨਾ ਹੀ ਪ੍ਰਾਪੇਗੰਡੇ (ਬੁੱਧ ਬਲ) ਦਾ। ਉਨ੍ਹਾਂ ਦਾ ਸੰਕਲਪ ਅਜਿਹੇ ਆਤਮਬਲ (ਮਨੋਬਲ) ਦਾ ਹੈ, ਜੋ ਤਪ ਤੇ ਤਿਆਗ ਵਿਚੋਂ ਉਤਪੰਨ ਹੁੰਦਾ ਹੈ। ਇਸ ਦਾ ਪ੍ਰਮਾਣ ਇਹ ਹੈ ਕਿ ਉਨ੍ਹਾਂ ਦੀ ਬਾਣੀ ਵਿਚ 'ਸੰਪਤੀ-ਬਲ', 'ਬਾਹੂ ਬਲ' ਤੇ ਮਨੋਬਲ-ਰਹਿਤ 'ਬੁੱਧ ਬਲ' (ਨਿਰੇ ਗਿਆਨ ਜਾਂ ਅਖੌਤੀ ਗਿਆਨ) ਦਾ ਭਰਪੂਰ ਖੰਡਨ ਹੋਇਆ ਹੈ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਇਹ ਤਿੰਨੇ ਕਿਸਮ ਦਾ ਬਲ ਅਸਲ ਵਿਚ ਮਨੁੱਖ ਦੀ ਸ਼ਕਤੀ ਨਹੀਂ, ਸਗੋਂ ਉਸ ਦਾ ਬੰਧਨ ਹੈ। ਸ਼ਕਤੀ ਉਹ ਹੈ ਜੋ ਬੰਦੇ ਨੂੰ ਬੰਧਨ-ਮੁਕਤ ਕਰੇ, ਪਰ ਮਾਇਆ ਦਾ ਮੋਹ, ਬਾਹਾਂ ਦਾ ਗਰਵ ਤੇ ਬੁੱਧੀ ਦਾ ਹੰਕਾਰ ਤਾਂ ਆਪ ਅਜਿਹੇ ਬੰਧਨ ਹਨ, ਜਿਨ੍ਹਾਂ ਦੀ ਸ਼ਕਤੀ ਦੇ ਭਰਮ ਵਿਚ ਮਨੁੱਖ ਸਗੋਂ ਇਨ੍ਹਾਂ ਦਾ ਗੁਲਾਮ ਹੋ ਗਿਆ ਹੈ।

ਸੰਪਤੀ-ਬਲ ਦੇ ਦਾਸਾਂ ਲਈ ਗੁਰੂ ਸਾਹਿਬ ਦਾ ਉਪਦੇਸ਼ ਹੈ :

1. ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
   ਕੋਟਨ ਮਹਿ ਨਾਨਕ ਕੋਊ ਨਾਰਾਇਣ ਜਿਹ ਚੀਤਿ ॥ (ਪੰਨਾ-੧੪੨੭)

2. ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥ (ਪੰਨਾ-੧੪੨੭)

3. ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨਿ ਬਿਰਥਾ ਜਨਮੁ ਸਿਰਾਨ ॥ (ਪੰਨਾ-੧੪੨੭)

4. ਮਨੁ ਮਾਇਆ ਮੈਂ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥ (ਪੰਨਾ-੧੪੨੭)

5. ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥
ਨਾਨਕ ਮੂਰਤਿ ਚਿਤ੍ਰ ਜਿਉ ਛਾਡਤਿ ਨਾਹਿਨ ਭੀਤਿ ॥ (ਪੰਨਾ-੧੪੨੮)

6. ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥ (ਪੰਨਾ-੭੦੨)

ਆਪਣੇ ਬਾਹੂ ਬਲ ਤੇ ਸਾਕਾਂ ਸੰਬੰਧੀਆਂ ਦੀ ਸਰੀਰਕ ਸ਼ਕਤੀ ਦਾ ਗਰਵ ਕਰਨ ਵਾਲਿਆਂ ਨੂੰ ਸਮਝਾਓਂਦਿਆਂ ਕਿਹਾ ਗਿਆ ਹੈ :

1. ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤ ॥ (ਪੰਨਾ-੧੪੨੮)

2. ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨਿ ਮਾਹਿ ॥ (ਪੰਨਾ-੧੪੨੮)

3. ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥ (ਪੰਨਾ-੧੪੨੮)

4. ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥ (ਪੰਨਾ-੧੪੨੯)

5. ਜਗਤ ਮੈ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥ (ਪੰਨਾ-੫੩੬)

ਬੁੱਧ-ਬਲ ਨਾਲ ਠੱਗੀਆਂ-ਠੋਰੀਆਂ ਕਰਨ ਵਾਲੇ ਨੂੰ ਤਾਂ ਗੁਰੂ ਸਾਹਿਬ ਜਿਵੇਂ ਕਹਿ ਰਹੇ ਹੋਣ-ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ।

1. ਜਤਨ ਬਹੁਤ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥ (ਪੰਨਾ-੧੪੨੮)

2. ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥ (ਪੰਨਾ-੧੪੨੮)

ਉਪਰ ਦਿੱਤੇ ਹਵਾਲਿਆਂ ਦੇ ਜਿੱਥੇ ਨਿਰੋਲ ਸਮਾਜ-ਵਿਗਿਆਨਕ ਪਹੁੰਚ ਵਾਲੇ ਚਿੰਤਕ ਇਹ ਅਰਥ ਕਰਨਗੇ ਕਿ ਗੁਰੂ ਸਾਹਿਬ ਦੀ ਬਾਣੀ ਵਿਚ 'ਦੌਲਤ', 'ਸਰੀਰਕ ਬਲ' ਤੇ 'ਖੋਟੀ ਮੱਤ' ਦਾ ਖੰਡਨ ਟੇਢੇ ਢੰਗ ਨਾਲ ਦੌਲਤਮੰਦ ਤੇ ਹਾਕਮ ਸ਼੍ਰੇਣੀ ਦਾ ਹੀ ਖੰਡਨ ਹੈ, ਉੱਥੇ ਨਿਰੋਲ ਅਧਿਆਤਮਿਕ (ਧਾਰਮਿਕ, ਰਹੱਸਵਾਦੀ) ਵਿਚਾਰਧਾਰਾਵਾਂ ਨੂੰ ਅਪਨਾਉਣ ਵਾਲੇ ਵਿਦਵਾਨ ਇਹ ਕਹਿਣਗੇ ਕਿ ਗੁਰੂ ਸਾਹਿਬ ਨੇ ਸੰਸਾਰ ਨੂੰ ਸੁਪਨਾ, ਜਗਤ ਨੂੰ ਮਾਇਆ, ਸਰੀਰ ਨੂੰ ਛਿਣਭੰਗਰ, ਦੌਲਤ ਨੂੰ ਪਰਾਈ ਵਸਤ (ਇਨ ਮੈ ਕਛੁ ਤੇਰੋ ਨਹੀ) ਤੇ 'ਥਿਰ ਕਿਛ ਨਹੀ' ਕਹਿ ਕੇ ਮਨੁੱਖ ਨੂੰ ਮੌਤ ਯਾਦ ਕਰਵਾਈ ਹੈ ਤੇ ਜਮਾਂ ਦਾ ਡਰ ਦੇ ਕੇ ਉਸ ਨੂੰ ਨੇਕੀ ਤੇ ਰੱਬ ਦੀ ਬੰਦਗੀ ਲਈ ਪ੍ਰੇਰਿਆ ਹੈ। ਪਰ ਇਹ ਦੋਵੇਂ ਮੱਤ ਆਪੋ ਆਪਣੀ ਥਾਂ ਠੀਕ ਹੁੰਦੇ ਹੋਏ ਵੀ, ਗ਼ਲਤ ਹਨ ਕਿਉਂਕਿ ਦੋਹਾਂ ਤਰ੍ਹਾਂ ਦੇ ਵਿਚਾਰਕਾਂ ਨੇ ਗੁਰੂ ਸਾਹਿਬ ਦੇ ਉਪਦੇਸ਼ ਦੀ ਸਮੁੱਚਤਾ ਨੂੰ ਅਣਡਿੱਠ ਕਰ ਦਿੱਤਾ। ਮੈਂ ਇਸ ਸਮੁੱਚਤਾ ਨੂੰ ਪਕੜਨ

ਦਾ ਦਾਅਵਾ ਨਹੀਂ ਕਰਦਾ, ਪਰ ਇਸ ਨੂੰ ਪਛਾਨਣ ਦਾ ਉਪਰਾਲਾ ਜ਼ਰੂਰ ਕਰ ਰਿਹਾ ਹਾਂ ਅਤੇ ਜਿਵੇਂ ਇਸ ਲੇਖ ਦੇ ਆਰੰਭ ਵਿਚ ਹੀ ਸਮਾਜ ਵਿਗਿਆਨਕ ਪਹੁੰਚ ਨਾਲ ਆਪਣੀ ਅਸਹਿਮਤੀ ਪ੍ਰਗਟ ਕਰ ਆਇਆ ਹਾਂ, ਉਸ ਤਰ੍ਹਾਂ 'ਜਮਾਂ ਦੇ ਡਰ' ਦਾ ਸਿਧਾਂਤ ਲਾਗੂ ਕਰਨ ਵਾਲੇ ਬਜ਼ੁਰਗਾਂ ਨੂੰ ਵੀ ਮੇਰੀ ਬੇਨਤੀ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚੋਂ ਬੋਲਦੇ ਉਪਦੇਸ਼ਕ ਦੇ ਸਾਹਮਣੇ ਪ੍ਰਮੁੱਖ ਸਮੱਸਿਆ ਹੈ : ਮਨੁੱਖ ਦਾ ਬੰਧਨ, ਭੈਅ, ਡਰ ਜਾਂ ਤ੍ਰਾਸ ਅਤੇ ਇਸ ਤ੍ਰਾਸ ਵਿਚ 'ਜਮ ਦਾ ਤ੍ਰਾਸ' ਵੀ ਸ਼ਾਮਲ ਹੈ :

ਪ੍ਰਾਨੀ ਕਉਨੁ ਉਪਾਉ ਕਰੈ ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸ ਹਰੈ ॥

(ਪੰਨਾ-੬੩੨)

ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥
ਭੈ ਮਰਬੇ ਕੋ ਬਿਸਰਤ ਨਾਹਿਨਿ ਤਿਹ ਚਿੰਤਾ ਤਨੁ ਜਾਰਾ ॥ (ਪੰਨਾ-੭੦੩)

ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥ (ਪੰਨਾ-੧੪੨੭)

ਸਮਾਜ ਵਿਗਿਆਨੀ ਚਿੰਤਕ ਵੀ ਨੋਟ ਕਰਨ ਕਿ ਇਹ ਜਮਾਂ ਦਾ ਤ੍ਰਾਸ ਕੇਵਲ ਉਪਰਲੀ ਜਾਂ ਹੇਠਲੀ ਸ੍ਰੇਣੀ ਦਾ ਤ੍ਰਾਸ ਨਹੀਂ। ਅਰਥਾਤ ਇਹ ਕੇਵਲ ਸੰਸਕ੍ਰਿਤੀ-ਮੂਲਕ ਵਿਅਕਤੀ (Individual) ਦੀ ਸਮੱਸਿਆ ਨਹੀਂ, ਸਗੋਂ ਪ੍ਰਕਿਰਤੀ-ਮੂਲਕ ਪ੍ਰਾਨੀ (being) ਦੀ ਸਮੱਸਿਆ ਵੀ ਹੈ। ਇਹ ਆਪਣੀ ਸਰੀਰਕ ਹੋਂਦ (existence) ਦੇ ਬਿਨਸ ਜਾਣ ਦਾ ਭੈਅ ਹੈ।

ਸਾਫ਼ ਹੈ ਕਿ ਗੁਰੂ ਸਾਹਿਬ ਦੀ ਬਾਣੀ ਦਾ ਮਨੋਰਥ ਪਹਿਲੋਂ ਹੀ ਮੌਤ ਦੇ ਭੈਅ ਵਿਚ ਗ੍ਰਸੇ ਮਾਨਵ ਨੂੰ ਮੌਤ ਦਾ ਡਰ ਦੇ ਕੇ ਹੋਰ ਭੈਭੀਤ ਕਰਨਾ ਨਹੀਂ, ਸਗੋਂ ਉਸ ਨੂੰ ਰਾਮ ਦੀ ਭਗਤੀ ਜਾਂ ਹਰੀ ਦੇ ਭਜਨ ਦੁਆਰਾ ਬਲ ਪ੍ਰਾਪਤ ਕਰਨ ਦਾ ਉਪਦੇਸ਼ ਦੇ ਕੇ ਮੌਤ ਦੇ ਭੈਅ ਤੋਂ ਵੀ ਮੁਕਤ ਕਰਨਾ ਹੈ। ਪਰ ਉਨ੍ਹਾਂ ਲਈ ਇਹ ਸਮੱਸਿਆ ਵੀ ਨਿਰੋਲ ਅਧਿਆਤਮਿਕ (Spiritual) ਨਹੀਂ, ਸਗੋਂ ਸਰੀਰਕ (Physical) ਜਾਂ ਮਾਨਸਿਕ ਹੈ (ਸਰੀਰਕ ਅਤੇ ਮਾਨਸਿਕ ਦੇ ਵਿਚਕਾਰ 'ਜਾਂ' ਦੀ ਵਰਤੋਂ ਮੈਂ ਜਾਣ ਬੁੱਝ ਕੇ ਕੀਤੀ ਹੈ ਕਿਉਂਕਿ ਮੈਂ ਮਨ ਨੂੰ ਸਰੀਰ ਨਾਲੋਂ ਅਲਿੱਖੜ ਮੰਨਦਾ ਹਾਂ।) ਗੁਰੂ ਸਾਹਿਬ ਦੀ ਬਾਣੀ ਵਿਚ ਤ੍ਰਾਸ ਵਰਗੀ ਨਕਾਰਕ (negative) ਸ਼ਕਤੀ ਦਾ ਤੇ ਰਾਮ, ਬ੍ਰਹਮ ਨਿਰੰਜਨ, ਗੋਬਿੰਦ ਤੇ ਬਲ ਜਿਹੀ ਸਕਾਰਕ (Positive) ਸ਼ਕਤੀ ਦਾ ਵੀ ਨਿਵਾਸ ਸਥਾਨ ਮਨ ਨੂੰ ਹੀ ਦੱਸਿਆ ਗਿਆ ਹੈ। ਉਨ੍ਹਾਂ ਦਾ ਇਕੋ ਸ਼ਬਦ ਵਿਚ ਤ੍ਰਾਸ ਤੇ ਨਿਰੰਜਨ ਦਾ ਵਾਸ ਇਕੋ ਮਨ ਵਿਚ ਇਕੋ ਸਮੇਂ ਵੇਖਿਆ ਜਾ ਸਕਦਾ ਹੈ :

ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ ॥

ਕੀਏ ਉਪਾਵ ਮੁਕਤਿ ਕੇ ਕਾਰਨਿ ਦਹਿ ਦਿਸਿ ਕਉ ਉਠਿ ਧਾਇਆ ॥
ਘਟਿ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥ (ਪੰਨਾ-੭੦੩)

ਗੁਰੂ ਦੀ ਬਾਣੀ ਦਾ ਸੱਚ ਅਜਿਹੇ ਵਿਰੋਧਾਂ ਦੀ ਏਕਤਾ (unity of opposites) ਤੇ ਇਨ੍ਹਾਂ ਵਿਰੋਧਾਂ ਦੇ ਦਵੰਦ ਦਾ ਸੱਚ ਹੈ। ਇਸ ਸੱਚ ਨੂੰ ਸਮਝਿਆਂ ਹੀ ਆਪੇ ਦੀ (ਆਪਣੇ ਮਨ ਦੀ) ਸੋਝੀ ਹੋ ਸਕਦੀ ਹੈ ਤੇ ਆਪੇ ਦੀ ਸੋਝੀ ਹੋਣ ਨਾਲ ਹੀ ਭਰਮ ਦੇ ਜਾਲੇ ਲਹਿ ਸਕਦੇ ਹਨ :

ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ (ਪੰਨਾ-੬੮੪)

ਜਿਵੇਂ ਪਹਿਲਾਂ ਹੀ ਕਿਹਾ ਜਾ ਚੁੱਕਾ ਹੈ, ਇਹ 'ਭ੍ਰਮ ਕੀ ਕਾਈ' ਗੁਰੂ ਸਾਹਿਬ ਦੇ ਸ਼ਬਦਾਂ ਵਿਚ ਮੋਹ, ਮਮਤਾ, ਲੋਭ ਤੇ ਹੰਕਾਰ ਦੀ ਹੈ ਤੇ ਇਨ੍ਹਾਂ ਦੀ ਸਹੀ ਪਛਾਣ ਹੀ ਆਪੇ ਦੀ ਸੋਝੀ ਹੈ। ਕਹਿੰਦੇ ਹਨ ਕਿ ਜੇ ਬੀਮਾਰੀ ਦੀ ਸਹੀ ਪਛਾਣ ਹੋ ਜਾਵੇ, ਤਾਂ ਉਸ ਦੇ ਇਲਾਜ ਦਾ ਰਾਹ ਵੀ ਲੱਭ ਪੈਂਦਾ ਹੈ, ਪਰ ਇਹ ਗੱਲ ਨਿਸ਼ਚਿਤ ਹੈ ਕਿ ਇਨ੍ਹਾਂ ਜਾਲਿਆਂ ਨੂੰ ਕੱਟ ਕੇ ਜਾਂ ਲਾਹ ਕੇ ਹੀ ਮਨ ਨੂੰ ਬਲਵਾਨ ਕੀਤਾ ਜਾ ਸਕਦਾ ਹੈ, ਮਨੁੱਖ ਆਪਣੇ ਆਪ ਨਾਲ ਜੁੜ ਸਕਦਾ ਹੈ, ਭੈਅ ਦੇ ਸਾਗਰ ਵਿਚੋਂ ਤਰ ਕੇ ਪਾਰ ਹੋ ਸਕਦਾ ਹੈ ਤੇ ਦੂਜਿਆਂ ਨੂੰ ਤਰਨ ਵਿਚ ਸਹਾਇਤਾ ਦੇ ਸਕਦਾ ਹੈ :

ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥

ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥ (ਪੰਨਾ-੧੪੨੭)

'ਤਜੈ' ਤੇ 'ਤਰੈ' ਸ਼ਬਦ ਇਸ ਗੱਲ ਦੇ ਸੂਚਕ ਹਨ ਕਿ ਮਨੁੱਖ ਆਪਣੇ ਅੰਤਰ-ਦਵੰਦ ਨੂੰ ਤਜ ਕੇ ਜਾਂ ਤਰ ਕੇ, ਆਪਣੇ ਲਘੂ ਆਪੇ ਤੋਂ ਉੱਪਰ ਉੱਠ ਕੇ ਜਾਂ ਤ੍ਰਾਸ ਅਤੇ ਬੰਧਨ ਬਣਨ ਵਾਲੀਆਂ ਵਸਤਾਂ ਨੂੰ ਤਿਆਗ ਕੇ ਹੀ ਨਿਰਭੈਅ ਤੇ ਬਲਵਾਨ ਹੋ ਸਕਦਾ ਹੈ ਤੇ ਪਹਿਲਾਂ ਆਪ ਬਲਵਾਨ ਹੋ ਕੇ ਫੇਰ ਦੂਜਿਆਂ ਦਾ ਉਪਾਰ ਕਰ ਸਕਦਾ ਹੈ। ਤਿਆਗ ਦਾ ਇਕੋ ਇਕ ਤਰੀਕਾ ਹੈ : ਮਨ ਨੂੰ ਅਡੋਲ, ਸਹਿਜ, ਸੰਤੁਲਤ, ਉਦਾਸ, ਵੈਰਾਗਮਈ ਅਵਸਥਾ ਵਿਚ ਰਖਣਾ :

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ

ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥

ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥

ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟ ਬ੍ਰਹਮ ਨਿਵਾਸੁ ॥ (ਪੰਨਾ-੧੪੨੬-੨੭)

ਇਨ੍ਹਾਂ ਸਲੋਕਾਂ ਵਿਚੋਂ ਇਕੋ ਇਕ ਗੱਲ ਹੋਰ ਇਹ ਸਪਸ਼ਟ ਹੁੰਦੀ ਹੈ ਕਿ ਮਨ ਦੇ ਅੰਤਰਦਵੰਦ ਨੂੰ ਤਿਆਗਿਆ ਨਹੀਂ ਜਾ ਸਕਦਾ, ਨਾ ਹੀ ਕੋਈ ਪਾਰਗਾਮੀ ਇਸ ਤੋਂ ਪਾਰ ਜਾ ਸਕਦਾ ਹੈ। ਹਾਂ, ਪਾਰ ਜਾਣ ਦੀ ਇੱਛਾ ਕਰ ਸਕਦਾ ਹੈ ਤੇ ਇਸ ਇੱਛਾ ਦੀ ਪੂਰਤੀ ਕੇਵਲ ਉਸ ਹੱਦ ਤਕ ਹੀ ਹੈ ਕਿ ਉਹ ਉਨ੍ਹਾਂ ਵਿਰੋਧਾਂ ਵਿਚਕਾਰ ਇਕ ਸੰਤੁਲਨ ਕਾਇਮ ਕਰ ਲੈਂਦਾ ਹੈ।ਉਸਤਤਿ ਤੇ ਨਿੰਦਿਆ, ਸੋਨੇ ਤੇ ਲੋਹੇ, ਖੁਸ਼ੀ ਤੇ ਸੋਗ, ਸੁੱਖ ਤੇ ਦੁੱਖ ਦੋਹਾਂ ਨੂੰ ਤਿਆਗਣ ਦੀ ਸਿੱਖਿਆ ਦਿੰਦੇ ਹੋਏ ਵੀ ਗੁਰੂ ਸਾਹਿਬ ਇਨ੍ਹਾਂ ਨੂੰ 'ਸਮ ਕਰ ਜਾਣਨ' ਉੱਤੇ ਜ਼ੋਰ ਦਿੰਦੇ ਹਨ। ਇਨ੍ਹਾਂ ਦਾ ਸੰਤੁਲਨ ਹੀ ਵੈਰਾਗ, ਤਿਆਗ ਜਾਂ ਉਦਾਸੀ ਦੀ ਅਵਸਥਾ ਹੈ ਅਤੇ ਅਜਿਹੀ ਅਡੋਲ ਮਨੋਅਵਸਥਾ ਵਿਚੋਂ ਹੀ ਇਹ ਧੁਨੀ ਉਠਦੀ ਤੇ ਉੱਚੀ ਹੁੰਦੀ ਚਲੀ ਜਾਂਦੀ ਹੈ :

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥

ਨਾਨਕ ਸਭੁ ਕਿਛੁ ਤੁਮਰੈ ਹਾਥ ਮੈਂਹਿ ਤੁਮ ਹੀ ਹੋਤਿ ਸਹਾਇ ॥ (ਪੰਨਾ-੧੪੨੯)

ਇਸ ਦੋਹਿਰੇ ਨੂੰ ਮੈਂ ਗੁਰੂ ਤੇਗ਼ ਬਹਾਦਰ ਦੀ ਹੀ ਰਚਨਾ ਮੰਨਦਾ ਹਾਂ ਤੇ ਇਸ ਵਿਚ 'ਤੁਮਰੈ' ਤੇ 'ਤੁਮਹੀ' ਸ਼ਬਦ ਇਕ ਪਾਸੇ ਪਰਮਾਤਮਾ ਦੀ ਸਰਬ ਸ਼ਕਤੀਮਾਨਤਾ ਤੇ ਦੂਜੇ ਪਾਸੇ ਮਨੁੱਖੀ ਮਨ ਦੀ ਦ੍ਰਿੜ੍ਹਤਾ, ਅਰੋਗਤਾ ਤੇ ਬਹਾਦਰੀ ਵੱਲ ਸੰਕੇਤ ਕਰਦੇ ਹਨ। ਇਥੇ ਫੇਰ ਪਰਮਾਤਮਾ ਤੇ ਹਉਮੈ, ਨਿਰੰਜਨ ਤੇ ਮਨ ਦੀਆਂ ਹੋਰ ਸ਼ਕਤੀਆਂ ਜਾਂ ਬਲ ਤੇ ਬੰਧਨ ਦੀ ਵਿਰੋਧਮਈ ਏਕਤਾ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ। ਅਸਲ ਵਿਚ ਇਨ੍ਹਾਂ ਦਾ ਰਿਸ਼ਤਾ ਦਵੰਦਾਤਮਿਕ ਹੈ। ਬਲ ਦੀ ਅਣਹੋਂਦ ਬੰਧਨ ਹੈ ਤੇ ਬੰਧਨ ਦੀ ਅਣਹੋਂਦ ਬਲ। ਅੱਜ ਵੀ ਭਾਰਤ ਦਾ ਇਕ ਮਨੋਵਿਗਿਆਨ ਅਧਿਆਤਮਵਾਦੀ ਜਿਸ ਨੇ ਅਧਿਆਤਮਿਕਤਾ ਦੀ ਵਿਆਖਿਆ ਲਈ ਮਨੋਵਿਗਿਆਨਕ ਸੰਕਲਪਾਂ ਨੂੰ ਆਧਾਰ ਬਣਾਇਆ ਹੈ, ਕ੍ਰਿਸ਼ਨਾਮੂਰਤੀ ਭੈਅ ਤੇ ਬਲ ਦੇ ਇਸ ਦਵੰਦ ਦੀ ਵਿਆਖਿਆ ਕਰਦਿਆਂ ਲਿਖਦਾ ਹੈ :

"ਜੀਵਨ ਦੀਆਂ ਵੱਡੀਆਂ ਸਮੱਸਿਆਵਾਂ ਵਿਚੋਂ ਇਕ ਸਮੱਸਿਆ ਭੈਅ ਦੀ ਹੈ-ਅਜਿਹੇ ਭ੍ਰਸ਼ਟ, ਗਿਆਨ ਵਿਹੂਣੇ ਸਮਾਜ ਵਿਚ ਰਹਿੰਦਿਆਂ, ਜਿਸ ਵਿਚ ਵਿੱਦਿਆ ਵੀ ਮੁਕਾਬਲੇ ਦੀ ਭਾਵਨਾ ਹੀ ਉਤੇਜਿਤ ਕਰਦੀ ਹੈ ਤੇ ਭੈਅ ਨੂੰ ਵਧਾਉਂਦੀ ਹੈ, ਅਸੀਂ ਕਿਸੇ ਨਾ ਕਿਸੇ ਤਰ੍ਹਾਂ ਦੇ ਡਰ ਦੇ ਬੋਝ ਹੇਠ ਦਬੇ ਰਹਿੰਦੇ ਹਾਂ ਤੇ ਇਹ ਡਰ ਇੰਨਾ ਭਿਅੰਕਰ ਬਣ ਗਿਆ ਹੈ, ਜੋ ਨਿੱਤ ਸਾਡੀ ਅਉਧ ਨੂੰ ਤੋੜਦਾ ਮੋੜਦਾ ਤੇ ਖੁੰਢਾ ਕਰਦਾ ਹੈ।"[2]

"ਸ਼ਕਤੀ (ਬਲ) ਕਾਰਜ ਤੇ ਗਤੀ ਦਾ ਨਾਂ ਹੈ। ਸਮੁੱਚਾ ਕਾਰਜ ਗਤੀ ਹੈ ਤੇ ਸਮੁੱਚਾ ਕਾਰਜ ਸ਼ਕਤੀ। ਸਭ ਇੱਛਾਵਾਂ ਸ਼ਕਤੀ ਹਨ। ਸਭ ਭਾਵੁਕਤਾ ਸ਼ਕਤੀ ਹੈ। ਸਭ ਚਿੰਤਨ ਸ਼ਕਤੀ ਹੈ। ਜੀਣਾ ਸ਼ਕਤੀ ਹੈ। ਜੀਵਨ ਸ਼ਕਤੀ ਹੈ। ਪਰ ਜੇ ਇਸ ਸ਼ਕਤੀ ਦਾ ਵਹਿਣ ਨਿਰਦਵੰਦ, ਬੇਰੁਕਾਵਟ, ਬਿਨਾ ਕਿਸੇ ਟਕਰਾਓ ਦੇ ਹੋਵੇ, ਤਾਂ ਇਹ

ਸ਼ਕਤੀ ਅਥਾਹ ਤੇ ਅਨੰਤ ਹੁੰਦੀ ਹੈ । ਜਦੋਂ ਕੋਈ ਰੁਕਾਵਟ ਨਹੀਂ ਹੁੰਦੀ, ਤਾਂ ਇਹ ਸ਼ਕਤੀ ਅਸੀਮ ਹੁੰਦੀ ਹੈ, ਇਹ ਰੁਕਾਵਟ ਹੀ ਹੈ, ਜੋ ਸ਼ਕਤੀ ਨੂੰ ਸੀਮਿਤ ਕਰਦੀ ਹੈ ।"

"........ਤੇ ਕੋਈ ਜਦੋਂ ਤਕ ਸਾਡੇ ਪਰਸਪਰ ਸੰਬੰਧਾਂ ਵਿਚਕਾਰ ਪਤੀ-ਪਤਨੀ, ਮਨੁੱਖ-ਮਨੁੱਖ, ਕੌਮ-ਕੌਮ ਤੇ ਦੇਸ਼-ਦੇਸ਼ ਵਿਚਕਾਰ, ਇਕ ਤੇ ਦੂਜੀ ਵਿਚਾਰਧਾਰਾ ਵਿਚਕਾਰ ਕੋਈ ਰੁਕਾਵਟ ਹੈ, ਅੰਦਰਲੀ ਜਾਂ ਬਾਹਰਲੀ, ਕੋਈ ਸੂਖ਼ਮ ਤੋਂ ਸੂਖ਼ਮ ਟੱਕਰ ਹੈ, ਉਦੋਂ ਤਕ ਸ਼ਕਤੀ ਖੀਣ ਹੁੰਦੀ ਹੈ ।"[3]

ਮੈਂ ਸਮਝਦਾ ਹਾਂ ਕਿ ਇਹ ਦਵੰਦ, ਸਾਧਾਰਣ ਰੂਪ ਵਿਚ ਸਾਡੇ ਅਵਚੇਤਨ ਵਿਚ ਹਰ ਸਮੇਂ ਮੌਜੂਦ ਰਿਹਾ ਹੈ ਤੇ ਰਹਿੰਦਾ ਹੈ । ਪਰ ਅਸੀਂ ਇਸ ਤੋਂ ਸੁਚੇਤ ਉਦੋਂ ਹੁੰਦੇ ਹਾਂ ਤੇ ਇਸ ਨੂੰ ਇਕ ਰੋਕ ਜਾਂ ਟੱਕਰ ਦੇ ਰੂਪ ਵਿਚ ਉਦੋਂ ਵੇਖਦੇ ਹਾਂ, ਜਦੋਂ ਵਿਰੋਧਾਂ ਦਾ ਸੰਤੁਲਨ ਵਿਗੜਦਾ ਹੈ ਤੇ ਕੋਈ ਸਮਾਜਕ ਜਾਂ ਮਾਨਸਿਕ ਸੰਕਟ ਪੈਦਾ ਹੁੰਦਾ । ਮਨੁੱਖ ਇਸ ਦਵੰਦ ਦੀ ਨਵਿਰਤੀ ਕਰਨ ਜਾਂ ਵਿਰੋਧਾਂ ਨੂੰ ਸਮਾਨ ਰਖਣ ਦਾ ਜਤਨ ਚਿੰਤਨ ਭਾਵ ਤੇ ਅਮਲ (ਮਨ, ਬਚਨ, ਕਰਮ) ਕਿਸੇ ਵੀ ਪੱਧਰ ਉੱਤੇ ਕਰ ਸਕਦਾ ਹੈ । ਗੁਰੂ ਸਾਹਿਬ ਦਾ ਉਪਦੇਸ਼ ਇਹ ਹੈ ਕਿ ਇਹ ਕਾਰਜ ਕੇਵਲ ਚਿੰਤਨ ਤੇ ਭਾਵ ਦੀ ਪੱਧਰ ਉੱਤੇ ਸਿਰੇ ਚੜ੍ਹ ਸਕਦਾ ਹੈ, ਪਰ ਉਨ੍ਹਾਂ ਦੇ ਜੀਵਨ ਤੋਂ ਪਤਾ ਲਗਦਾ ਹੈ ਕਿ ਮਾਨਸਿਕ ਦਵੰਦ ਤੋਂ ਪੂਰੀ ਤਰ੍ਹਾਂ ਮੁਕਤ ਹੋਣ ਲਈ ਅਮਲ ਹੀ ਅੰਤਿਮ ਸਾਧਨ ਹੈ । ਗੁਰੂ ਤੇਗ ਬਹਾਦਰ ਜੀ ਨੇ ਸੰਤੁਲਨ, ਸਮਾਨਤਾ ਸਹਿਜ ਅਤੇ ਦੁਖ ਸੁਖ ਨੂੰ ਸਮ ਕਰ ਜਾਣਨ ਦੀ ਕੇਵਲ ਸਿੱਖਿਆ ਹੀ ਨਹੀਂ ਦਿੱਤੀ, ਸਗੋਂ ਆਪਣੀ ਮਹਾਨ ਸ਼ਹੀਦੀ ਦੇ ਅਮਲ ਦੁਆਰਾ ਮਨੁੱਖ ਦੀ ਅਡੋਲ, ਬਲਵਾਨ ਤੇ ਨਿਰਭੈਅ ਆਤਮਾ ਨੂੰ ਵੀ ਪ੍ਰਤੱਖ ਕਰ ਵਿਖਾਇਆ ਹੈ । ਉਨ੍ਹਾਂ ਦੀ ਬਾਣੀ ਸੁੱਤੇ ਪਾਠਕ ਨੂੰ ਵੀ ਅਜਿਹੇ ਮਾਨਸਿਕ ਅਮਲ ਲਈ ਪ੍ਰੇਰਦੀ ਹੈ, ਜਿਹੜਾ ਉਸ ਨੂੰ ਮਨੋਵਿਗਿਆਨ, ਕੇਵਲ ਪਰਾਭੌਤਿਕ ਗਿਆਨ (metaphysics) ਤੇ ਸਿਰਫ਼ ਅਧਿਆਤਮਵਾਦ (spiritualism) ਜਾਂ ਰਹੱਸਵਾਦ ਦੁਆਰਾ ਨਹੀਂ ਹੋ ਸਕਦੀ ਤੇ ਬਲ ਦੀ ਪੂਰਨ ਪ੍ਰਾਪਤੀ ਜਾਂ ਭੈਅ ਦੀ ਨਵਿਰਤੀ ਕੇਵਲ ਚਿੰਤਨ ਤੇ ਭਾਵਨਾ ਦੀ ਪੱਧਰ ਉੱਤੇ ਨਹੀਂ ਹੋ ਸਕਦੀ । ਇਸ ਬਾਣੀ ਦੀ ਵਿਆਖਿਆ ਕਿਸੇ ਯੁੱਗ-ਦਰਸ਼ਨ (world view) ਰਾਹੀਂ ਅਤੇ ਮਨੁੱਖੀ ਬਲ ਦੀ ਸੰਪੂਰਨ ਪ੍ਰਾਪਤੀ ਕਿਸੇ ਸਮਾਜਕ ਅਮਲ ਰਾਹੀਂ ਹੀ ਸੰਭਵ ਹੈ । ਮੇਰੇ ਵਰਗਾ ਬੇਅਮਲ ਆਲਮ ਤਾਂ ਗੁਰੂ ਸਾਹਿਬ ਦੀ ਇਸ ਪੰਗਤੀ ਨੂੰ ਕੇਵਲ ਆਪਣੇ ਮਨ ਵਿਚ ਦੁਹਰਾ ਕੇ ਹੀ ਆਪਣੇ ਆਪ ਨੂੰ ਧੀਰਜ ਦੇ ਲੈਂਦਾ ਹੈ ।

"ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥" (ਪੰਨਾ-੧੪੨੯)

## ਹਵਾਲੇ ਅਤੇ ਟਿੱਪਣੀਆਂ

1. ".....The fundamental concept in social science is Power, in the same sense in which Energy is the fundamental concept in Physics. Like energy power has many forms, such as wealth, armaments, civil authority, influence on opinion."
(Russel, Bertrand, *Power*, London, Seventh Impression, 1957, pp. 10, 11)
Fear is one of the greatest problems in life.
2. Living in such a corrupt, stupid society as we do, with the competitive education we receive which engenders fear, we are all burdened with fears of some kind, and fear is a dreadful thing which warps, twists and dulls our days."
(Krishnemurti, J., *Freedom From the Known*, pp. 40-41)
3. "Energy is action and movement. All action is movement and all action is energy. All desire is energy. All feeling is energy. All thought is energy. All living is energy. All life is energy. If that energy is allowed to flow without any contradiction, without any friction, without any conflict, then that energy is boundless, endless. When there is no friction there are no frontiers to energy. It is friction which gives energy limitations.
And as long as there is friction of any kind in any of our relationships, whether between husband and wife, between man and man, between one community and another or one country and another or one ideology and another, if there is any inward friction or any outward conflict in any form, however, subtle it may be there is a waste of energy.")
(Krishnamurti, J., *Freedom From the Known*, p. 120)

# ਗੁਰੂ ਤੇਗ ਬਹਾਦਰ : ਜੀਵਨ ਤੇ ਬਾਣੀ ਰਚਨਾ

ਡਾ. ਗੁਰਚਰਨ ਸਿੰਘ ਮਹਿਤਾ

## 1. ਗੁਰੂ ਗ੍ਰੰਥ ਸਾਹਿਬ

(ੳ) ਗੁਰੂ ਗ੍ਰੰਥ ਸਾਹਿਬ, ਜਿਸ ਨੂੰ ਵਿਸ਼ਵ ਪ੍ਰਸਿੱਧ ਇਤਿਹਾਸਿਕਾਰ ਤੇ ਵਿਦਵਾਨ ਸਰ ਆਰਨਲਡ ਟਾਇਨਲੀ ਨੇ 'ਮਨੁੱਖ ਜਾਤੀ ਦਾ ਸਾਂਝਾ ਰੂਹਾਨੀ ਖ਼ਜ਼ਾਨਾ' ਅਤੇ ਧਾਰਮਿਕ ਚਿੰਤਕ ਸਾਧੂ ਟੀ.ਐਲ. ਵਸਵਾਨੇ ਨੇ ਜਗਤ ਦਾ ਧਰਮ-ਗ੍ਰੰਥ ਮੰਨਿਆ ਹੈ, ਵਿਚ ਪਿਛਲੇ ਪੰਜ ਸੌ ਵਰ੍ਹਿਆਂ ਦੌਰਾਨ ਵਿਚਰੇ 6 ਸਿੱਖ ਗੁਰੂਆਂ ਦੀ ਬਾਣੀ ਦੇ ਨਾਲ, 15 ਭਗਤਾਂ, 3 ਸਿੱਖਾਂ ਅਤੇ 11 ਭੱਟਾਂ ਦੀ ਬਾਣੀ ਉਨ੍ਹਾਂ ਦੇ ਰੂਪ ਅਨੁਭਵ ਆਪਣੇ ਹੀ ਬੋਲਾਂ ਰਾਹੀਂ ਪ੍ਰਮਾਣਿਕ ਰੂਪ ਵਿਚ ਸੰਕਲਿਤ ਹਨ। ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੇ ਗਏ ਬਾਣੀਕਾਰਾਂ ਨੇ ਮਨੁੱਖ ਨੂੰ ਸਰਬ-ਪੱਖੀ, ਸੰਪੂਰਨ ਤੇ ਸੰਤੁਲਿਤ ਜੀਵਨ-ਜਾਚ ਨੂੰ ਦਰਸਾਉਣ ਦਾ ਉਦਮ ਕੀਤਾ ਹੈ। ਇਹ ਗ੍ਰੰਥ ਮਨੁੱਖੀ ਭਾਵਨਾਤਮਿਕ ਏਕਤਾ ਦੇ ਸੰਚਾਰ ਦਾ ਇਕ ਅਦੁੱਤੀ ਨਮੂਨਾ ਹੈ।

(ਅ) ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਬਾਣੀਕਾਰਾਂ ਦੀ ਬਾਣੀ ਸੰਕਲਿਤ ਹੈ, ਉਸ ਵਿਚ 'ਹਿੰਦ ਦੀ ਚਾਦਰ', 'ਧਰਮ ਦੀ ਚਾਦਰ', 'ਸ੍ਰਿਸ਼ਟੀ ਦੀ ਚਾਦਰ', 'ਸ਼੍ਰੋਮਣੀ ਸ਼ਹੀਦ', 'ਮਾਨਵਤਾ ਦੇ ਰਖਿਅਕ' ਵਰਗੇ ਬੜੇ ਮਹੱਤਵਪੂਰਨ ਵਿਸ਼ੇਸ਼ਣਾਂ ਨਾਲ ਚਿਤਾਰੇ ਜਾਣ ਵਾਲੇ ਸਿੱਖਾਂ ਦੇ ਨੌਵੇਂ 'ਗੁਰੂ' ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਸ਼ਾਮਲ ਹੈ। ਇਤਿਹਾਸ ਵਿਚ ਆਉਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲੇ 'ਆਦਿ ਗ੍ਰੰਥ' ਦੀ ਬੀੜ ਤਿਆਰ ਕਰਵਾ ਕੇ (ਜੋ ਕਰਤਾਰਪੁਰੀ ਬੀੜ ਦੇ ਨਾਂ ਨਾਲ ਪ੍ਰਸਿੱਧ ਹੈ) ਇਸ ਦਾ ਪਹਿਲਾ ਪ੍ਰਕਾਸ਼ ਸੰਨ 1604 ਈ. ਵਿਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਕਰਵਾਇਆ। 'ਆਦਿ ਗ੍ਰੰਥ' ਨੂੰ ਉਦੋਂ ਪੋਥੀ ਸਾਹਿਬ ਵੀ ਕਿਹਾ ਜਾਂਦਾ ਸੀ। ਛੇਵੇਂ, ਸੱਤਵੇਂ ਤੇ ਅੱਠਵੇਂ ਸਿੱਖ ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਨਹੀਂ ਕੀਤੀ। ਨੌਵੇਂ 'ਗੁਰੂ' ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਦਾ ਉਦਮ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਵਿਚ ਖ਼ਾਲਸਾ ਸਾਜਣਾ ਤੋਂ ਪਹਿਲਾਂ ਅਨੰਦਪੁਰ ਸਥਿਤ ਦਮਦਮਾ ਸਾਹਿਬ ਵਿਚ ਕੀਤਾ। ਇਸ ਪੁਨਰ-ਸੰਪਾਦਿਤ ਬੀੜ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ 7 ਅਕਤੂਬਰ, 1708 ਈ. ਨੂੰ ਸ੍ਰੀ ਹਜ਼ੂਰ ਸਾਹਿਬ, ਨਾਦੇੜ ਵਿਖੇ ਗੁਰੂ-ਪਦ ਪ੍ਰਦਾਨ ਕੀਤਾ। ਇਹ ਪੁਨਰ-ਸੰਪਾਦਿਤ ਬੀੜ ਹੀ ਗੁਰੂ ਗ੍ਰੰਥ ਸਾਹਿਬ ਅਖਵਾਉਂਦੀ ਹੈ। ਕੁਝ ਵਿਦਵਾਨਾਂ ਨੇ 'ਆਦਿ ਬੀੜ' ਨੂੰ ਅੰਤਿਮ ਰੂਪ ਦੇਣ ਦਾ ਕੰਮ ਸਾਬੋ-ਕੀ-ਤਲਵੰਡੀ (ਹੁਣ ਦਮਦਮਾ ਸਾਹਿਬ) ਵਿਚ ਹੋਇਆ ਦੱਸਿਆ ਹੈ ਅਤੇ ਇਹ ਮਨੌਤ ਸਿੱਖੀ ਵਿਚ ਕਾਫ਼ੀ ਪ੍ਰਚਲਿਤ ਵੀ ਹੈ, ਪਰ ਪੁਰਾਤਨ ਇਤਿਹਾਸਿਕ ਗ੍ਰੰਥਾਂ ਵਿਚ ਸਾਬੋ-ਕੀ-ਤਲਵੰਡੀ ਵਿਖੇ ਬੀੜ ਨੂੰ ਅੰਤਿਮ ਰੂਪ ਵਿਚ ਤਿਆਰ ਕਰਨ ਦੇ ਕਾਰਜ ਦਾ ਉੱਲੇਖ ਨਹੀਂ ਮਿਲਦਾ।[1]

## 2. ਗੁਰੂ ਤੇਗ ਬਹਾਦਰ ਜੀ ਦੀ ਬਾਣੀ

(ੳ) ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ 'ਮਹਲਾ ੯' ਦੇ ਸਿਰਲੇਖ ਹੇਠਾਂ ਦਰਜ ਹੈ। ਬਾਕੀ ਗੁਰੂ ਸਾਹਿਬਾਨ ਦੀ ਤਰ੍ਹਾਂ ਨੌਵੇਂ ਗੁਰੂ ਜੀ ਵੱਲੋਂ 'ਨਾਨਕ' ਨਾਮ ਦੀ ਮੁਹਰ ਛਾਪ ਦੀ ਹੀ ਵਰਤੋਂ ਹੋਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ 59 ਸ਼ਬਦਾਂ ਦੇ ਰੂਪ ਵਿਚ 15 ਰਾਗਾਂ ਵਿਚ ਦਰਜ ਹੈ, ਜਿਸ ਦਾ ਵੇਰਵਾ ਇਵੇਂ ਹੈ : ਗਉੜੀ-9 ਸ਼ਬਦ, ਆਸਾ-1 ਸ਼ਬਦ, ਦੇਵਗੰਧਾਰੀ-3 ਸ਼ਬਦ, ਬਿਹਾਗੜਾ-1 ਸ਼ਬਦ,

ਸੋਰਠਿ-12 ਸ਼ਬਦ, ਧਨਾਸਰੀ-4 ਸ਼ਬਦ, ਜੈਤਸਰੀ-3 ਸ਼ਬਦ, ਟੋਡੀ-1 ਸ਼ਬਦ, ਤਿਲੰਗ-3 ਸ਼ਬਦ, ਰਾਮਕਲੀ-3 ਸ਼ਬਦ, ਮਾਰੂ-3 ਸ਼ਬਦ, ਬਿਲਾਵਲ-3 ਸ਼ਬਦ, ਬਸੰਤੁ-5 ਸ਼ਬਦ, ਸਾਰੰਗ-4 ਸ਼ਬਦ, ਜੈਜਾਵੰਤੀ-4 ਸ਼ਬਦ। ਇਨ੍ਹਾਂ ਸ਼ਬਦਾਂ ਤੋਂ ਇਲਾਵਾ ਸੁਤੰਤਰ ਰੂਪ ਵਿਚ 57 ਸਲੋਕ 'ਸਲੋਕ ਵਾਰਾਂ ਤੋਂ ਵਧੀਕ' ਤੋਂ ਬਾਅਦ ਵਿਚ ਦਰਜ ਹਨ।

(ਅ) ਗੁਰੂ ਤੇਗ ਬਹਾਦਰ ਜੀ ਦੇ ਸਾਹਮਣੇ ਵਿਆਕੁਲ, ਭੈਅ-ਭੀਤ, ਦੁਖੀ ਤੇ ਦੀਨ ਭਾਰਤੀ ਪਰਜਾ ਸੀ, ਜੋ ਸਮੇਂ ਦੀ ਰਾਜਨੀਤਿਕ, ਸਮਾਜਕ, ਆਰਥਿਕ ਤੇ ਧਾਰਮਿਕ ਬੇਇਨਸਾਫ਼ੀ ਦੀ ਚੱਕੀ ਦੇ ਪੁੜਾਂ ਵਿਚ ਬੁਰੀ ਤਰ੍ਹਾਂ ਪਿਸ ਰਹੀ ਸੀ। ਰਾਜਨੀਤਿਕ ਤੌਰ 'ਤੇ ਸਮਕਾਲੀ ਸਮੇਂ ਵਿਚ ਮੁਗਲ ਸਲਤਨਤ ਦੀ ਬੇਲਗਾਮ ਰਾਜ-ਸ਼ਕਤੀ, ਜੋ ਨਿਰਦਈ ਤੇ ਕਟੜਪੰਥੀ ਸਮਰਾਟ ਔਰੰਗਜ਼ੇਬ ਦੇ ਦੌਰ ਵਿਚ ਜਬਰ ਤੇ ਜ਼ੁਲਮ ਢਾਹੁੰਦੀ, ਸਾਰੇ ਹਿੰਦੁਸਤਾਨ ਨੂੰ 'ਦਾਰੁਲਸਲਾਮ' ਬਣਾਉਣ ਲਈ ਭਾਵ ਇਸਲਾਮੀਆਉਣ ਲਈ, ਜਬਰੀ ਤੇ ਸਮੂਹਿਕ ਧਰਮ-ਬਦਲੀ ਵਾਸਤੇ ਤੁਅੱਸਬੀ ਤੇ ਹਿੰਸਕ ਨੀਤੀ ਦੀ ਅਮਲਦਾਰੀ ਵਿਚ ਸੀ। ਉਸ ਸਮੇਂ ਮੁਸਲਮਾਨੀ ਮਜ਼ਬ ਤੇ ਹਿੰਦੂ ਬੁਤਪ੍ਰਸਤੀ ਦੋਵੇਂ ਆਪਸ ਵਿਚ ਖਹਿਸਰ ਰਹੇ ਸਨ ਅਤੇ ਇਹ ਦੋਵੇਂ ਜਾਤੀਆਂ ਇਕ ਦੂਜੇ ਨਾਲ ਹਿੰਸਾਤਮਿਕ ਰੜਕ ਤੇ ਵੈਰ-ਭਾਵ ਵਿਚ ਗ੍ਰਸੀਆਂ ਹੋਈਆਂ ਸਨ। ਧਾਰਮਿਕ ਤੌਰ 'ਤੇ ਹਿੰਦੂਆਂ, ਮੁਸਲਮਾਨਾਂ, ਜੈਨੀਆਂ, ਜੋਗੀਆਂ, ਸੰਨਿਆਸੀਆਂ ਆਦਿ ਵਿਚਕਾਰ ਸਖ਼ਤ ਵੰਡੀਆਂ ਪਈਆਂ ਹੋਈਆਂ ਸਨ ਅਤੇ ਇਹ ਇਕ ਦੂਜੇ ਦੇ ਵਿਰੋਧੀ ਬਣੇ ਹੋਏ ਸਨ। ਸਮਾਜਕ ਵਖਰੇਵਿਆਂ ਤੇ ਜਾਤ-ਪਾਤ ਦੇ ਬੰਧਨਾਂ ਨੇ ਅਨੇਕ ਵਿਤਕਰੇ ਖੜੇ ਕੀਤੇ ਹੋਏ ਸਨ। ਧਰਮ ਕਰਮ-ਕਾਂਡਾਂ ਅਤੇ ਫੋਕੀਆਂ ਰੀਤਾਂ-ਰਸਮਾਂ ਨੂੰ ਹੀ ਮੰਨਿਆ ਜਾ ਰਿਹਾ ਸੀ। ਰਾਜ-ਪ੍ਰਬੰਧ ਦੇ ਜ਼ੁਲਮ, ਅਨਿਆਂ ਤੇ ਭ੍ਰਿਸ਼ਟਾਚਾਰ ਨੇ ਸਾਹ-ਸਤ-ਹੀਣ ਪਰਜਾ ਦੀ ਅਜਿਹੀ ਦੁਰਗਤੀ ਬਣਾਈ ਹੋਈ ਸੀ ਕਿ ਧਾਰਮਿਕ ਭਾਵਨਾ, ਸਮਾਜਕ ਸਦਾਚਾਰ ਅਤੇ ਰਾਜਨੀਤਿਕ ਮ੍ਰਿਸ਼ਟਾਚਾਰ ਜੀਵਨ ਦੇ ਹਰ ਖੇਤਰ ਵਿਚੋਂ ਅਲੋਪ ਸੀ। ਇਹ ਨਹੀਂ, ਲੋਕੀ ਆਪਣੇ ਜੀਵਨ ਮਨੋਰਥ ਤੋਂ ਵੀ ਅਗਿਆਤ ਸਨ।

(ੲ) ਗੁਰੂ ਤੇਗ ਬਹਾਦਰ ਜੀ ਨੇ ਆਪਣੀਆਂ ਸਮਕਾਲੀ ਪ੍ਰਸਥਿਤੀਆਂ ਤੇ ਸਮੱਸਿਆਵਾਂ ਦੇ ਰੂ-ਬ-ਰੂ ਹੋ ਕੇ ਇਨ੍ਹਾਂ ਨਾਲ ਨਿਖੜਦੇ ਹੋਏ ਵੀ ਇਨ੍ਹਾਂ ਤੋਂ ਉਤਾਂਹ ਉੱਠ ਕੇ ਸਾਰੇ ਜਗਤ ਦੇ ਤਮਾਸ਼ੇ ਨੂੰ ਦੇਖਦਿਆਂ ਮਨੁੱਖ ਦੇ ਮਨ ਦੀਆਂ ਜੋ ਬੁਨਿਆਦੀ ਰੁਚੀਆਂ, ਇਨ੍ਹਾਂ ਮਸਲਿਆਂ ਤੇ ਘਟਨਾਵਾਂ ਨੂੰ ਜਨਮ ਦਿੰਦੀਆਂ ਹਨ, ਡੂੰਘੀ ਤਰ੍ਹਾਂ ਵਿਚਾਰਿਆ। ਉਨ੍ਹਾਂ ਦੀ ਸੁਰਤ ਘਟਨਾਵਾਂ ਤੇ ਮਸਲਿਆਂ ਦੇ ਪ੍ਰਸੰਗ ਵਿਚ ਹੀ ਫਸੀ ਨਹੀਂ ਸੀ, ਸਗੋਂ ਇਨ੍ਹਾਂ ਦੀ ਅਗਾੜੀ ਤੇ ਪਿਛਾੜੀ ਨੂੰ ਪੂਰੀ ਤਰ੍ਹਾਂ ਆਪਣੇ ਜੀਵਨ ਵਿਚ ਲਿਆਂਦਾ। ਉਨ੍ਹਾਂ ਵਾਕਿਆਤ ਦੇ ਸੰਤਾਪ ਤੋਂ ਉਤਾਂਹ ਉੱਠ ਕੇ, ਮਾਨਵੀ ਦਰਦ ਨਾਲ ਭਰਪੂਰ ਹੋ ਕੇ, ਜਗਤ ਅਤੇ ਮਾਨਵ ਦੇ ਉਧਾਰ ਦੇ ਪਵਿੱਤਰ ਉਦੇਸ਼ ਨਾਲ ਯੁਕਤ ਹੋ ਕੇ, ਸਮਰੱਥ ਸਿਰਜਨਾਤਮਿਕ ਸ਼ਕਤੀ ਦੇ ਆਸਰੇ, ਸਭ ਹਾਲਾਤ ਉੱਤੇ ਭਰਦੀ ਦ੍ਰਿਸ਼ਟੀ ਪਾਂਦਿਆਂ, ਆਪਣੀ ਸਿੱਖਿਆ ਦੇ ਛਿਟੇ ਸੁੱਟੇ। ਇਹ ਅਨਮੋਲ ਵਿਚਾਰ ਉਨ੍ਹਾਂ ਦੀ ਬਾਣੀ, ਉਨ੍ਹਾਂ ਦੀ ਆਤਮਾ ਦਾ ਪ੍ਰਕਾਸ਼ ਰੂਪ ਹੈ।

## 3. ਦਰਸ਼ਨ ਤੇ ਵਿਚਾਰਧਾਰਾ

(ੳ) ਇਹ ਧਿਆਨ ਵਿਚ ਰੱਖਣ ਦੀ ਲੋੜ ਹੈ ਕਿ ਗੁਰੂ ਤੇਗ ਬਹਾਦਰ ਜੀ ਦਾ ਦਰਸ਼ਨ ਤੇ ਵਿਚਾਰਧਾਰਾ ਗੁਰਮਤਿ ਵਿਚਾਰ ਪ੍ਰਵਾਹ ਦੀ ਲੜੀ ਦੇ ਹੀ ਹਨ। ਜਿਸ ਜੀਵਨ-ਜਾਚ, ਜੀਵਨ-ਸੋਚ ਤੇ ਮਨੁੱਖੀ ਮਨ ਬੁੱਧੀ ਦੀਆਂ ਗੱਲਾਂ ਉਨ੍ਹਾਂ ਤੋਂ ਪਹਿਲੇ ਗੁਰੂ ਸਾਹਿਬਾਨ ਨੇ ਮਨੁੱਖ ਮਾਤਰ ਨੂੰ ਸਮਝਾਈਆਂ, ਉਨ੍ਹਾਂ ਹੀ ਵਿਚਾਰਾਂ ਨੂੰ ਗੁਰੂ ਤੇਗ ਬਹਾਦਰ ਜੀ ਨੇ ਆਪਣੀ 'ਧੁਰ ਕੀ ਬਾਣੀ' ਵਿਚ ਪ੍ਰਗਟ ਕੀਤਾ ਹੈ। ਇਹ ਸਪਸ਼ਟ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸਿਧਾਂਤਿਕ ਵਿਚਾਰਧਾਰਾ ਦੀ ਹੀ ਵਿਅੰਜਨਾ ਨਹੀਂ। ਉਨ੍ਹਾਂ ਦੀ ਬਾਣੀ ਵਿਚ ਜੋ ਵਿਚਾਰਧਾਰਾ ਹੈ, ਉਹ ਮੰਤਰ ਦੀ ਵਿਚਾਰਧਾਰਾ ਨਹੀਂ, ਨਾ ਹੀ ਇਹ ਨਯਾਯ ਦੀਆਂ ਯੁਕਤੀਆਂ ਦੇ ਅਨੁਮਾਨਾਂ ਦੀਆਂ ਸੰਗਲੀਆਂ ਵਿਚ ਖੌਝਾ ਹੋਇਆ ਪ੍ਰਮਾਣਾਂ ਦਾ ਸਿਲਸਿਲਾ ਹੈ, ਨਾ ਹੀ ਇਹ ਕੋਈ ਬੁਧਿ ਲਈ ਪੇਚ-ਦਰਪੇਚ ਭੌਂ ਰਹੀ ਪੁਰਜਿਆਂ ਦੀ ਖੇਡ ਹੈ। ਉਨ੍ਹਾਂ ਦਾ ਯਤਨ ਸੀ ਕਿ ਸਾਰੀ ਸੋਚ ਅਤੇ ਚਿੰਤਨ ਵਿਚ ਰੂਹਾਨੀਅਤ ਦੀ ਜਿੰਦ ਫੂਕੀ ਜਾਏ, ਜਿਸ ਨਾਲ ਕਿ ਉਹ ਸੋਚ ਜੋ ਨਿਰਜਿੰਦ ਪੁਰਜਿਆਂ ਦੇ ਤਰਕ-ਵਿਤਰਕ ਦੀ ਕਲਾ ਬਣ ਗਈ ਸੀ, ਮੁੜ ਪ੍ਰਾਣਮਈ ਹੋ ਜਾਵੇ।

ਉਨ੍ਹਾਂ ਦੀ ਵਿਚਾਰਧਾਰਾ ਜੀਵਨ ਦੇ ਮੰਥਨ ਅਤੇ ਅਮਲ ਵਿਚੋਂ ਫੁੱਟਿਆ ਮੱਤ, ਮੀਲ ਜਾਂ ਮਾਰਗ ਹੈ, ਜੋ ਮਨੁੱਖ ਨੂੰ ਅੰਤਰੀਵ ਸੋਝੀ ਦਿੰਦਿਆਂ ਕ੍ਰਿਆਸ਼ੀਲ ਬਣਾ ਕੇ ਸਦੀਵ ਲਈ ਸੱਚ ਦੇ ਰਾਹ ਦਾ ਪੰਧਾਊ ਬਣਾਉਣ ਵਾਲਾ ਹੈ।

## (ਅ) ਜੀਵਨ ਸਮੱਸਿਆਵਾਂ ਦੀ ਜੜ੍ਹ ਦੀ ਸਿੱਧੀ ਨਿਸ਼ਾਨਦੇਹੀ

ਅਸਲ ਵਿਚ ਜਦ ਤਕ ਮਨੁੱਖ ਹੈ, ਉਸ ਦੀਆਂ ਪ੍ਰੇਰਕ ਰੁਚੀਆਂ ਵੀ ਉਸ ਦੇ ਨਾਲ ਹਨ। ਘਟਨਾਵਾਂ ਦੀ ਬਦਲੀ ਨਾਲ ਉਨ੍ਹਾਂ ਰੁਚੀਆਂ ਵਿਚ ਕੋਈ ਪਰਿਵਰਤਨ ਨਹੀਂ ਆਉਂਦਾ। ਨਵੇਂ ਹਾਲਾਤ ਵਿਚ ਉਹ ਰੁਚੀਆਂ ਨਵੇਂ ਰੂਪ ਵਿਚ ਪ੍ਰਗਟਾਵਾ ਲੈਂਦੀਆਂ ਰਹਿੰਦੀਆਂ ਹਨ। ਕੋਈ ਸਮਾਂ ਹੋਵੇ, ਕੋਈ ਦੇਸ਼ ਹੋਵੇ, ਉਹ ਰੁਚੀਆਂ ਸਰਲ-ਸਾਂਝੀਆਂ ਹੁੰਦੀਆਂ ਹਨ। ਉਨ੍ਹਾਂ ਦੀ ਪਰਥਾਇ ਰਚੀ ਗਈ ਬਾਣੀ ਕੁਦਰਤੀ ਤੌਰ 'ਤੇ ਸਭ ਥਾਵਾਂ ਅਤੇ ਸਭ ਲੋਕਾਂ ਲਈ ਸਭ ਸਮਿਆਂ ਵਿਚ ਸਾਂਝੀ ਕਸ਼ਿਸ਼ ਰੱਖਦੀ ਹੈ।

(i) ਗੁਰੂ ਤੇਗ ਬਹਾਦਰ ਜੀ ਨੇ ਅਨੁਭਵ ਕੀਤਾ ਕਿ ਕਨਕ ਤੇ ਕਾਮਨੀ ਜੀਵਨ ਦੀਆਂ ਸਭ ਸਮੱਸਿਆਵਾਂ ਦੀ ਜੜ੍ਹ ਹੈ। ਜਵੀਨ ਮਨੋਰਥ ਤੋਂ ਅਗਿਆਤ ਹੋਣ ਕਰਕੇ ਬਹੁਤੇ ਲੋਕੀ ਸੋਨੇ, ਇਸਤਰੀ ਅਤੇ ਪ੍ਰਭੁਤਾ ਦੀ ਲਾਲਸਾ ਵਿਚ ਉਲਝੇ ਤੇ ਭਟਕੇ ਰਹਿੰਦੇ ਹਨ। ਉਨ੍ਹਾਂ ਲੋਕਾਂ ਨੂੰ ਨਾ ਨਿਜ ਦੇ ਭਲੇ ਅਤੇ ਨਾ ਹੀ ਸਮਾਜਕ ਹਿਤ ਦੀ ਸੋਝੀ ਹੁੰਦੀ ਹੈ। ਗੁਰੂ ਤੇਗ ਬਹਾਦਰ ਜੀ ਦਾ ਫੁਰਮਾਨ ਹੈ :

> ਕਹਉ ਕਹਾ ਅਪਨੀ ਅਧਮਾਈ ॥
> ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥ ੧ ॥ ਰਹਾਉ ॥
> ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥ (ਪੰਨਾ-੨੧੯)

ਇਸ ਤਰ੍ਹਾਂ ਮਨੁੱਖ ਦੀ ਜ਼ਿੰਦਗੀ ਦੇ ਜੋ ਮਨੋਰਥ ਬਣ ਜਾਂਦੇ ਹਨ, ਉਹ ਹਨ, ਧਨ, ਇਸਤਰੀ ਤੇ ਪ੍ਰਭੁਤਾ। 'ਲੋਭ' ਤੇ 'ਕਾਮ' ਦੇ ਵਲੇਵੇਂ ਵਿਚ ਗ੍ਰਸ ਕੇ ਸਾਰਾ ਸਮਾਜ ਰੁੜ੍ਹਨ ਵੱਲ ਹੁੰਦਾ ਹੈ। ਯਥਾ :

> ਸਾਧੋ ਇਹੁ ਜਗੁ ਭਰਮ ਭੁਲਾਨਾ ॥
> ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥ (ਪੰਨਾ-੬੮੪)

ਲੋਕਾਂ ਦੀ ਇਹ ਰੁਚੀ ਸਮਾਜ ਦੀ ਗਤੀਸ਼ੀਲ ਹੋਂਦ ਵਿਚ ਰੁਕਾਵਟ ਬਣ ਜਾਂਦੀ ਹੈ। ਰਸ-ਭਰਪੂਰ ਸਮਾਜਕ ਸੰਬੰਧ ਅਤੇ ਧਨ ਦੇ ਨਿਪੁੰਨ ਉਤਪਾਦਨ ਤੇ ਉਚਿਤ ਭੋਗ ਸਮਾਜ ਦੀ ਹੋਂਦ ਅਤੇ ਤਰੱਕੀ ਲਈ ਜ਼ਰੂਰੀ ਹੁੰਦੇ ਹਨ। ਜੀਵਨ ਦੀ ਇਸ ਕਰੂਰ ਵਾਸਤਵਿਕਤਾ ਨੂੰ ਸਾਹਮਣੇ ਰਖਦਿਆਂ ਹੀ ਗੁਰੂ ਸਾਹਿਬ ਨੇ ਸਮਝਾਇਆ ਹੈ ਕਿ ਇਨ੍ਹਾਂ ਲਾਲਸਾਵਾਂ ਵਿਚ ਗ੍ਰਸ ਕੇ ਜਦ ਮਨੁੱਖ ਪਾਗਲ ਕੁੱਤੇ ਵਾਂਗੂ ਭਟਕਦਾ ਹੈ, ਤਾਂ ਉਸ ਨੂੰ ਭਲੇ ਬੁਰੇ ਦੀ ਸਾਰ ਨਹੀਂ ਰਹਿੰਦੀ। ਉਹ ਸੱਚੇ ਨਿਜ-ਹਿਤ ਤੋਂ ਅਗਿਆਤ ਹੁੰਦਾ ਹੈ ਅਤੇ ਉਸ ਦੇ ਜੋ ਸਮਾਜਕ ਤੇ ਹੋਰ ਫਰਜ਼ ਹੁੰਦੇ ਹਨ, ਉਨ੍ਹਾਂ ਬਾਰੇ ਨਾ ਸੋਚ ਸਕਦਾ ਹੈ, ਤੇ ਨਾ ਹੀ ਪਾਲਣਾ ਕਰ ਸਕਦਾ ਹੈ, ਸਗੋਂ ਇਸ ਭਟਕਣਾ ਵਿਚ ਅਚੇਤ ਹੋਇਆ ਪਾਪ ਕਰੀ ਜਾਂਦਾ ਹੈ :

> ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮ ਸਿਰਾਵੈ ॥
> ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਿਛੁ ਗਿਆਨਾ ॥
> ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥ (ਪੰਨਾ-੬੩੨)

(ii) ਇਨ੍ਹਾਂ ਮਾਇਆਵੀ ਪਦਾਰਥਾਂ ਦੀ ਪ੍ਰਾਪਤੀ ਲਈ ਮਨੁੱਖ ਹਰ ਤਰ੍ਹਾਂ ਦੇ ਪਾਪ ਵਾਲੇ ਤਰੀਕੇ ਵਰਤਦਿਆਂ ਸਭ ਪਰੰਪਚ ਭਾਵ ਵਲ, ਛਲ, ਫਰੇਬ, ਧੋਖਾ ਤੇ ਪਖੰਡ ਕਰਦਾ ਹੈ ਅਤੇ ਇਥੋਂ ਤਕ ਕਿ 'ਡੇਹਕੇ' ਮਾਰਨ ਭਾਵ ਲੁੱਟ-ਮਾਰ ਕਰਨ ਤੋਂ ਵੀ ਸੰਕੋਚ ਨਹੀਂ ਕਰਦਾ। ਯਥਾ :

> ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥ ਰਹਾਉ ॥
> ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥
> ਕਰਿ ਪਰਪੰਚ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥
> ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥ (ਪੰਨਾ-੫੩੬)

ਇਨ੍ਹਾਂ ਪਾਪ ਤੇ ਦੰਭ ਭਰੇ ਕਰਮਾਂ ਨੇ ਬਹੁਤ ਕਰਕੇ ਪ੍ਰਾਣੀਆਂ ਨੂੰ ਜਕੜ ਰਖਿਆ ਹੈ । ਇੱਥੋਂ ਤਕ ਕਿ ਇਨ੍ਹਾਂ ਭੈੜਾਂ ਤੋਂ ਜੋਗੀ, ਜੰਗਮ ਤੇ ਤਿਆਗੀ ਵੀ ਨਹੀਂ ਬਚੇ ਹੋਏ ! ਗੁਰੂ ਸਾਹਿਬ ਦੇ ਬਚਨ ਹਨ :

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ ॥
ਜੋਗੀ ਜੰਗਮ ਅਰ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥ (ਪੰਨਾ-੧੧੮੬)

(iii) ਪਦਾਰਥਕ ਜਕੜ ਦੀ ਅਜਿਹੀ ਦੁਰਦਸ਼ਾ ਦੇ ਸਾਹਮਣੇ ਗੁਰੂ ਸਾਹਿਬ ਨਿਰਾਸ਼ ਨਹੀਂ ਹੁੰਦੇ, ਤੇ ਨਾ ਹੀ ਉਨ੍ਹਾਂ ਨੇ ਜਗਤ ਦੇ ਤਿਆਗ ਜਾਂ ਜੰਗਲਾਂ ਦੀ ਇਕਾਂਤ ਜਾਂ ਪਹਾੜਾਂ ਦੀਆਂ ਕੰਧਰਾਂ ਵਿਚ ਛੁਪਣ ਵਾਲਾ ਰਸਤਾ ਫੜਿਆ ਅਤੇ ਨਾ ਹੀ ਉਹ ਇਸ ਸੰਕਟ ਤੋਂ ਅੱਖਾਂ ਮੀਟ ਕੇ ਨਿੱਜੀ ਵਿਹਾਰ ਤੇ ਸੰਸਾਰ ਵਿਚ ਰੁਝੇ ਰਹੇ । ਸਮਾਜ ਦੇ ਇਸ ਅਸਾਧ ਸੰਕਟ ਦੀ ਨਵਿਰਤੀ ਲਈ ਹੀ ਉਹ ਪ੍ਰਗਟ ਹੋਏ ਸਨ । ਉਨ੍ਹਾਂ ਨਾ ਹੀ ਤਿਆਗ ਦੇ ਰਾਹ ਦਾ ਸਮਰਥਨ ਕੀਤਾ ਹੈ । ਉਨ੍ਹਾਂ ਇਸ ਅਸਾਧ ਸੰਕਟ ਦੀ ਭਿਆਨਕ ਤੇ ਗੁੰਝਲਦਾਰ ਵੰਗਾਰ ਨੂੰ ਪ੍ਰਵਾਨ ਕਰਕੇ ਇਸ ਦੇ ਟਾਕਰੇ ਲਈ ਉਭਰਨ ਦੀ ਪ੍ਰੇਰਨਾ ਦਿੱਤੀ ਹੈ ।

## (ੲ) ਗੁਰੂ ਤੇ ਉਸ ਦੀ ਸ਼ਰਨ

(i) ਇਸ ਹਾਲਤ ਵਿਚ ਗੁਰੂ ਜੀ ਸਿੱਖਿਆ ਦਿੰਦੇ ਹਨ ਕਿ 'ਸਾਧ' ਅਥਵਾ ਗੁਰੂ ਸੰਸਾਰ ਦੇ ਇਸ ਅਸਾਧ ਰੋਗ ਤੋਂ ਮੁਕਤ ਹੁੰਦਾ ਹੈ ਅਤੇ ਜੋ ਉਸ ਦੀ ਅਗਵਾਈ ਪ੍ਰਾਪਤ ਕਰਦੇ ਹਨ, ਉਹ ਇਸ ਰੋਗ ਉੱਤੇ ਕਾਬੂ ਪਾ ਲੈਂਦੇ ਹਨ :

ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥ (ਪੰਨਾ-੬੩੩)

ਸਾਧ ਦੀ ਸ਼ਰਨ ਵਿਚ ਆਉਣ ਵਾਲੇ ਵਿਅਕਤੀ ਦੀ ਖੋਟੀ ਮਤ ਨਾਸ਼ ਹੋ ਜਾਂਦੀ ਹੈ ਅਤੇ ਉਹ ਮਮਤਾ, ਮੋਹ ਤੇ ਅਹੰਕਾਰ ਤੋਂ ਉੱਤੇ ਉਠ ਕੇ ਆਪ ਵੀ ਤਰ ਜਾਂਦਾ ਹੈ ਅਤੇ ਹੋਰਨਾਂ ਦਾ ਵੀ ਕਲਿਆਣ ਕਰਦਾ ਹੈ :

ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥ ੨੨ ॥ (ਪੰਨਾ-੧੪੨੭)

(ii) ਸਾਧ ਕੌਣ ਹੈ ? ਜਿਸ ਦੀ ਸ਼ਰਨ ਵਿਚ ਆਉਣ ਨਾਲ ਸਾਰੇ ਲਾਭ ਪ੍ਰਾਪਤ ਹੁੰਦੇ ਹਨ ਅਤੇ ਜੋ ਇਹ ਸੰਕਟ ਨਿਵਾਰਨ ਕਰਾਉਣ ਦੇ ਸਮਰੱਥ ਹੈ । ਗੁਰੂ ਤੇਗ ਬਹਾਦਰ ਜੀ ਦਾ ਸਾਧ ਤੋਂ ਭਾਵ ਗੁਰੂ ਹੈ । ਗੁਰੂ ਦਾ ਅੱਖਰੀ ਅਰਥ ਹੈ–'ਅੰਧੇਰੇ ਵਿਚ ਪ੍ਰਕਾਸ਼ ਕਰਨ ਵਾਲੀ ਹਸਤੀ ।' ਅਕਾਲਪੁਰਖ ਦੇ ਬੇਅੰਤ ਗੁਣਾਂ ਵਿਚੋਂ ਉਸ ਦਾ ਪ੍ਰਮੁੱਖ ਗੁਣ 'ਗੁਰੂ' ਹੈ । ਆਪਣੇ ਅਸਲੇ ਦੀ ਪਛਾਣ ਅਤੇ ਪ੍ਰਭੂ ਲੀਨਤਾ ਲਈ 'ਗੁਰੂ' ਪਾਸੋਂ ਜੋ 'ਵਾਹਿਗੁਰੂ' ਗੁਰਮੰਤਰ ਮਿਲਦਾ ਹੈ, ਉਸ ਤੋਂ ਹੀ ਕਰਤਾਪੁਰਖ ਦਾ 'ਗੁਰੂ' ਗੁਣ ਉਜਾਗਰ ਹੁੰਦਾ ਹੈ । ਗੁਰੂ, ਸੰਸਾਰ ਵਿਚ ਨਿਰਗੁਣ-ਬ੍ਰਹਮ ਦਾ ਸ਼ਬਦ-ਬ੍ਰਹਮ ਸਰੂਪ ਹੁੰਦਾ ਹੈ, ਭਾਵੇਂ ਮਨੁੱਖੀ ਜਾਮੇ ਵਿਚ ਹੋਵੇ, ਭਾਵੇਂ ਬਦਲ ਕੇ ਗ੍ਰੰਥ ਰੂਪ ਚੋਲਾ ਧਾਰਨ ਕਰ ਲਵੇ । ਸਾਧ ਜਾਂ ਗੁਰੂ, ਸ਼ਬਦ-ਬ੍ਰਹਮ-ਗੁਰੂ, ਗਿਆਨ ਪ੍ਰਕਾਸ਼ ਦੁਆਰਾ ਸੰਸਾਰ ਦੇ ਪ੍ਰਾਣੀਆਂ ਦੇ ਭਰਮ-ਛੇੜ ਕੱਟਦਾ ਹੈ । ਗੁਰੂ ਅੰਤਰ-ਆਤਮਾ ਅਤੇ ਪਰਮਾਤਮਾ ਨਾਲ ਅਭੇਦ ਹੁੰਦਾ ਹੈ ਅਤੇ ਜੀਵਾਂ ਨੂੰ ਮੋਹ-ਮਾਇਆ ਦੀ ਅਗਿਆਨਤਾ ਵਿਚੋਂ ਕੱਢ ਕੇ ਪ੍ਰਭੂ ਨਾਲ ਅਭੇਦ ਕਰਨ ਦੀ ਸੱਚੀ ਸੁੱਚੀ ਵਿਚੋਲਗੀ ਕਰਦਾ ਹੈ । ਗੁਰੂ ਪਾਸ ਪ੍ਰਭੂ ਤੋਂ ਬਖ਼ਸ਼ਿਆ ਨਾਮ ਦਾ ਖ਼ਜ਼ਾਨਾ ਹੁੰਦਾ ਹੈ, ਜੋ ਉਹ ਪਰਉਪਕਾਰ ਹਿਤ ਸਾਰੇ ਸੰਸਾਰ ਵਿਚ ਵੰਡਦਾ ਹੈ । ਜਿੱਥੇ ਸੰਸਾਰ ਵਿਚ ਸਭ ਕੁਝ ਨਾਸ਼ਮਾਨ ਹੈ, ਉੱਥੇ ਕੇਵਲ ਨਾਮ, ਨਾਮ ਦੀ ਸਾਧਨਾ ਕਰਨ ਵਾਲੇ ਗੁਰਮੁਖ ਸਾਧੂ ਅਤੇ ਗੋਬਿੰਦ ਰੂਪ ਗੁਰੂ ਪਾਤਸ਼ਾਹ ਹੀ ਸਥਿਰ ਹਨ । ਗੁਰ ਵਾਕ ਹੈ :

ਕਲ ਮਹਿ ਮੁਕਤਿ ਨਾਮ ਤੇ ਪਾਵਤ ਗੁਰ ਯਹ ਭੇਦੁ ਬਤਾਵੈ ॥
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥ (ਪੰਨਾ-੬੩੧)

ਸਾਧ ਜਾਂ ਗੁਰੂ ਦੇ ਹੋਰ ਲੱਛਣ ਦੱਸਦਿਆ ਕਿਹਾ ਗਿਆ ਹੈ :

ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥
ਦੂਖ ਸੂਖ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥ (ਪੰਨਾ-੨੨੦)

ਗੁਰੂ ਤੇਗ ਬਹਾਦਰ ਜੀ ਦੇ ਇਹ ਬਚਨ ਸਾਨੂੰ ਉਸ ਸਾਧੂ ਅਥਵਾ ਗੁਰੂ ਦੇ ਦਰਸ਼ਨ ਕਰਾਉਂਦੇ ਹਨ, ਜੋ ਸੰਸਾਰ ਦੇ ਉਸਾਰ ਲਈ ਸੰਸਾਰ ਵਿਚ ਆਉਂਦਾ ਹੈ। ਸੁਖ-ਦੁਖ, ਖੁਸ਼ੀ-ਗਮੀ, ਪ੍ਰਸ਼ੰਸਾ-ਨਿੰਦਿਆ, ਅੰਮ੍ਰਿਤ-ਜ਼ਹਿਰ, ਸੋਨਾ-ਤਾਂਬਾ, ਸੁਰਗ-ਨਰਕ ਇਹ ਸਾਰੇ ਉਸ ਲਈ ਇਕ ਸਮਾਨ ਹੁੰਦੇ ਹਨ। ਉਹ ਇਸ ਦਵੰਦ ਦੀ ਖੇਡ ਤੋਂ ਅਤੀਤ ਹੋ ਕੇ, ਹਉਮੈ ਦਾ ਤਿਆਗ ਕਰਕੇ, ਨਿਰਭੈਅ ਤੇ ਨਿਰਵੈਰ ਹੁੰਦਾ ਹੈ। ਉਹ ਵਾਹਿਗੁਰੂ ਦਾ ਰੂਪ ਹੋ ਕੇ ਵਾਹਿਗੁਰੂ ਦੀ ਵਡਿਆਈ ਤੇ ਸਿਮਰਨ ਵਿਚ ਲੀਨ ਰਹਿੰਦਾ ਹੈ। ਉਹ ਸਾਰੇ ਪਰਮ-ਗੁਣ ਉਸ ਵਿਚ ਵਿਦਮਾਨ ਹੁੰਦੇ ਹਨ, ਜਿਨ੍ਹਾਂ ਦੁਆਰਾ ਸਾਨੂੰ ਪ੍ਰਭੂ ਦਾ ਗਿਆਨ ਹੁੰਦਾ ਹੈ। ਗੁਰੂ ਤੇਗ ਬਹਾਦਰ ਜੀ ਆਪਣੀ ਗਵਾਹੀ ਰਾਹੀਂ ਗੁਰੂ ਦੀ ਓਟ ਵਿਚ ਜਾਣ ਲਈ ਪ੍ਰੇਰਦਿਆਂ ਸਮਝਾਉਂਦੇ ਹਨ :

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥ ੧ ॥ ਰਹਾਉ ॥
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ ਪਰਸਿ ਨ ਸਾਕੈਹਿ ਗਹੀ ਭਗਤਿ ਭਗਵਾਨ ॥ ੧ ॥
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥ ੨ ॥
ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥ (ਪੰਨਾ-੧੧੮੬)

ਸਾਧ ਜਾਂ ਗੁਰੂ ਦੀ ਸ਼ਰਨ ਜੋ ਮਨੁੱਖ ਆਉਂਦੇ ਹਨ, ਉਹ ਸੰਸਾਰ ਦੇ ਬੰਧਨਾਂ ਤੇ ਕਲੇਸ਼ਾਂ ਤੋਂ ਛੁਟਕਾਰਾ ਪਾ ਲੈਂਦੇ ਹਨ। ਫਿਰ 'ਜਬ ਹੀ ਸਰਨਿ ਸਾਧ ਕੀ ਆਇਓ' ਬਚਨ ਇਸ ਗੱਲ ਦਾ ਸੂਚਕ ਹੈ ਕਿ ਜਾਤ, ਪਾਤ, ਦੇਸ਼, ਕੌਮੀਅਤ, ਧਰਮ, ਕੰਮਕਾਰ, ਉਮਰ ਤੇ ਲਿੰਗ ਇਨ੍ਹਾਂ ਵਿਚੋਂ ਕੋਈ ਚੀਜ਼ ਸਾਧੂ ਅਥਵਾ ਗੁਰੂ ਦੀ ਸ਼ਰਨ ਵਿਚ ਆਉਣ ਵਿਚ ਰੋਕ ਨਹੀਂ ਪਾਉਂਦੀ। ਸਾਧੂ ਅਥਵਾ ਗੁਰੂ ਜਾਂ ਗੁਰ-ਸ਼ਬਦ ਦੀ ਸ਼ਰਨ ਹਰ ਸਮੇਂ ਹਰ ਮਨੁੱਖ ਮਾਤਰ ਲਈ ਹੈ ਅਤੇ ਜੋ ਵੀ ਇਸ ਸ਼ਰਨ ਨੂੰ ਪ੍ਰਾਪਤ ਕਰਦਾ ਹੈ, ਉਹ ਜੀਵਨ ਦਾ ਲਾਹਾ ਖੱਟ ਲੈਂਦਾ ਹੈ।

(iii) ਸਾਧ, ਗੁਰੂ ਅਥਵਾ ਗੁਰ-ਸ਼ਬਦ ਦੀ ਸ਼ਰਨ ਪੈਣ ਦਾ ਤਰੀਕਾ ਕੀ ਹੈ? ਗੁਰੂ ਦੀ ਸ਼ਰਨ ਜ਼ੁਬਾਨੀ ਨਹੀਂ ਹੋਇਆ ਜਾਂਦਾ ਅਤੇ ਨਾ ਹੀ ਫੋਕੀਆਂ ਸਰੀਰਕ ਕਿਰਿਆਵਾਂ ਸ਼ਰਨ ਧਾਰਨ ਕਰਨ ਦੀਆਂ ਸੂਚਕ ਹੁੰਦੀਆਂ ਹਨ। ਗੁਰੂ ਦੀ ਸ਼ਰਨ ਲੈਣਾ ਇਕ ਮਾਨਸਿਕ ਕਿਰਿਆ ਹੈ। ਇਸ ਮਾਨਸਿਕ ਕਿਰਿਆ ਦਾ ਪ੍ਰਗਟਾਵਾ ਸਰੀਰਕ ਕਿਰਿਆ ਦੁਆਰਾ ਹੁੰਦਾ ਹੈ। ਪਰ ਜੇ ਇਸ ਮਾਨਸਿਕ ਕਿਰਿਆ ਤੋਂ ਬਿਨਾਂ ਹੀ ਸਰੀਰਕ ਕਿਰਿਆ ਕੀਤੀ ਜਾਵੇ, ਤਾਂ ਇਸ ਨੂੰ ਸ਼ਰਨ ਪੈਣ ਦੀ ਕਿਰਿਆ ਨਹੀਂ ਸਮਝਿਆ ਜਾ ਸਕਦਾ। ਸਾਡਾ ਝਗੜਾ ਤਾਂ ਮਨ ਦੇ ਨਾਲ ਹੈ। ਇਹ ਮਨ ਹੀ ਮਾਇਆ ਦੇ ਨਸ਼ੇ ਵਿਚ ਮਸਤ ਮਾਇਆ ਦੀ ਪ੍ਰਾਪਤੀ ਲਈ ਧੱਕਾ, ਛਲ ਅਤੇ ਫ਼ਰੇਬ ਕਰਦਾ ਹੈ। ਇਸ ਤਰ੍ਹਾਂ ਸਾਧੂ ਭਾਵ ਗੁਰ ਦੀ ਸ਼ਰਨ ਦੇ ਦੋ ਅਰਥ ਹੋ ਜਾਂਦੇ ਹਨ। ਇਕ ਅਰਥ ਹੈ ਕਿ ਗੁਰੂ ਦੇ ਉਪਦੇਸ਼ ਨੂੰ ਇਕ ਚਿੱਤ ਹੋ ਕੇ ਹਰ ਸਮੇਂ ਉਚਰਦੇ ਅਤੇ ਮਨ ਵਿਚ ਉਕਰਦੇ ਰਹਿਣਾ ਅਤੇ ਉਹ ਕਾਰਜ ਕਰਦੇ ਰਹਿਣਾ, ਜੋ ਉਸ ਉਪਦੇਸ਼ ਦੀ ਸਿੱਖਿਆ ਵਿਚ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਕੰਮਾਂ ਨੂੰ ਨਾ ਕਰਨਾ, ਜੋ ਉਸ ਸਿੱਖਿਆ ਵਿਚ ਵਿਵਰਜਿਤ ਹਨ।

ਸ਼ਰਨ ਦਾ ਦੂਜਾ ਰੂਪ ਹੈ ਕਿ ਗੁਰੂ ਨੂੰ ਅੰਗ-ਸੰਗ ਸਮਝ ਕੇ ਉਸ ਦੀ ਸਮਰੱਥ ਸਹਾਇਤਾ ਦੇ ਭਰੋਸੇ ਵਿਚ ਰਹਿਣਾ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਹ ਬਚਨ ਹਨ :

ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥ ੨ ॥
ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ ॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥ ੩ ॥ ੨ ॥ (ਪੰਨਾ-੯੦੨)

ਗੁਰੂ ਸਾਹਿਬ ਹੋਰ ਸਮਝਾਉਂਦੇ ਹਨ ਕਿ ਸ਼ਰਨ ਆਇਆ ਮਨੁੱਖ ਸਮਝ ਲਵੇ ਕਿ ਉਸ ਦੇ ਯਤਨ ਨਾਲ ਹੀ ਪ੍ਰਾਪਤ ਹੋ ਜਾਵੇਗੀ, ਤਾਂ ਉਹ ਭੁਲੇਖੇ ਵਿਚ ਹੋਵੇਗਾ। ਸ਼ਰਨ ਦਾ ਅਰਥ ਹੀ ਹੈ–ਆਪੇ ਦਾ ਤਿਆਗ। ਜੇ ਆਪੇ ਦੀ ਭਾਵਨਾ ਕਾਇਮ ਰਹੇ ਤੇ ਆਪਣੇ ਯਤਨਾਂ ਨੂੰ ਸਭ ਕੁਝ ਸਮਝਦੇ ਰਹੀਏ, ਤਾਂ ਇਹ ਸਹੀ ਅਰਥਾਂ ਵਿਚ ਸ਼ਰਨ ਪੈਣਾ ਨਹੀਂ ਹੁੰਦਾ। ਗੁਰੂ ਦੀ ਸ਼ਰਨ ਪੈਣ ਦਾ ਤਰੀਕਾ ਹੈ–ਆਪਾ ਸਮਰਪਣ, ਇਹ ਰਸਤਾ ਸੁਖਾਲਾ ਨਹੀਂ, ਇਹੁ ਖੇਲੁ ਕਠਨੁ ਹੈ, ਬੜੀ ਘਾਲ ਮੰਗਦਾ ਹੈ, ਵਿਰਲੇ ਗੁਰਮੁਖਿ ਹੀ ਪਾਰ ਉਤਰਦੇ ਹਨ :

ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ (ਪੰਨਾ-੨੧੯)

## (ਸ) ਮੁਕਤਿ ਪਦਵੀ

ਇਹ ਘਾਲ ਔਖੀ ਹੈ, ਪਰ ਇਸ ਦੀ ਪ੍ਰਾਪਤੀ ਦੀ ਮੁਕਤਿ ਅਵਸਥਾ ਵੀ ਮਹਾਨ ਹੁੰਦੀ ਹੈ। ਗੁਰਵਾਕ ਹੈ :

ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ (ਪੰਨਾ-੨੧੯)

ਇਥੇ ਸ਼ਾਇਦ ਇਹ ਪ੍ਰਤੀਤ ਹੋਵੇ ਕਿ ਇਹ 'ਮੁਕਤਿ' ਪਦਵੀ ਮਨੁੱਖ ਨੂੰ ਮਰਨ ਤੋਂ ਬਾਅਦ ਮਿਲਦੀ ਹੈ, ਜ਼ਿੰਦਗੀ ਦੇ ਸਮੇਂ ਵਿਚ ਇਸ ਦਾ ਕੋਈ ਲਾਭ ਨਹੀਂ। ਇਹ ਸ਼ੰਕਾ ਇਕ ਅਹਿਮ ਸੁਆਲ ਖੜ੍ਹਾ ਕਰਦਾ ਹੈ। ਉਹ ਹੈ ਕਿ ਅਸੀਂ ਜੋ ਗ੍ਰਹਿਸਥੀ ਲੋਕ ਹਾਂ, ਸਾਨੂੰ ਇਸ ਗ੍ਰਹਿਸਥ ਵਿਚ ਪ੍ਰਭੂ ਸ਼ਰਨ ਲੈਣ ਦਾ ਕੀ ਲਾਭ ਹੋਏਗਾ? ਪਰ ਗੁਰੂ ਸਾਹਿਬ ਵਿਸ਼ਵਾਸ ਦਿਵਾਉਂਦੇ ਹਨ ਕਿ ਉੱਚਤਮ 'ਮੁਕਤਿ' ਪਦਵੀ, ਜੋ ਗੁਰੂ ਦੀ ਸ਼ਰਨ ਲੈਣ ਨਾਲ ਪ੍ਰਾਪਤ ਹੁੰਦੀ ਹੈ, ਉਹ ਪਰਲੋਕ ਵਾਸਤੇ ਨਹੀਂ, ਇਸ ਜ਼ਿੰਦਗੀ ਵਿਚ ਹਰ ਤਰ੍ਹਾਂ ਸਹਾਈ ਹੁੰਦੀ ਹੈ। ਸ਼ਰਨਧਾਰੀ ਪ੍ਰਾਣੀ ਦੇ ਸਾਰੇ ਕਾਰਜ ਸਰ ਜਾਂਦੇ ਹਨ, ਉਸ ਦੀ ਖੋਟੀ ਮਤ ਦੂਰ ਹੋ ਜਾਂਦੀ ਹੈ, ਉਹ ਸੁਖੀ ਹੋ ਜਾਂਦਾ ਹੈ, ਉਹ ਨਿਰਭੈਅ ਹੋ ਜਾਂਦਾ ਹੈ ਅਤੇ ਜੀਵਨ-ਮੁਕਤ ਹੋ ਨਿਬੜਦਾ ਹੈ :

ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥ (ਪੰਨਾ-੮੩੧)

## (ਹ) ਸਦਾਚਾਰ ਦਾ ਧਾਰਨੀ ਬਣਨਾ

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਹੋਰ ਦੱਸਦੀ ਹੈ ਕਿ ਸ਼ਰਨਧਾਰੀ ਪ੍ਰਾਣੀ ਨੂੰ ਗੁਰੂ ਦੇ ਗਿਆਨ ਦੁਆਰਾ ਦੁਰਾਚਾਰ ਦੇ ਕਾਰਨਾਂ ਦੀ ਸਮਝ ਆ ਜਾਂਦੀ ਹੈ ਕਿ ਧਨ, ਇਸਤਰੀ ਤੇ ਪ੍ਰਭੁਤਾ ਦੀ ਲਪਟ ਹੀ ਸਦਾਚਾਰ ਭਾਵ ਮਨੁੱਖੀ ਜੀਵਨ ਦੀ ਸਚਾਈ ਅਤੇ ਸਵਸਥਤਾ ਦੇ ਰਾਹ ਦੀਆਂ ਰੁਕਾਵਟਾਂ ਹਨ। ਇਨ੍ਹਾਂ ਰੁਕਾਵਟਾਂ ਦੀ ਸੋਝੀ ਨਾਲ ਸਦਾਚਾਰੀ ਜੀਵਨ ਨੂੰ ਅਪਣਾਉਣ ਦੀ ਚੇਸ਼ਟਾ ਜਾਗਦੀ ਹੈ। ਗੁਰੂ ਦੇ ਗਿਆਨ ਤੋਂ ਪਹਿਲੀ ਗੱਲ ਇਹ ਦ੍ਰਿੜ੍ਹ ਹੋ ਜਾਂਦੀ ਹੈ ਕਿ ਤਨ, ਧਨ, ਇਸਤਰੀ, ਪ੍ਰਭੁਤਾ ਆਦਿ ਸਭ ਅਬਿਨਾਸੀ ਹਨ, ਦੂਜਾ ਇਨ੍ਹਾਂ ਸਭਨਾਂ ਵਿਚ ਸਾਨੂੰ ਸਥਿਰ ਸੰਤੁਸ਼ਟਤਾ ਦੇਣ ਦੀ ਸਮਰੱਥਾ ਨਹੀਂ ਅਤੇ ਤੀਜਾ ਇਹ ਵੀ ਐਵੇਂ ਭੁਲੇਖਾ ਹੈ ਕਿ ਅਸੀਂ ਇਨ੍ਹਾਂ ਪਦਾਰਥਾਂ ਨੂੰ ਆਪਣੇ ਯਤਨਾਂ ਰਾਹੀਂ ਪ੍ਰਾਪਤ ਕਰ ਸਕਦੇ ਹਾਂ, ਜਿਨ੍ਹਾਂ ਲਈ ਮੰਦੇ ਕਰਮ ਕੀਤੇ ਜਾਂਦੇ ਹਨ। ਇਹ ਸਭ ਕੁਝ ਤਾਂ ਮ੍ਰਿਗ ਤ੍ਰਿਸ਼ਨਾ ਨਿਆਈਂ ਹੈ, ਜਿਸ ਦੀ ਕਦੇ ਸੰਤੁਸ਼ਟੀ ਨਹੀਂ ਹੁੰਦੀ :

ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗੁ ਦੇਖਿ ਤਾਸਿ ਉਠਿ ਧਾਵੈ ॥ (ਪੰਨਾ-੨੧੯)

ਇਸ ਦੇ ਨਾਲ ਹੀ ਇਹ ਸੋਝੀ ਵੀ ਜਾਗ੍ਰਿਤ ਹੁੰਦੀ ਹੈ ਕਿ ਜਿਨ੍ਹਾਂ ਸੁਖਾਂ ਦੀ ਪ੍ਰਾਪਤੀ ਲਈ ਆਪਣੇ ਵੱਲੋ ਕੀਤੇ ਜਤਨਾਂ ਉੱਤੇ ਅਸੀਂ ਮਾਣ ਕਰਦੇ ਹਾਂ, ਕਈ ਵਾਰ ਉਹ ਤਦਬੀਰਾਂ ਵੀ ਸਿਰੇ ਨਹੀਂ ਚੜ੍ਹਦੀਆਂ। ਯਥਾ :

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥ 38 ॥
ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥ 39 ॥ (ਪੰਨਾ-੧੪੨੮)

ਸਾਡੀ ਚਾਹਤ, ਸਾਡੀ ਲੋੜ ਸਦਾ ਕਾਮਯਾਬ ਨਹੀਂ ਹੁੰਦੀ। ਅਸੀਂ ਸੁਖਾਂ ਲਈ ਯਤਨ ਕਰਦੇ ਹਾਂ, ਪਰ ਦੁਖ ਮਿਲ ਜਾਂਦੇ ਹਨ। ਇਥੋਂ ਵਿਸ਼ਵਾਸ ਬਣਦਾ ਹੈ ਕਿ ਸਾਡੀ ਸਫਲਤਾ ਤੇ ਅਸਫਲਤਾ ਪਰਮਾਤਮਾ ਦੇ ਹੁਕਮ ਵਿਚ ਹੈ। ਇਸ ਤੋਂ ਸ਼ਰਨਧਾਰੀ ਜੀਵ ਸਿੱਖਿਆ ਲੈਂਦਾ ਹੈ ਕਿ ਦੁਰਾਚਾਰੀ ਕਰਮਾਂ ਦੇ ਕਾਰਨ ਹੀ ਜੀਵਨ ਦਾ ਘੋਰ ਸੰਤਾਪ ਵਿਆਪ ਰਿਹਾ ਹੈ। ਅਸੀਂ ਪਰਾਈ ਨਿੰਦਿਆ, ਹਉਮੈ, ਗਰੂਰ, ਲੋਭ, ਲਾਲਚ ਦੇ ਭੈੜ ਜਿਨ੍ਹਾਂ ਵਿਚ ਗ੍ਰਸੇ ਰਹਿੰਦੇ ਹਾਂ, ਇਹ ਗ਼ਲਤ ਹਨ, ਸਦਾਚਾਰ ਵਾਲਾ ਜੀਵਨ ਰਾਹ ਅਪਣਾਇਆਂ ਹੀ ਗਤੀ ਹੋਣੀ ਹੈ।

## (ਕ) ਵੈਰਾਗ ਤੇ ਅਨੁਰਾਗ

ਗੁਰੂ ਤੇਗ ਬਹਾਦਰ ਜੀ ਦੀ ਸਿੱਖਿਆ ਅਨੁਸਾਰ ਦੁਰਾਚਾਰ ਨੂੰ ਛੱਡ ਕੇ ਸਦਾਚਾਰ ਨੂੰ ਧਾਰਨ ਕਰਕੇ ਸ਼ਰਨਧਾਰੀ ਪ੍ਰਾਣੀ ਨੂੰ ਜਿਸ ਚੀਜ਼ ਦੀ ਲੋੜ ਹੈ, ਉਹ ਹੈ ਵੈਰਾਗ। ਗੁਰੂ ਸਾਹਿਬ ਦੀ ਬਾਣੀ ਦਾ ਮੁੱਖ ਸੁਰ ਹੀ ਹੈ, ਵੈਰਾਗ ਭਾਵ ਦਾ ਪ੍ਰਗਟਾਓ। ਵੈਰਾਗ ਦੀ ਇਸ ਬਿਰਤੀ ਨੂੰ ਉਪਜਾਉਣ ਲਈ ਉਹ ਭਿੰਨ-ਭਿੰਨ ਸਥਿਤੀਆਂ ਤੇ ਦਲੀਲਾਂ ਅੰਕਿਤ ਕਰਕੇ ਸਮਝਾਉਂਦੇ ਹਨ :

(i) ਪਹਿਲੀ ਗੱਲ ਕਿ ਇਹ ਸਰੀਰ ਤੇ ਸੁੰਦਰ ਇਸਤਰੀ, ਹੋਰ ਰਿਸ਼ਤੇ ਨਾਤੇ ਤੇ ਪਦਾਰਥ ਜਿਨ੍ਹਾਂ ਲਈ ਅਸੀਂ ਭਟਕਦੇ ਹਾਂ ਅਤੇ ਜਿਨ੍ਹਾਂ ਨੂੰ ਅਸੀਂ ਆਪਣਾ ਸਮਝ ਰਖਿਆ ਹੈ, ਇਹ ਸਦਾ ਰਹਿਣ ਵਾਲੇ ਨਹੀਂ :

ਜੋ ਤਨ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥ (ਪੰਨਾ-੨੨੦)

ਇਹ ਇਸ ਲਈ ਸਾਡੇ ਨਹੀਂ ਕਿ ਸਰੀਰ ਦੇ ਨਾਸ਼ ਹੋਣ ਮਗਰੋਂ ਇਨ੍ਹਾਂ ਨੇ ਸਾਡੇ ਨਾਲ ਨਹੀਂ ਜਾਣਾ। ਯਥਾ :

ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥ ੧ ॥ ਰਹਾਉ ॥
ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥
ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥ ੧ ॥ (ਪੰਨਾ-੧੨੩੧)

(ii) ਦੂਜਾ, ਸਰੀਰ ਦੇ ਨਾਸ਼ ਹੋਣ ਨਾਲ ਤਾਂ ਇਨ੍ਹਾਂ ਸਭ ਦਾ ਸਾਥ ਟੁੱਟ ਹੀ ਜਾਂਦਾ ਹੈ, ਪਰ ਜਿੰਨਾ ਚਿਰ ਤਕ ਸਰੀਰ ਕਾਇਮ ਹੈ, ਉਨ੍ਹਾਂ ਚਿਰ ਵੀ ਇਨ੍ਹਾਂ ਦੇ ਸਾਥ ਦਾ ਕੋਈ ਭਰੋਸਾ ਨਹੀਂ, ਕਿਉਂਕਿ ਇਨ੍ਹਾਂ ਦੇ ਸਾਥ ਦੀ ਬੁਨਿਆਦ ਨਿਜ-ਸੁਖ ਹੈ। ਜਦੋਂ ਨਿਜ-ਸੁਖ ਦੀ ਹਾਨੀ ਹੁੰਦੀ ਹੈ, ਇਹ ਸਭ ਸਾਥ ਛੱਡ ਜਾਂਦੇ ਹਨ :

ਇਹ ਜਗੁ ਮੀਤੁ ਨ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥ ੧ ॥ ਰਹਾਉ ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥ ੧ ॥ (ਪੰਨਾ-੬੩੩)

(iii) ਤੀਜਾ, ਇਹ ਸਾਥ ਸੁਆਰਥ ਦੇ ਹਨ ਅਤੇ ਇਸ ਸਰੀਰ ਤਕ ਹੀ ਸੀਮਿਤ ਹਨ। ਜਦ ਸਰੀਰ ਨਾਸ਼ ਹੋ ਜਾਂਦਾ ਹੈ, ਤਾਂ ਇਹ ਤੁਰੰਤ ਘਰ ਤੋਂ ਕੱਢਣ ਦੀ ਕਰਦੇ ਹਨ, ਇਕ ਘੜੀ ਲਈ ਵੀ ਮੁਰਦਾ ਸਰੀਰ ਨੂੰ ਰਖਣ ਨੂੰ ਤਿਆਰ ਨਹੀਂ ਹੁੰਦੇ :

ਸਭ ਕਿਛੁ ਜੀਵਤ ਕੋ ਬਿਵਹਾਰ ॥

ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥ ੧ ॥ ਰਹਾਉ ॥

ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥

ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤਿ ਨਿਕਾਰਿ ॥ ੧ ॥

ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹ ਰਿਦੈ ਬਿਚਾਰਿ ॥ (ਪੰਨਾ-੫੩੬)

ਇਨ੍ਹਾਂ ਰਿਸ਼ਤਿਆਂ-ਨਾਤਿਆਂ ਦੇ ਸੰਗ-ਸਾਥ ਵਿਚ ਅਸੀਂ ਖਚਤ ਹਾਂ, ਓਹ ਆਪ ਵੀ ਨਾਸ਼ਵਾਨ ਹਨ। ਇਹੋ ਨਹੀਂ, ਜੋ ਕੁਝ ਵੀ ਨਜ਼ਰ ਆਉਂਦਾ ਹੈ, ਸਾਰਾ ਕੁਝ ਨਾਸ਼ਮਾਨ ਹੈ :

ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ ॥ ੧ ॥ ਰਹਾਉ ॥

ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਈ ॥

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥ ੧ ॥ (ਪੰਨਾ-੧੨੩੧)

(iv) ਚੌਥਾ, ਇਸ ਤਰ੍ਹਾਂ ਗੁਰੂ ਸਾਹਿਬ ਤਨ, ਧਨ, ਸੰਪਤੀ ਤੇ ਰਿਸ਼ਤੇਦਾਰੀਆਂ ਦੀ ਅਸਲੀਅਤ ਪਰਤੱਖ ਕਰਕੇ ਸਾਡੇ ਸਾਹਮਣੇ ਲਿਆ ਦਿੰਦੇ ਹਨ। ਪਰ ਉਹ ਇਨ੍ਹਾਂ ਦੀ ਅਸਥਿਰਤਾ ਤੇ ਨਾਸ਼ਮਾਨਤਾ ਨੂੰ ਮੁੱਖ ਰੱਖਦਿਆਂ ਇਨ੍ਹਾਂ ਦੇ ਤਿਆਗ ਲਈ ਨਹੀਂ ਕਹਿੰਦੇ। ਉਹ ਤਾਂ ਬਨਾਂ ਜਾਂ ਪਹਾੜਾਂ ਦੀਆਂ ਕੰਦਰਾਂ ਵਿਚ ਜਾਣ ਵਾਲੇ ਤਿਆਗੀਆਂ ਨੂੰ ਰੋਕਦਿਆਂ ਸਮਝਾਉਂਦੇ ਹਨ ਕਿ ਲੋੜ ਸੰਸਾਰ, ਪਦਾਰਥਾਂ ਤੇ ਰਿਸ਼ਤਿਆਂ ਦੇ ਤਿਆਗ ਦੀ ਨਹੀਂ, ਬਲਕਿ ਇਨ੍ਹਾਂ ਚੀਜ਼ਾਂ ਦੀ ਪਕੜ ਤੋਂ ਉੱਤੇ ਉਠ ਕੇ 'ਸਰਬ ਨਿਵਾਸੀ' ਜੋ ਸਾਡੇ ਅੰਦਰ ਵਸ ਰਿਹਾ ਹੈ, ਦੀ ਪਛਾਣ ਦੀ ਹੈ :

ਕਾਹੇ ਰੇ ਬਨ ਖੋਜਨ ਜਾਈ ॥

ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥

ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ ੧ ॥ (ਪੰਨਾ-੬੮੪)

(v) ਪੰਜਵਾਂ, ਲੋੜ ਸੰਸਾਰ ਦੇ ਤਿਆਗ ਦੀ ਨਹੀਂ, ਸਗੋਂ ਜ਼ਰੂਰਤ ਸੰਸਾਰਕ ਪਦਾਰਥਾਂ ਤੇ ਵਿਸ਼ੈ-ਵਿਕਾਰਾਂ ਤੋਂ ਉਪਰਾਤਮਾ ਪੈਦਾ ਕਰਨ ਦੀ ਹੈ ਅਤੇ ਮਾਇਆ ਦੇ ਮੋਹ ਨੂੰ ਤਿਆਗਣ ਦੀ ਹੈ :

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥

ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥ ੧ ॥ (ਪੰਨਾ-੧੪੨੭)

ਇਹ ਵੈਰਾਗ ਤਨ, ਧਨ, ਪ੍ਰਭੁਤਾ, ਸਾਕ-ਸੰਬੰਧੀਆਂ ਆਦਿ ਦੇ ਤਿਆਗ ਦੀ ਮੰਗ ਨਹੀਂ ਕਰਦਾ, ਇਹ ਤਾਂ ਇਨ੍ਹਾਂ ਦੇ ਰਸ ਦੀ ਮਸਤੀ ਤੋਂ ਸੁਚੇਤ ਕਰਦਾ ਹੈ। ਇਹ ਵੈਰਾਗ ਇਹ ਦ੍ਰਿੜ੍ਹ ਕਰਵਾਉਂਦਾ ਹੈ ਕਿ ਜੀਵਨ ਦਾ ਕੋਈ ਭਰੋਸਾ ਨਹੀਂ, ਪਤਾ ਨਹੀਂ ਕਦੋਂ ਮੁਕ ਜਾਵੇ ਤੇ ਇਸ ਲਈ ਜੋ ਸ੍ਰੇਸ਼ਠ ਧਨ ਮਰਨ ਉਪਰੰਤ ਵੀ ਕੰਮ ਆਉਂਦਾ ਹੈ, ਇਸ ਜਨਮ ਵਿਚ ਵੀ ਲਾਹੇਵੰਦਾ ਹੈ, ਉਸ ਨੂੰ ਸੰਚਿਤ ਕੀਤਾ ਜਾਏ :

ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥

ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥

ਕਾਲ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥ ੧ ॥ ਰਹਾਉ ॥

ਅਸਥਿਰ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥

ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥ ੨ ॥ ੫ ॥ (ਪੰਨਾ-੧੩੫੨-੫੩)

(vi) ਛੇਵਾਂ, ਜਦੋਂ ਜਮ ਦਾ ਅਰੋਕ ਡੰਡਾ ਅਚਨਚੇਤ ਸਿਰ 'ਤੇ ਪੈਂਦਾ ਹੈ ਤਾਂ ਪਛਤਾਵੇ ਨਾਲ ਕੁਝ ਨਹੀਂ ਬਣਦਾ। ਉਸ ਵੇਲੇ ਇਹ ਚਿੰਤਾ ਮਨ ਵਿਚ ਪੈਦਾ ਹੋਣ ਨਾਲ ਗੁਰੂ ਦੇ ਚਰਨ ਸੁਖਦਾਈ ਲੱਗਣ ਲਗਦੇ ਹਨ। ਇਸ ਤਰ੍ਹਾਂ ਇਹ ਵੈਰਾਗ ਗੁਰੂ ਦੇ ਚਰਨਾਂ ਦੀ ਪ੍ਰੀਤ ਪੈਦਾ ਕਰਕੇ ਹਿਰਦੇ ਵਿਚ ਅਨੁਰਾਗ ਜਗਾਉਂਦਾ ਹੈ ਤੇ ਪ੍ਰੇਮ ਪੈਦਾ ਕਰਦਾ ਹੈ। ਇਹ ਵੈਰਾਗ ਨਾ ਨਿਰਾਸ਼ਾਵਾਦ ਹੈ ਤੇ ਨਾ ਹੀ ਪਲਾਇਨਵਾਦ। ਸਗੋਂ ਸੰਸਾਰ ਤੇ ਸਰੀਰ ਦੀ

ਚਲਾਇਮਾਨ ਤੇ ਅਨਿਸ਼ਚਿਤ ਗਤੀ ਦੇ ਸਾਰ ਨੂੰ ਦ੍ਰਿੜ੍ਹ ਕਰਾ ਕੇ ਗੁਰੂ ਦੇ ਪ੍ਰੇਮ ਵਿਚ ਲੀਨ ਕਰਕੇ ਪ੍ਰਭੂ ਦੇ ਚਰਨਾਂ ਦਾ ਅਨੁਰਾਗ ਪੈਦਾ ਕਰਦਾ ਹੈ।

### (ਖ) ਧਰਮ ਦੇ ਸੱਚ-ਮਾਰਗ ਦਾ ਧਾਰਨੀ ਕਿਵੇਂ ਬਣੀਏ ?

(i) ਇਸ ਤਰ੍ਹਾਂ ਸ਼ਰਨਧਾਰੀ ਪ੍ਰਭੂ ਦੇ ਚਰਨਾਂ ਦੀ ਪ੍ਰੀਤ ਜਗਿਆਸਾ ਵਿਚ ਗੁਰੂ ਅੱਗੇ ਆਪਣੀਆਂ ਸਮੱਸਿਆਵਾਂ ਨੂੰ ਪੇਸ਼ ਕਰਦਾ ਹੈ, ਤਾਂ ਜੋ ਧਰਮ ਦੇ ਰਾਹ 'ਤੇ ਵਿਚਰਦਿਆਂ ਸੱਚ-ਮਾਰਗ ਦੀ ਸੋਝੀ ਹੋ ਸਕੇ। ਗੁਰੂ ਸਾਹਿਬ ਨੇ ਆਪ ਹੀ ਸੰਕੇਤ ਕਰਦਿਆਂ ਦੱਸਿਆ ਹੈ :

ਪ੍ਰਾਨੀ ਕਉਨ ਉਪਾਉ ਕਰੈ ॥
ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ ॥
ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥ ੧ ॥ (ਪੰਨਾ-੬੩੨)

ਇਥੇ ਪੰਜ ਪ੍ਰਸ਼ਨ ਹਨ ਕਿ ਕਿਹੜਾ ਉਪਾਅ ਕੀਤਾ ਜਾਵੇ ? ਕਿਹੜੀ ਵਿਦਿਆ ਪੜ੍ਹੀ ਜਾਵੇ ? ਕਿਸ ਧਰਮ ਉੱਤੇ ਚਲਿਆ ਜਾਵੇ ? ਕਿਸ ਗੁਰੂ ਕੋਲੋਂ ਕਿਹੜਾ ਨਾਮ ਲੈ ਕੇ ਸਿਮਰਿਆ ਜਾਵੇ ? ਅਤੇ ਕਿਸ ਤਰ੍ਹਾਂ ਮੌਤ ਦਾ ਡਰ ਮਿਟ ਜਾਵੇ ਅਤੇ ਸੰਸਾਰ ਦੇ ਭਵ-ਸਾਗਰ ਤੋਂ ਪਾਰ ਉਤਾਰਾ ਹੋਏ। ਇਨ੍ਹਾਂ ਪੰਜ ਪ੍ਰਸ਼ਨਾਂ ਦਾ ਉੱਤਰ ਉਹ ਆਪ ਹੀ ਦਿੰਦਿਆਂ ਸਮਝਾ ਦਿੰਦੇ ਹਨ :

ਕਲ ਮੈ ਏਕੁ ਨਾਮ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੈ ਸਮ ਨਾਹਿਨ ਇਹ ਬਿਧਿ ਬੇਦੁ ਬਤਾਵੈ ॥ ੨ ॥
ਸੁਖ ਦੁਖ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥ ੩ ॥ ੫ ॥ (ਪੰਨਾ-੬੩੨)

(ii) **ਨਾਮ** : ਗੁਰੂ ਸਾਹਿਬ ਦਰਸਾਉਂਦੇ ਹਨ ਕਿ ਪਰਮਾਤਮਾ ਦਾ ਇਕ ਨਾਮ ਤਾਂ ਐਸਾ ਨਾਮ ਹੈ, ਜਿਸ ਨੂੰ ਜਪਣ ਨਾਲ ਗਤੀ ਹੋਣੀ ਹੈ। ਕੋਈ ਹੋਰ ਧਰਮ ਇਸ ਦੇ ਬਰਾਬਰ ਨਹੀਂ। ਵਾਹਿਗੁਰੂ ਦਾ ਨਾਮ ਜਪਣਾ ਹੀ ਸਭ ਤੋਂ ਉੱਤਮ ਕਰਮ, ਵਿਦਿਆ ਤੇ ਧਰਮ ਹੈ। ਵਾਹਿਗੁਰੂ ਦੇ ਨਾਮ ਦਾ ਜਪਣਾ, ਉਸ ਵਾਹਿਗੁਰੂ ਦੇ ਗੁਣਾਂ ਤੇ ਸਿਫ਼ਤਾਂ ਨੂੰ ਚਿਤਾਰਦਿਆਂ ਤੇ ਸਿਮਰਦਿਆਂ, ਉਨ੍ਹਾਂ ਗੁਣਾਂ ਦੀ ਪ੍ਰਤੀਤੀ ਕਰ ਕੇ ਆਤਮਿਕ ਅਨੁਭਵ ਦੁਆਰਾ ਪਛਾਣ ਕੇ ਜੀਵਨ ਦੇ ਅਮਲ ਵਿਚ ਲਿਆਉਣਾ ਹੈ।

(iii) **ਪਰਮਾਤਮਾ** : ਜਿਸ ਨਾਮੀ ਅਥਵਾ ਪਰਮਾਤਮਾ ਦੇ ਜਾਪ ਲਈ ਉਹ ਪ੍ਰੇਰਦੇ ਹਨ, ਉਸ ਪ੍ਰਭੂ ਬਾਰੇ ਵਿਸਤ੍ਰਿਤ ਤੌਰ 'ਤੇ ਦੱਸਦੇ ਹਨ ਕਿ ਸੰਸਾਰ ਦੀ ਸੁੰਦਰ ਰਚਨਾ ਦਾ ਰਚਨਹਾਰ ਪਰਮਾਤਮਾ ਹੈ। ਪਰਮਾਤਮਾ ਨੂੰ ਹੀ ਉਨ੍ਹਾਂ 'ਬ੍ਰਹਮ'[2], 'ਹਰੀ'[3], 'ਨਿਰੰਜਨ'[4], 'ਗੋਬਿੰਦ'[5], 'ਰਾਮ'[6], 'ਪ੍ਰਭ'[7], 'ਭਗਵਾਨ'[8], 'ਨਾਰਾਇਣ'[9], 'ਭਗਵੰਤ'[10], 'ਸੁਆਮੀ'[11], 'ਦੀਨਾਨਾਥ'[12], 'ਚਿੰਤਾਮਨਿ'[13], 'ਠਾਕੁਰਿ'[14], 'ਗੁਸਾਈ'[15], 'ਰਘੁਨਾਥ'[16], 'ਮੁਰਾਰੀ'[17], 'ਕਨ੍ਹਈਆ'[18] ਆਦਿ ਕਿਹਾ ਹੈ। ਭਾਵੇਂ ਪਰਮਾਤਮਾ ਨੇ ਆਪਣੀ ਰਜ਼ਾ ਵਿਚ ਮਨੁੱਖ ਨੂੰ ਕਰਤਾਰੀ ਸ਼ਕਤੀਆਂ ਬਖ਼ਸ਼ੀਆਂ ਹੋਈਆਂ ਹਨ, ਪਰ ਉਹ ਉਸੇ ਦੀਆਂ ਬਖ਼ਸ਼ਿਸ਼ਾਂ ਹਨ ਤੇ ਇਨ੍ਹਾਂ ਸਭ ਦਾ ਕਰਤਾ ਪਰਮਾਤਮਾ ਆਪ ਹੀ ਹੈ। ਪ੍ਰਭੂ ਸ਼ਰਨ ਵਿਚ ਆਇਆ ਮਨੁੱਖ ਇਨ੍ਹਾਂ ਕਰਤਾਰੀ ਗੁਣਾਂ ਦਾ ਪ੍ਰਯੋਗ ਕਰਦਾ ਹੋਇਆ ਆਪਣੇ ਆਪੇ ਦੀ ਬਜਾਇ ਰਾਮ ਅਥਵਾ ਪਰਮਾਤਮਾ ਨੂੰ ਹੀ ਮਨ, ਬਚਨ, ਕਰਮ ਕਰਕੇ ਕਰਤਾ ਮੰਨਦਾ ਹੈ :

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥ 9 ॥ (ਪੰਨਾ-੧੪੨੭)

'ਰਾਮ' ਆਪਣੀ ਰਚਨਾ ਵਿਚ ਓਤਿ ਪੋਤਿ ਹੈ। ਆਪਣੇ ਨਿਰਗੁਣ ਸਰੂਪ ਵਿਚ ਉਸ ਦੀ ਕੋਈ ਰੂਪ ਰੇਖ ਨਹੀਂ, ਪਰ ਸਰਗੁਣ ਹੋ ਕੇ ਸਾਰੀ ਰਚਨਾ ਵਿਚ ਵਿਆਪਕ ਹੋ ਕੇ ਸਮਾਇਆ ਹੋਇਆ ਹੈ ਅਤੇ ਉਹ ਅਵਤਾਰੀ ਰੂਪ

ਵਿਚ ਸਾਕਾਰ ਨਹੀਂ ਹੁੰਦਾ। ਅਜਬ ਖੇਡ ਇਹ ਹੈ ਕਿ ਸਭ ਕਾਸੇ ਵਿਚ ਵਸਦਾ ਰਸਦਾ ਰਾਮ ਅਥਵਾ ਪ੍ਰਭੂ ਸਭ ਕਾਸੇ ਤੋਂ ਨਿਰਲੇਪ ਹੈ :

ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ (ਪੰਨਾ-੫੩੭)

ਉਹ 'ਰਾਮ' ਆਪਣੇ ਭਗਤਾਂ ਅਤੇ ਦੀਨਾਂ ਦੁਖੀਆਂ ਦੀ ਪੀੜਾ ਤੇ ਸੰਕਟ ਮਹਿਸੂਸ ਕਰਦਾ ਹੈ ਅਤੇ ਉਨ੍ਹਾਂ ਦੇ ਦੁਖੜੇ ਨਵਿਰਤ ਕਰਦਾ ਹੈ। ਉਹ ਇਸ ਤਰ੍ਹਾਂ ਭਗਤ ਵਛਲ, ਕਰੁਣਾ ਮੈ, ਦੀਨ ਬੰਧੂ, ਦੁਖ ਭੰਜਨ ਤੇ ਭੈ-ਹਰਨ ਵਾਲਾ ਹੋ ਜਾਂਦਾ ਹੈ :

ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥ (ਪੰਨਾ-੨੨੦)

ਪਰਮਾਤਮਾ ਜਗਤ ਪਿਤਾ ਹੈ ਅਤੇ ਪਿਤਾ ਹੋਣ ਦੇ ਨਾਤੇ ਬਖ਼ਸ਼ਿੰਦ ਹੈ। ਜਦ ਮਨੁੱਖ ਆਪਣੇ ਕੀਤੇ ਪਾਪਾਂ ਦਾ ਪਸ਼ਚਾਤਾਪ ਕਰਦਾ ਹੈ, ਉਹ ਪਿਤਾ ਰੂਪ ਪ੍ਰਭੂ ਪਤਿਤ-ਪਾਵਨ ਹੋਣ ਕਰਕੇ ਮਿਹਰ ਕਰਦਾ ਹੈ ਅਤੇ ਸਿੱਧੇ ਮਾਰਗ 'ਤੇ ਪਾ ਦਿੰਦਾ ਹੈ :

ਪਤਿਤ ਪੁਨੀਤ ਦੀਨ ਬੰਧੁ ਹਰਿ ਸਰਨਿ ਤਾਹਿ ਤੁਮ ਆਵਉ ॥ 5 ॥ (ਪੰਨਾ-੨੧੯)

ਪਰਮਾਤਮਾ ਸੈਭੰ, ਸਰਲ-ਸ਼ਕਤੀਮਾਨ, ਬੇਅੰਤ, ਅਜੂਨੀ ਤੇ ਅਕਾਲ ਹੈ। ਕੋਈ ਵੀ ਉਸ ਦੇ ਨਾਵਾਂ, ਥਾਵਾਂ, ਗੁਣਾਂ, ਸਿਫਤਾਂ ਨੂੰ ਜਾਣ ਨਹੀਂ ਸਕਦਾ। ਉਸ ਦੀ ਲੀਲ੍ਹਾ ਬੇਅੰਤ ਹੈ। ਉਸ ਦੀ ਗਤਿ ਕੋਈ ਨਹੀਂ ਜਾਣ ਸਕਦਾ :

ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥ (ਪੰਨਾ-੫੩੭)

ਪਰਮਾਤਮਾ ਨਿਰਗੁਣ ਰੂਪ ਵਿਚ ਦੂਰ ਤੇ ਅਦ੍ਰਿਸ਼ਟ ਹੈ, ਪਰ ਵਿਆਪਕ ਰੂਪ ਵਿਚ ਸਭ ਦੇ ਅੰਦਰ ਹੈ, ਸਭ ਦੇ ਨੇੜੇ ਹੈ। ਸ਼ਰਨਧਾਰੀ ਹੋ ਕੇ ਦ੍ਰਿੜ੍ਹ ਵਿਸ਼ਵਾਸ ਸਦਕਾ ਉਸ ਦੀ ਭਾਲ ਨਾਲ ਉਸ ਦਾ ਅਨੁਭਵ ਅੰਦਰ ਪ੍ਰਾਪਤ ਕੀਤਾ ਜਾ ਸਕਦਾ ਹੈ। ਉਸ ਦੇ ਗੁਣ ਰੂਪ ਦਾ ਲਖਾਇਕ ਉਸ ਦਾ ਨਾਮ ਹੈ, ਜੋ ਹਰ ਮਨੁੱਖ ਦੇ ਹਿਰਦੇ ਵਿਚ ਵਿਆਪਕ ਹੈ। ਜਿਨ੍ਹਾਂ ਚਿਰ ਮਾਇਆ ਦਾ ਪਰਦਾ ਹੈ, ਇਸ ਗੱਲ ਦਾ ਗਿਆਨ ਨਹੀਂ ਹੋ ਸਕਦਾ :

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥ (ਪੰਨਾ-੭੦੨-੦੩)

ਮਾਇਆ ਦਾ ਪਰਦਾ ਉਠਣ ਨਾਲ ਹੀ ਜਦ ਸ਼ਰਨਧਾਰੀ ਦੀ ਅੰਦਰਲੀ ਅੱਖ ਖੁਲ੍ਹਦੀ ਹੈ, ਤਾਂ ਉਸ ਨੂੰ ਆਪਣੇ ਬਾਰੇ ਵੀ ਸੋਝੀ ਆਉਂਦੀ ਹੈ ਅਤੇ ਉਹ ਪ੍ਰਭੂ ਗੁਣਾਂ ਨੂੰ ਅੰਤਰ ਅਨੁਭਵ ਵਿਚ ਉਤਾਰਕੇ ਸੱਚ-ਜੀਵਨ ਦਾ ਪਾਂਧੀ ਬਣਦਾ ਹੈ।

(iv) **ਸ੍ਰਿਸ਼ਟੀ** : ਗੁਰੂ ਤੇਗ ਬਹਾਦਰ ਜੀ ਦੱਸਦੇ ਹਨ ਕਿ ਫਿਰ ਸਮਝ ਆਉਂਦੀ ਹੈ ਕਿ ਇਹ ਸ੍ਰਿਸ਼ਟੀ ਪ੍ਰਭੂ ਦੀ ਰਚੀ ਹੋਈ ਹੈ ਅਤੇ ਇਹ ਸਾਰੀ ਸਿਰਜਣਾ ਉਸ ਦੇ ਹੁਕਮ ਵਿਚ ਹੋਈ ਹੈ। ਗੁਰੂ ਸਾਹਿਬ ਨੇ ਸ੍ਰਿਸ਼ਟੀ ਨੂੰ 'ਜਗਿ'[19], 'ਜਗ'[20], 'ਜਗੁ'[21], 'ਜਗਤ'[22], 'ਜਗਤੁ'[23], 'ਸੰਸਾਰ'[24], 'ਰਚਨਾ'[25], 'ਭਵਸਾਗਰ'[26], 'ਭਉਜਲ'[27] ਤੇ 'ਭਉਨਿਸਿ'[28] ਕਹਿੰਦਿਆਂ ਇਸ ਨੂੰ ਪੰਜ-ਤੱਤਾਂ : ਪ੍ਰਿਥਵੀ, ਜਲ, ਪਵਨ, ਅਗਨੀ ਤੇ ਆਕਾਸ਼ ਤੋਂ ਬਣਿਆ ਹੋਇਆ ਦੱਸਿਆ ਹੈ ਜੋ ਸਦਾ ਉਤਪਤੀ, ਪ੍ਰਲੈ-ਉਤਪਤੀ ਦੇ ਨੇਮ ਦੀ ਖੇਡ ਵਿਚ ਵਿਚਰ ਰਹੀ ਹੈ :

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥ (ਪੰਨਾ-੧੪੨੭)

ਉਨ੍ਹਾਂ ਜਗਤ ਦੀ ਵਿਵਹਾਰਿਕ ਸੱਤਾ ਕਾਰਨ ਹੀ ਇਸ ਨੂੰ 'ਪਰਵਰਤਨਸ਼ੀਲ'[29], 'ਬਿਨਸਨਹਾਰ'[30], 'ਮਿਥਿਆ'[31], 'ਝੂਠੀ ਅਥਵਾ ਨਾਸ਼ਮਾਨ'[32], 'ਸੁਪਨਾ'[33], 'ਧੂੰਏ ਦਾ ਪਹਾੜ'[34], 'ਬਾਰੂ ਕੀ ਭੀਤਿ'[35], 'ਮ੍ਰਿਗ ਤ੍ਰਿਸ਼ਨਾ'[36] ਆਦਿ ਦੱਸਿਆ ਹੈ। ਅਗਿਆਨਤਾ ਦੀ ਨੀਂਦ ਕਾਰਨ ਇਹ ਸੰਸਾਰ ਥਿਰ ਭਾਸਦਾ ਹੈ, ਪਰ ਅਸਲੀਅਤ ਦਾ ਗਿਆਨ ਹੁੰਦਿਆ ਯਥਾਰਥ ਦੀ ਸੋਝੀ ਹੋ ਜਾਂਦੀ ਹੈ ਕਿ ਇਹ ਸਭ ਸਦਾ ਥਿਰ ਰਹਿਣ ਵਾਲਾ ਨਹੀਂ, ਨਾਸ਼ਮਾਨ

ਹੈ। ਇਹ ਜਗ ਮਿੱਠਾ ਲੱਗਦਾ ਹੈ, ਇਸ ਦੀ ਸੁੰਦਰਤਾ ਤੇ ਰਸਾਂ-ਕਸਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਪਰ ਸਹੀ ਰਾਹ ਸੰਸਾਰ ਦੇ ਅਨੰਦ ਨੂੰ ਮਾਣਦਿਆਂ ਆਪਣੀ ਸੁਰਤੀ ਨੂੰ ਮਿਠਰੇ ਪ੍ਰਭੂ ਨਾਲ ਜੋੜੀ ਰੱਖਦਾ ਹੈ। ਕੇਵਲ ਸੰਸਾਰ ਦੇ ਸੁੱਖਾਂ ਵਿਚ ਖਚਤ ਹੋ ਜਾਣਾ ਵੱਡੀ ਭੁੱਲ ਹੈ। ਜੋ ਇਸ ਭੇਦ ਨੂੰ ਸਮਝ ਲੈਂਦੇ ਹਨ, ਉਨ੍ਹਾਂ ਲਈ ਜਗਤ ਸੱਚੇ ਦੀ ਕੋਠੜੀ ਹੋ ਨਿਬੜਦਾ ਹੈ ਤੇ ਉਹ ਇਥੇ ਸੱਚ ਦੀ ਕਮਾਈ ਕਰਕੇ ਦਰਗਹ ਵਿਚ ਸੁਰਖਰੂ ਹੋ ਕੇ ਜਾਂਦੇ ਹਨ :

ਜਿਹਿ ਜਿਹਿ ਹਰਿ ਕੋ ਨਾਮੁ ਸਮਾਰਿ ॥ ਤੇ ਭਵ ਸਾਗਰ ਉਤਰੇ ਪਾਰਿ ॥ 2 ॥
ਜਨ ਨਾਨਕ ਹਰਿ ਕੀ ਸਰਨਾਇ ॥ ਦੀਜੈ ਨਾਮੁ ਰਹੈ ਗੁਨ ਗਾਇ ॥ 3 ॥ 2 ॥

(ਪੰਨਾ-੧੧੮੬)

(v) ਮਨੁੱਖ : ਗੁਰੂ ਤੇਗ ਬਹਾਦਰ ਜੀ ਹੋਰ ਦਰਸਾਉਂਦੇ ਹਨ ਕਿ ਰਾਮ ਦੀ ਜਗਤ ਰਚਨਾ ਵਿਚ ਸਭ ਤੋਂ ਵਚਿੱਤਰ ਅਤੇ ਮਹੱਤਵਪੂਰਨ ਰਚਨਾ ਮਨੁੱਖ ਦੀ ਹੈ, ਜੋ ਧਰਤੀ ਦਾ ਸਰਦਾਰ ਹੈ ਅਤੇ ਬਾਕੀ ਦੀਆਂ ਸਾਰੀਆਂ ਜੂਨੀਆਂ ਉਸ ਤੋਂ ਹੇਠਾਂ ਹਨ। ਮਨੁੱਖੀ ਜੀਵਨ ਬੜਾ ਅਮੋਲਕ ਹੈ ਅਤੇ ਅਨੇਕ ਜੂਨਾਂ ਦੇ ਗੇੜ ਕਟਦਿਆਂ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਇਹ ਵਾਰੀ ਇਸ ਕਰਕੇ ਮਿਲਦੀ ਹੈ ਕਿ ਮਨੁੱਖੀ ਜੀਵ ਨੂੰ ਪ੍ਰਭੂ ਮਿਲਣ ਦਾ ਅਵਸਰ ਮਿਲ ਜਾਏ :

ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥ (ਪੰਨਾ-੬੩੧-੬੩੨)

ਇਹ ਸਰੀਰ ਵੀ ਪੰਜ ਤੱਤਾਂ ਦਾ ਬਣਿਆ ਹੋਇਆ ਹੈ, ਜੋ ਅੰਤ ਵਿਚ ਇਨ੍ਹਾਂ ਤੱਤਾਂ ਵਿਚ ਹੀ ਸਮਾ ਜਾਂਦਾ ਹੈ :

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈਂਹਿ ਮਾਨੁ ॥ 11 ॥ (ਪੰਨਾ-੧੪੨੭)

ਇਹ ਸਰੀਰ ਭਾਵੇਂ ਮਿੱਟੀ ਦਾ ਪੁਤਲਾ ਹੈ, ਪਰ ਇਸ ਨੂੰ ਚਲਾਉਣ ਵਾਲੀ ਈਸ਼ਵਰੀ ਸ਼ਕਤੀ ਆਤਮਾ ਇਸ ਦੇ ਅੰਦਰ ਵਸਦੀ ਹੈ, ਜੋ ਸੱਚੀ ਹੈ ਅਤੇ ਜਿਸ ਨੂੰ ਪਛਾਨਣਾ 'ਰਾਮ' ਨੂੰ ਜਾਣਨਾ ਹੈ :

ਸਾਧੋ ਇਹੁ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥ (ਪੰਨਾ-੧੧੮੬)

ਪਰ ਮਨੁੱਖ ਦੀ ਵਿਡੰਬਨਾ ਇਹ ਹੈ ਕਿ ਉਹ ਸਰੀਰ ਦੇ ਅੰਦਰ ਵਸਦੇ ਅਦ੍ਰਿਸ਼ਟ 'ਰਾਮ' ਨੂੰ ਪਛਾਨਣ ਦੀ ਥਾਂ ਕੇਵਲ ਸਰੀਰ ਨੂੰ 'ਸਤਿ' ਮੰਨ ਕੇ ਇਸ ਦੀ ਪਾਲਣਾ ਦੇ ਆਹਰ ਵਿਚ ਰੁੱਝਿਆ ਰਹਿੰਦਾ ਹੈ, ਜਿਸ ਕਾਰਨ ਜੀਵਨ ਵਿਅਰਥ ਲੰਘ ਜਾਂਦਾ ਹੈ। ਸਰੀਰ ਦੀ ਅਸਲੀਅਤ ਇਹ ਹੈ ਕਿ ਰੂਹ ਦੇ ਮਨੁੱਖੀ ਸਰੀਰ ਵਿਚੋਂ ਉਡਾਰੀ ਮਾਰਦਿਆਂ ਹੀ ਇਹ ਮਿੱਟੀ ਬਣ ਕੇ ਰਹਿ ਜਾਂਦਾ ਹੈ ਅਤੇ ਜਿਸ ਨੂੰ ਫੂਕ ਦਿੱਤਾ ਜਾਂਦਾ ਹੈ :

ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈਂਹਿ ਦੀਨਾ ॥ 1 ॥ 2 ॥ (ਪੰਨਾ-੭੨੬)

ਇਸ ਲਈ ਇਹ ਸੋਚਣ ਦੀ ਲੋੜ ਹੈ ਕਿ ਮਨੁੱਖ ਜੀਵਨ ਦਾ ਅਵਸਰ ਅਮੁੱਲ ਤੇ ਦੁਰਲਭ ਹੈ। ਇਹ ਸਰੀਰ ਪ੍ਰਭੂ ਦੀ ਕਿਰਪਾ ਸਦਕਾ ਪ੍ਰਾਪਤ ਹੋਇਆ ਹੈ, ਇਸ ਲਈ ਜਿਸ ਪ੍ਰਭੂ ਨੇ ਇਹ ਸਰੀਰ ਦਿੱਤਾ ਹੈ, ਨਾ ਸ਼ੁਕਰਾ ਹੋ ਕੇ ਸਰੀਰ ਦੇ ਸਿਰਜਣਹਾਰ ਨੂੰ ਭੁੱਲ ਜਾਣਾ ਅਯੋਗ ਹੈ, ਜਿਸ ਕਾਰਨ ਹੀ ਜੀਵਨ ਦੇ ਸਭ ਸੰਕਟ ਵਿਆਪਦੇ ਹਨ। ਮਨੁੱਖੀ ਸਰੀਰ ਦਾ ਮਨੋਰਥ ਇਸ ਨੂੰ ਇਕ ਚੰਗਾ ਵਾਹਨ ਬਣਾ ਕੇ ਆਤਮਾ ਨੂੰ ਸਫਲ ਯਾਤਰਾ ਕਰਾਉਣਾ ਹੈ। ਸਰੀਰ ਦੀ ਸੰਭਾਲ ਤੇ ਪਾਲਣਾ ਜ਼ਰੂਰੀ ਹੈ, ਪਰ ਅਗਿਆਨਤਾ ਵੱਸ ਜੋ ਨਾਮ-ਹੀਣ ਜੀਵਨ ਗੁਜ਼ਾਰਿਆ ਜਾਂਦਾ ਹੈ, ਉਹ ਤਾਂ ਪਸ਼ੂਆਂ ਸਮਾਨ ਹੈ :

ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥ 44 ॥ (ਪੰਨਾ-੧੪੨੮)

(vi) ਮਨ : ਗੁਰੂ ਤੇਗ ਬਹਾਦਰ ਜੀ ਬੜਾ ਸਪਸ਼ਟ ਕਰਦੇ ਹਨ ਕਿ ਜਿਵੇਂ ਜਗਤ-ਰਚਨਾ ਵਿਚ ਮਨੁੱਖ ਪ੍ਰਧਾਨ ਹੈ, ਇਸੇ ਤਰ੍ਹਾਂ ਸਰੀਰ ਵਿਚ ਮਨ ਦਾ ਵਿਸ਼ੇਸ਼ ਸਥਾਨ ਹੈ, ਜਿਸ ਦੇ ਅਧੀਨ ਮਨੁੱਖੀ ਸਰੀਰ ਦੇ ਸਾਰੇ ਗਿਆਨ ਤੇ ਕਰਮ ਇੰਦਰੇ ਕੰਮ ਕਰਦੇ ਹਨ। ਮਨ ਅਸਲ ਵਿਚ ਜੋਤਿ-ਸਰੂਪ ਹੈ। ਆਪਣੇ ਆਲੇ ਨਾਲ ਜੁੜਿਆ ਮਨ ਅਨੰਤ ਸ਼ਕਤੀਆਂ ਦਾ ਸੁਆਮੀ ਹੈ, ਪਰ ਮਾਇਆ ਦੇ ਪ੍ਰਭਾਵ ਨੇ ਮਾਇਆਵੀ ਨਸ਼ੇ ਵਿਚ ਇਹ ਆਪਣੀ ਸ਼ਕਤੀ ਵਿਅਰਥ ਗੁਆ ਦਿੰਦਾ ਹੈ :

ਭੂਲਿਓ ਮਨੁ ਮਾਇਆ ਉਰਝਾਇਓ ॥ ੧ ॥ ਰਹਾਉ ॥ (ਪੰਨਾ-੭੦੨)

ਮਨ ਦੀ ਭਟਕਣਾ ਦਾ ਮੂਲ ਕਾਰਨ ਤ੍ਰਿਸ਼ਨਾਵਾਂ ਹਨ, ਜਿਨ੍ਹਾਂ ਦਾ ਕੋਈ ਹਦ-ਬੰਨਾਂ ਹੀ ਨਹੀਂ। ਜਿਉਂ-ਜਿਉਂ ਪਦਾਰਥਕ ਪ੍ਰਾਪਤੀ ਹੁੰਦੀ ਹੈ, ਤ੍ਰਿਸ਼ਨਾ ਦੀ ਅੱਗ ਬੁਝਣ ਦੀ ਬਜਾਇ ਹੋਰ ਤੇਜ਼ ਹੁੰਦੀ ਹੈ ਅਤੇ ਲੋਭ-ਲਹਿਰ ਵਿਚ ਹਲਕਾਇਆ ਮਨ ਸਭ ਤਰ੍ਹਾਂ ਦੇ ਬੁਰੇ ਕੰਮ ਕਰਾਉਂਦਾ ਹੈ :

ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥ (ਪੰਨਾ-੪੧੧)

ਗੁਰੂ ਸਾਹਿਬ ਮਨ ਨੂੰ ਚਿਤਾਵਨੀ ਕਰਾਉਂਦੇ ਹਨ ਕਿ ਜਿਉਂ-ਜਿਉਂ ਸਮਾਂ ਬੀਤ ਰਿਹਾ ਹੈ, ਉਮਰ ਘੱਟ ਰਹੀ ਹੈ। ਜਿਹੜਾ ਵਰਤਮਾਨ ਨੂੰ ਸਭ ਕੁਝ ਸਮਝ ਕੇ ਇਸ ਦੇ ਮੁੱਲਾਂ ਵਿਚ ਮਸਤ ਹੋ ਕੇ ਭਵਿੱਖ ਲਈ ਉਪਰਾਲਾ ਨਹੀਂ ਕਰਦਾ, ਉਸ ਦਾ ਜੀਵਨ ਖਲੋ ਜਾਂਦਾ ਹੈ ਅਤੇ ਉਹ ਭਟਕਦਾ ਹੈ। ਖੜ੍ਹਾ ਜੀਵਨ ਗਤੀਸ਼ੀਲ ਨਹੀਂ ਹੁੰਦਾ। ਇਹ ਮੁਗਾਲਤਾ ਅਗਿਆਨਤਾ ਦੀ ਉਪਜ ਹੈ ਅਤੇ ਇਹ ਉਤਨੀ ਦੇਰ ਮਿਟ ਨਹੀਂ ਸਕਦਾ, ਜਿਤਨੀ ਦੇਰ ਤਕ ਅੰਤਰ-ਗਿਆਨ, ਦੁਆਰਾ ਆਪਾ ਨਹੀਂ ਪਛਾਣਿਆ ਜਾਂਦਾ। ਮਨ ਦੀ ਭਟਕਣਾ ਗੁਰ-ਸ਼ਬਦ ਦੇ ਲੜ ਲੱਗਣ ਨਾਲ ਹੀ ਕਾਬੂ ਵਿਚ ਆਉਂਦੀ ਹੈ :

ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥ 2 ॥ 3 ॥ (ਪੰਨਾ-੬੮੫)

(vii) ਮਾਇਆ : ਗੁਰੂ ਤੇਗ ਬਹਾਦਰ ਜੀ ਹੋਰ ਦੱਸਦੇ ਹਨ ਕਿ ਦ੍ਰਿਸ਼ਟਮਾਨ ਜਗਤ-ਰਚਨਾ ਪ੍ਰਕ੍ਰਿਤੀ ਜਾਂ ਮਾਇਆ ਹੈ। ਪ੍ਰਭੂ ਆਪ ਅਦ੍ਰਿਸ਼ਟ ਹੈ, ਪਰ ਉਸ ਦੀ ਮਾਇਆ ਕਈ ਰੂਪਾਂ ਵਿਚ ਵਰਤ ਕੇ ਬਖ਼ਸ਼ੀ ਹੋਈ ਕਾਰ ਕਰ ਰਹੀ ਹੈ।

ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥ 2 ॥ 1 ॥ (ਪੰਨਾ-੫੩੭)

ਇਹ ਮਾਇਆ ਪ੍ਰਭੂ ਨੇ ਰਚੀ ਹੈ ਅਤੇ ਮਨੁੱਖ ਜੀਵਨ ਦੇ ਨਿਰਬਾਹ ਅਤੇ ਵਿਕਾਸ ਲਈ ਖੜੀ ਲੋੜੀਂਦੀ ਹੈ। ਇਸ ਦੀ ਯੋਗ ਵਰਤੋਂ ਜੀਵਨ ਲਈ ਸੁਖਦਾਈ ਅਤੇ ਲਾਭਕਾਰੀ ਹੈ। ਇਹ ਠੀਕ ਹੈ ਕਿ ਧਨ, ਦੌਲਤ, ਰਾਜ, ਮਿਲਖ, ਪੁੱਤਰ, ਮਿੱਤਰ, ਸਾਕ ਅੰਗ ਆਦਿ ਸਾਰੀਆਂ ਦਾਤਾਂ ਜੀਵਨ ਦੇ ਸੁਖ ਲਈ ਹਨ, ਪਰ ਇਨ੍ਹਾਂ ਵਿਚ ਹੀ ਰਚ ਜਾਣਾ ਮਾਇਆ ਦੇ ਭਰਮ ਵਿਚ ਫਸ ਜਾਣਾ ਹੈ :

ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥ (ਪੰਨਾ-੬੩੩)

ਜੋ ਮਾਇਆ ਦੀ ਵਾਸਤਵਿਕ ਅਸਲੀਅਤ ਨੂੰ ਨਾ ਸਮਝਿਆ ਜਾਏ, ਤਾਂ ਇਹ ਮਾਇਆ ਭਰਮ-ਜਾਲ ਬਣ ਜਾਂਦੀ ਹੈ ਅਤੇ ਇਸ ਦੇ ਮੋਹ ਵਿਚ ਸੰਕਟ ਹੀ ਸੰਕਟ ਹਨ :

ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥ (ਪੰਨਾ-੨੨੦)

ਇਸ ਲਈ ਮਾਇਆ ਦੇ ਬੰਧਨ ਤੋਂ ਮੁਕਤ ਹੋਣ ਦੀ ਲੋੜ ਹੈ ਕਿਉਂਕਿ ਮਾਇਆ ਤੋਂ ਨਿਰਲੇਪ ਆਤਮਾ ਹੀ ਪਰਮਾਤਮਾ ਨਾਲ ਇਕਮਿਕ ਹੋ ਸਕਦੀ ਹੈ। ਪਰਮਾਤਮਾ ਅਤੇ ਆਤਮਾ ਦੇ ਵਿਚਕਾਰ ਮਾਇਆ ਦੀ ਕੰਧ ਹੀ ਇਕ ਪਰਦਾ ਹੈ, ਜਿਸ ਨੂੰ ਦੂਰ ਕਰਨਾ ਜ਼ਰੂਰੀ ਹੈ।

(viii) ਸਿਮਰਨ ਤੇ ਭਗਤੀ : ਗੁਰੂ ਤੇਗ ਬਹਾਦਰ ਜੀ ਬਾਰ-ਬਾਰ ਮਾਇਆ ਦੇ ਭਰਮ ਕੱਟਣ ਲਈ ਹਰਿ ਦੀ ਓਟ ਦੇ ਨਿਸਰੇ ਨੂੰ ਧਾਰਨ ਕਰਨ ਲਈ ਜ਼ੋਰ ਦਿੰਦੇ ਹਨ। ਸਾਡੇ ਅੰਦਰ ਤੇ ਬਾਹਰ ਨਿਰੰਤਰ ਤੇ ਨਿਰਲੇਪ ਵੱਸਣ ਵਾਲੇ ਕਿਰਪਾ ਦੇ ਸਮੁੰਦਰ ਨਾਮੀ ਨੂੰ ਅਸੀ ਘਟ ਵਿਚ ਅਰਥਾਤ ਆਪਣੇ ਹਿਰਦੇ ਤੇ ਮਸਤਕ ਵਿਚ ਖੋਜਣਾ

ਹੈ। ਪ੍ਰੇਮ ਹਿਰਦੇ ਵਿਚ ਹੁੰਦਾ ਹੈ, ਸੋਝੀ ਮਸਤਕ ਵਿਚ ਹੁੰਦੀ ਹੈ। ਸੋ ਘਟ ਵਿਚ ਖੋਜਣ ਦਾ ਭਾਵ ਹੈ ਕਿ ਮਸਤਕ ਵਿਚ ਇਸਥਿਤ ਸੋਝੀ ਰਾਹੀਂ ਅਸੀਂ ਪ੍ਰਭੂ ਨੂੰ ਅਨੁਭਵ ਕਰਨਾ ਹੈ। ਉਸ ਦੇ ਗੁਣਾਂ ਨੂੰ ਜੀਭ ਨਾਲ ਗਾਉਣਾ ਹੈ, ਕੰਨਾਂ ਰਾਹੀਂ ਸੁਣਨਾ ਹੈ, ਚਿਤ ਰਾਹੀਂ ਸਿਮਰਨਾ ਹੈ, ਹਿਰਦੇ ਰਾਹੀਂ ਪ੍ਰੇਮ ਕਰਨਾ ਹੈ, ਸੁਰਤਿ ਵਿਚ ਵਸਾ ਕੇ ਉਸ ਦੀ ਸਰਬ-ਵਿਆਪਕਤਾ ਨੂੰ ਵਿਸਮਾਦ ਰੰਗ ਵਿਚ ਰੰਗੀਜ ਕੇ ਪਰਤੱਖ ਵੇਖਣਾ ਹੈ, ਇਸੇ ਦਾ ਨਾਮ ਭਗਤੀ ਤੇ ਭਜਨ ਬੰਦਗੀ ਹੈ। ਸਾਧ ਸੰਗਤਿ ਵਿਚ ਪ੍ਰਭੂ ਦੇ ਪਿਆਰ ਭਾਉ ਅਤੇ ਭਜਨ ਬੰਦਗੀ ਦਾ ਰੰਗ ਗੂੜ੍ਹਾ ਚੜ੍ਹਦਾ ਹੈ। ਗੁਰੂ ਤੇਗ ਬਹਾਦਰ ਜੀ ਦੇ ਬਚਨ ਹਨ :

> ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
> ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥ ਰਹਾਉ ॥
> ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥ (ਪੰਨਾ-੬੩੧)

ਪ੍ਰਭੂ ਦੇ ਸਿਮਰਨ ਨਾਲ ਪ੍ਰਭੂ ਜੋਤਿ ਦਾ ਅੰਤਰ ਵਿਚ ਪ੍ਰਕਾਸ਼ ਹੋਏਗਾ, ਕੇਵਲ ਦਲੀਲਾਂ, ਵਿਚਾਰਾਂ ਤੇ ਸ਼ੰਕਿਆਂ ਨਾਲ ਨਹੀਂ। ਭਾਉ ਭਗਤਿ ਦੇ ਪ੍ਰੇਮ ਤੇ ਸਿਮਰਨ ਨਾਲ ਹੀ ਸੰਸੇ ਮਿਟਣੇ ਹਨ :

> ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥ ੧ ॥ ਰਹਾਉ ॥ (ਪੰਨਾ-੮੩੦)

ਇਹ ਸੰਸਾ ਜਨਮ ਜਨਮਾਂਤਰਾਂ ਤੋਂ ਲਿਆ ਹੋਇਆ ਹੈ। ਸਿਮਰਨ ਦੁਆਰਾ ਨਾਮ ਦੀ ਜਾਗ ਨਾਲ ਇਹ ਮਿਟ ਜਾਏਗਾ ਅਤੇ ਪ੍ਰਭੂ ਦੇ ਪਰਤੱਖ ਰੂਪ ਵਿਚ ਆਤਮ-ਦਰਸ਼ਨ ਹੋ ਜਾਣਗੇ :

> ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥ (ਪੰਨਾ-੧੧੮੬)

ਇਵੇਂ ਭਾਉ ਭਗਤੀ ਵਿਚ ਰੰਗੀਜ ਕੇ ਸਿਮਰਨ ਤੇ ਭਜਨ ਕਰਨ ਵਾਲਾ ਪ੍ਰਾਣੀ ਪਰਮਾਤਮਾ ਵਿਚ ਲੀਨ ਹੋ ਕੇ ਹਰੀ ਰੂਪ ਹੀ ਹੋ ਜਾਂਦਾ ਹੈ :

> ਜੋ ਪ੍ਰਾਨੀ ਨਿਸ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥
> ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ ੧ ॥ (ਪੰਨਾ-੧੪੨੭)

ਇਹ ਨਾਮ ਭਗਤੀ ਹੀ ਮੁਕਤੀ ਦਾ ਪੰਥ ਹੈ, ਜੋ ਮਨੁੱਖ ਘਾਲਣਾ ਦੁਆਰਾ 'ਗੁਰਮੁਖਿ' ਹੋ ਕੇ ਪ੍ਰਾਪਤ ਕਰ ਸਕਦਾ ਹੈ :

> ਨਾਨਕ ਕਹਤ ਮੁਕਤਿ ਪੰਥੁ ਇਹੁ ਗੁਰਮੁਖਿ ਹੋਇ ਤੁਮ ਪਾਵਉ ॥ (ਪੰਨਾ-੨੧੯)

### (ਗ) ਭਾਉ ਭਗਤਿ ਦਾ ਜੀਵਨ ਦੇ ਸੱਚ-ਮਾਰਗ ਦਾ ਪੱਥ-ਪ੍ਰਦਰਸ਼ਕ ਬਣ ਜਾਣਾ

(i) ਸਿਮਰਨ ਤੇ ਪ੍ਰੇਮ ਦੀ ਭਾਉ ਭਗਤਿ ਜਦ ਜੀਵਨ ਦੇ ਸੱਚੇ ਮੁੱਲਾਂ ਦੀ ਸੋਝੀ ਜਗਾਉਂਦੀ ਹੈ, ਤਾਂ ਇਸ ਵਿਗਾਸ ਗਤੀ ਵਿਚ ਮਨੁੱਖ ਪਾਪਾਂ ਤੇ ਭੇੜਾਂ ਤੋਂ ਉੱਤੇ ਉਠਣ ਦਾ ਉਪਰਾਲਾ ਕਰਦਾ ਹੈ। ਨਾਮ-ਨਿਰੰਜਨ ਦੀ ਅਭਿਪ੍ਰੇਰਣਾ ਨਾਲ ਸੁਰਤਿ ਵਿਚ ਚੇਤਨਤਾ ਦੀ ਲਹਿਰ ਫੈਲ ਜਾਂਦੀ ਹੈ। ਚੇਤਨਤਾ ਵਿਚ ਜਾਗੀ ਹੋਈ ਸੁਰਤਿ ਮਨ ਨੂੰ ਲਹਿਰਾਉ ਦੇ ਕੇ ਬੁੱਧੀ ਵਿਚ ਤਰੰਗਿਤ ਹੋ ਕੇ ਅਗਾਂਹ ਦੌੜਦੀ 'ਸੁੱਧ' ਬਣ ਜਾਂਦੀ ਹੈ। 'ਸੁੱਧ' ਇਕ ਪ੍ਰਕਾਰ ਦੀ ਅਨੁਭਵੀ ਸੂਝ ਹੈ, ਜੋ ਅੰਤਰ-ਦ੍ਰਿਸ਼ਟੀ ਦਾ ਅਨੁਭਵ ਪ੍ਰਦਾਨ ਕਰਦੀ ਹੈ। 'ਸੁਰਤਿ' ਦੀ ਅਨੁਭਵੀ ਸੂਝ ਵਿਚ ਵਿਸਮਾਦ ਜਾਗਦਾ ਹੈ, ਜੋ ਅੰਤਰ-ਜਗਤ ਵਿਚ ਨੂਰੀ ਪ੍ਰਕਾਸ਼ ਦੀ ਲਹਿਰ ਪ੍ਰਜਵਲਿਤ ਕਰ ਦਿੰਦਾ ਹੈ ਅਤੇ ਦੇਹ ਦੇ ਅੰਦਰਲੇ ਤੋਂ ਲੈ ਕੇ ਬ੍ਰਹਿਮੰਡ ਦੇ ਅੰਤ ਤਕ ਸਾਰਾ ਵਿਸ਼ਵ ਅਦਭੁਤ ਰੰਗ ਵਿਚ ਝਲਕਦਾ ਹੈ। ਉਹ ਪ੍ਰਭੂ ਜੋ ਅਦ੍ਰਿਸ਼ਟ ਹੈ, ਇਸ ਤਰ੍ਹਾਂ ਉਹ ਦੇਖਣ ਵਾਲੀ ਹਸਤੀ ਬਣ ਜਾਂਦੀ ਹੈ। ਇਸ ਲਈ ਗੁਰੂ ਸਾਹਿਬ ਚੇਤੰਨ ਕਰਦੇ ਹਨ ਕਿ ਨਾਮ ਦੀ ਜਾਗ ਸੁਰਤਿ ਨੂੰ ਲਾਵੇ, ਸੁਰਤਿ ਦੀ ਜਾਗ ਕਿਰਤਕਾਰ ਦੇ ਕੰਮ ਨੂੰ ਲਾਵੇ, ਇਸ ਤਰ੍ਹਾਂ ਪਰਮਾਰਥ ਵਿਚ ਉੱਨਤੀ ਕਰਦਿਆਂ ਹੋਇਆ ਸਫਲ ਅਮਲੀ ਜੀਵਨ ਬਸਰ ਕਰੇ। ਨਾਮ ਸਿਮਰਨ ਰਤੇ ਜੀਵਨ ਨੂੰ ਸਫਲਤਾ ਨਾਲ ਗੁਜ਼ਾਰਨ ਦੀ ਜੁਗਤਿ ਹੈ, ਗ੍ਰਿਹਸਥ ਦੇ ਕਾਰ-ਵਿਹਾਰ ਦੇ ਲਹਾਉ ਚੜ੍ਹਾਉ ਵਿਚ ਰਹਿਣਾ, ਗ੍ਰਿਹਸਥ ਦੀਆਂ ਉਲਝਣਾਂ ਵਿਚੋਂ ਸੁਲਝੇ ਤਰੀਕੇ ਨਾਲ ਨਿਰਬਾਹ ਕਰ ਲੈਣਾ, ਆਪਣੀ ਚੇਤਨਤਾ ਨੂੰ ਪ੍ਰਭੂ

ਕੇਂਦਰਿਤ ਕਰ ਕੇ ਇਸ ਸਭ ਕੁਝ ਨੂੰ ਈਮਾਨਦਾਰੀ ਦੀ ਵਿਓਂਤ ਵਿਚ ਕਾਇਮ ਰਖਣਾ ਹੈ, ਹਰ ਤਰ੍ਹਾਂ ਨਿਰਾਕਾਰ ਦੀ ਰਜ਼ਾ ਵਿਚ ਵਿਚਰਨਾ :

ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥ 4 ॥ 3 ॥ (ਪੰਨਾ-੬੮੫)

(ii) ਪਰਮਾਤਮਾ ਦੀ ਰੂਹਾਨੀ ਪ੍ਰਤੀਤੀ ਦੇ ਅਨੁਭਵ ਨਾਲ ਸੱਚ, ਸੁੱਚ, ਸੰਜਮ, ਸੰਤੋਖ, ਸਹਿਜ, ਸਿੱਠਤ, ਨਿਮਰਤਾ, ਖੇੜਾ, ਪਿਆਰ, ਦਇਆ ਪਰਉਪਕਾਰ, ਸੇਵਾ ਭਾਵਨਾ, ਬਰਾਬਰੀ, ਸਹਿਨਸ਼ੀਲਤਾ, ਦੂਸਰਿਆਂ ਲਈ ਦਰਦ, ਵਿਸ਼ਾਲ ਦ੍ਰਿਸ਼ਟੀ ਤੇ ਚੜ੍ਹਦੀ ਕਲਾ ਆਦਿ ਸਭ ਨੈਤਿਕ ਗੁਣ ਆਪ ਮੁਹਾਰੇ ਸ਼ਰਨਧਾਰੀ ਮਨੁੱਖ ਦੀ ਅੰਦਰਲੀ ਸੂਝ ਵਿਚ ਸਥਾਪਿਤ ਹੋ ਜਾਂਦੇ ਹਨ । ਉਸ ਨੂੰ ਸੋਝੀ ਆਉਂਦੀ ਹੈ ਕਿ ਇਨ੍ਹਾਂ ਗੁਣਾਂ ਉੱਤੇ ਅਮਲ ਲਈ ਝੂਠ, ਨਿੰਦਿਆ, ਹੰਕਾਰ, ਦੋਖ, ਕਾਮ, ਕ੍ਰੋਧ ਆਦਿ ਬੁਰਿਆਈਆਂ ਦਾ ਤਿਆਗ ਕਰਨਾ ਹੋਵੇਗਾ :

ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥ ੧ ॥
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥ ੨ ॥ (ਪੰਨਾ-੧੧੮੬)

ਇਸ ਤਰ੍ਹਾਂ ਇਸ ਗੱਲ ਦਾ ਗਿਆਨ ਹੋ ਜਾਂਦਾ ਹੈ ਕਿ ਈਮਾਨ ਅਮਲ ਦੀ ਖੇਤੀ ਹੈ । ਜਿਤਨਾ ਚਿਰ ਕਰਣੀ ਦਰੁੱਸਤ ਨਹੀਂ ਹੁੰਦੀ, ਈਮਾਨ ਦੇ ਉਗਣ ਦਾ ਖੇਤ ਤਿਆਰ ਨਹੀਂ ਹੋ ਸਕਦਾ । ਸਾਡੀ ਮੁਕਤੀ ਪ੍ਰਭੂ ਲੀਨਤਾ ਦੁਆਰਾ ਆਪਣੀ ਕਿਰਿਆ ਨੂੰ ਦਰੁੱਸਤ ਕਰਨ ਵਿਚ ਹੈ । ਸੱਚ ਤੇ ਸਚ ਆਚਾਰ ਹੀ 'ਸ਼ੁਭ ਕਰਮਨ' ਹਨ ।

## (ਘ) ਪਰਉਪਕਾਰ ਦੀ ਭਾਵਨਾ ਪ੍ਰਜਵਲਿਤ ਹੋ ਜਾਣਾ

ਗੁਰੂ ਤੇਗ ਬਹਾਦਰ ਜੀ ਹੋਰ ਫ਼ਰਮਾਉਂਦੇ ਹਨ ਕਿ 'ਹਰਿ' ਦੇ ਭਾਉ ਪ੍ਰੇਮ ਵਿਚ ਪ੍ਰੇਮ ਤੇ ਸੇਵਾ ਸੰਯੁਕਤ ਹੋ ਜਾਂਦੇ ਹਨ । ਪ੍ਰੇਮ ਬਗ਼ੈਰ ਸੇਵਾ ਭਾਵ ਦੇ ਅਪੂਰਨ ਹੈ । ਜੋ ਪ੍ਰੇਮ ਭਾਵ ਅਤੇ ਕਰਤਬ ਦੁਆਰਾ ਆਪਣੇ ਜੀਵਨ ਨੂੰ ਸਾਵੇਂ ਤੋਲ ਵਿਚ ਰਖਦੇ ਹਨ, ਉਨ੍ਹਾਂ ਨੂੰ ਸਹਿਜ ਪ੍ਰਾਪਤ ਹੁੰਦਾ ਹੈ । ਪ੍ਰੇਮ ਦੀ ਦ੍ਰਿੜ੍ਹਤਾ ਸੇਵਾ ਤੇ ਪਰਉਪਕਾਰ ਨਾਲ ਪੂਰਨ ਹੁੰਦੀ ਹੈ । ਗੁਰੂ ਸਾਹਿਬ ਪ੍ਰੇਮ ਦੇ ਨਾਲ ਸੇਵਾ ਦੇ ਆਦਰਸ਼ ਨੂੰ ਕੇਵਲ ਇਖ਼ਲਾਕੀ ਪਹਿਲੂ ਤੋਂ ਅਪਣਾਉਣ ਲਈ ਨਹੀਂ ਕਹਿੰਦੇ, ਸਗੋਂ ਉਹ ਇਸ ਨੂੰ ਧਿਆਨੀ ਜੀਵਨ ਤੋਂ ਇਕ ਅਧਿਆਤਮਿਕ ਅੰਗ ਸਮਝ ਕੇ ਅਮਲੀ ਵਰਤੋਂ ਵਿਚ ਲਿਆਉਣ ਲਈ ਜ਼ੋਰ ਦਿੰਦੇ ਹਨ :

ਅਬ ਮੈ ਕਉਨੁ ਉਪਾਉ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥ ੧ ॥ ਰਹਾਉ ॥
ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥ 1 ॥ (ਪੰਨਾ-੬੮੫)

ਗੁਰੂ ਸਾਹਿਬ ਸਪਸ਼ਟ ਕਰ ਦਿੰਦੇ ਹਨ ਕਿ ਨਾਮ ਸਿਮਰਨ ਦੀ ਸਾਧਨਾ ਦੀ ਸੰਪੰਨਤਾ ਕੇਵਲ ਆਪੇ ਦਾ ਉਧਾਰ ਨਹੀਂ, ਸਗੋਂ ਇਸ ਦਾ ਲਕਸ਼ ਹੈ ਕਿ ਮਨੁੱਖਾ ਜਨਮ ਪਾ ਕੇ ਕਿਸ ਤਰ੍ਹਾਂ ਦੂਜਿਆਂ ਦਾ ਭਲਾ ਕੀਤਾ ਜਾਏ ਅਤੇ ਕਿਸ ਤਰ੍ਹਾਂ ਪਰਉਪਕਾਰ ਦੀ ਖ਼ਾਤਰ ਆਪਾ ਵਾਰਿਆ ਜਾਵੇ । ਗੁਰੂ ਸਾਹਿਬ ਨੇ ਸੇਵਾ ਦੇ ਆਦਰਸ਼ ਨੂੰ ਦ੍ਰਿੜ੍ਹ ਕਰਾਉਣ ਲਈ ਨਿੱਜੀ ਸੇਵਾ ਦੇ ਨਾਲ ਜਨ-ਸਮੂਹ ਅਥਵਾ ਸੰਗਤਾਂ ਦੇ ਇਕੱਠੇ ਹੋ ਕੇ ਸੇਵਾ ਵਿਚ ਜੁਟ ਪੈਣ ਦੀ ਪਰੰਪਰਾ ਨੂੰ ਵੀ ਜ਼ੋਰਦਾਰ ਬਣਾਇਆ ਸੀ । ਪ੍ਰੇਮ ਭਾਵਨਾ ਵਿਚ ਰੰਗੇ ਜਨ-ਸਮੂਹ ਅਥਵਾ ਸੰਗਤ ਦੀ ਇਕੱਠੀ ਸੇਵਾ ਆਦਰਸ਼ ਦੇ ਉਠਾਓ ਤੇ ਉਭਾਰ ਵਿਚ ਖੜੀ ਸ਼ਕਤੀ ਸੰਚਿਤ ਹੋ ਜਾਂਦੀ ਹੈ, ਜਿਸ ਵਿਚ ਕ੍ਰਾਂਤੀ ਦੇ ਬੀਜ ਪੈਦਾ ਹੋ ਜਾਂਦੇ ਹਨ ਅਤੇ ਜਿਸ ਤੇ ਬਗ਼ਾਵਤ ਦੀ ਜੜ੍ਹ ਫੁਟ ਪੈਂਦੀ ਹੈ । ਇਹ ਪਰਉਪਕਾਰ ਤੇ ਲੋਕ ਭਲਾਈ ਅਥਵਾ ਲੋਕਾਂ ਦਾ ਭਲਾ ਕਰਨ ਦੀ ਚਿਣਗ ਕੋਈ ਸਿਰਫ਼ ਸ਼ੁਭ ਇੱਛਾਵਾਂ ਦਾ ਦਾਨ ਨਹੀਂ, ਇਹ ਸੇਵਾ ਹੀ ਕੁਰਬਾਨੀ ਦਾ ਮਾਰਗ ਤਿਆਰ ਕਰਦੀ ਹੈ । ਇਸ ਵਿਚ ਇਕ ਹਮਤੀ ਸਮੁੱਚੇ ਸਮਾਜ ਨੂੰ ਉੱਚਾ ਕਰਨ ਦੇ ਪ੍ਰੇਮ ਜਜ਼ਬੇ ਵਿਚ

ਆਪਣੇ ਆਪ ਨੂੰ ਭੇਟ ਕਰਦਾ ਹੈ ਅਤੇ ਪਰਉਪਕਾਰ ਦੀ ਜਗਵੇਦੀ ਉੱਪਰ ਆਪਣੇ ਆਪ ਨੂੰ ਬਲੀਦਾਨ ਕਰਨ ਦੇ ਕਾਰਜ ਦੀ ਵਿਧੀ ਬਣ ਜਾਂਦਾ ਹੈ।

## (ਙ) ਕੁਰਬਾਨੀ

ਗੁਰੂ ਸਾਹਿਬ ਅਨੁਸਾਰ ਪ੍ਰਭੂ ਪ੍ਰੀਤ ਦੀ ਪ੍ਰਾਪਤੀ ਦੀ ਅਵਸਥਾ ਵਿਚ ਇਹ ਅਹਿਸਾਸ ਪੱਕਾ ਹੋ ਜਾਂਦਾ ਹੈ ਕਿ ਸਭ ਦਾ ਮਾਲਕ ਤੇ ਸਭ ਦੀ ਸਾਰ ਲੈਣ ਵਾਲਾ ਦੀਨਾਨਾਥ ਸਕਲ ਭੈਅ ਭੰਜਨ ਪ੍ਰਭੂ ਆਪ ਹੀ ਹੈ .

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥ 20 ॥ (ਪੰਨਾ-੧੪੨੭)

ਪ੍ਰਭੂ ਹੀ ਸਭ ਦਾ ਰਖਵਾਲਾ ਹੈ। ਇਸ ਲਈ ਪ੍ਰਭੂ ਤੇ ਟੇਕ ਰਖਦਿਆਂ ਨਾ ਕਿਸੇ ਨੂੰ ਡਰਾਉਣਾ ਹੈ ਤੇ ਨਾ ਡਰਨਾ ਹੈ ਅਤੇ ਇੱਜ਼ਤ ਅਣਖ ਵਾਲਾ ਜੀਵਨ ਜੀਉਣਾ ਹੈ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ 6 ॥ (ਪੰਨਾ-੧੪੨੭)

ਇਹ ਭਾਉ ਭਗਤਿ ਦੀ ਸਿੱਖਿਆ ਕੇਵਲ ਇਹੋ ਨਹੀਂ ਸਿਖਾਲਦੀ ਕਿ ਬਦੀ ਬੁਰਾਈ ਤੋਂ ਬਚਣਾ ਕਿਵੇਂ ਹੈ, ਇਹ, ਇਹ ਵੀ ਸਿਖਾ ਦਿੰਦੀ ਹੈ ਕਿ ਬਦੀ ਦਾ ਟਾਕਰਾ ਕਰਕੇ ਇਸ ਉੱਤੇ ਕਾਬੂ ਕਿਵੇਂ ਪਾਉਣਾ ਹੈ। ਬਲਹੀਨ ਹੋਣ ਨਾਲ ਹੀ ਬੰਧਨ ਪੈਂਦੇ ਹਨ, ਬੰਧਨ ਤੋੜਨ ਦਾ ਉਪਾਇ ਕੇਵਲ 'ਹਰਿ ਓਟ' ਹੈ :

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ 53 ॥ (ਪੰਨਾ-੧੪੨੯)

ਸਰਬਸ਼ਕਤੀਮਾਨ ਪ੍ਰਭੂ ਦੇ ਭਰੋਸੇ ਸਦਕਾ ਨਿਰਭੈਅ ਹੋ ਕੇ ਬਲ ਗ੍ਰਹਿਣ ਕਰਕੇ ਬੰਧਨ ਮੁਕਤ ਹੋਣ ਲਈ ਸੰਘਰਸ਼ ਵਿਚ ਜੂਝਦਿਆਂ ਕੁਰਬਾਨੀ ਲਈ ਤਿਆਰ ਹੋਣਾ ਪੈਂਦਾ ਹੈ :

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ 54 ॥ (ਪੰਨਾ-੧੪੨੯)

ਗੁਰੂ ਤੇਗ ਬਹਾਦਰ ਸਾਹਿਬ ਦੀ ਸਿੱਖਿਆ ਵਿਚ ਪ੍ਰਭੂ ਪ੍ਰੇਮ ਰੰਗੀ ਆਤਮਾ ਲਈ ਪਾਵਨ ਹੋਣ ਦੇ ਨਾਲ ਸਾਹਸੀ ਤੇ ਦਲੇਰ ਹੋਣਾ ਵੀ ਜ਼ਰੂਰੀ ਹੈ ਅਤੇ ਆਪਣੇ ਵਿਸ਼ਵਾਸ ਦੀ ਪਰਖ ਤੇ ਪਰੀਖਿਆ ਵਾਸਤੇ ਨਿਰਭੈਅ ਹੋ ਕੇ ਕੁਰਬਾਨੀ ਲਈ ਤਤਪਰ ਰਹਿਣਾ ਇਕ ਲਾਜ਼ਮੀ ਫਰਜ਼ ਹੋ ਜਾਂਦਾ ਹੈ :

ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥ 33 ॥ (ਪੰਨਾ-੧੪੨੭-੨੮)

## (i) ਸ਼ੈਲੀ, ਬੋਲੀ, ਧੁਨੀ ਤੇ ਰਸ

(i) ਗੁਰੂ ਗ੍ਰੰਥ ਸਾਹਿਬ ਅੰਦਰ ਗੁਰੂ ਤੇਗ ਬਹਾਦਰ ਜੀ ਦੀ ਅੰਕਿਤ ਬਾਣੀ ਦੀ ਸ਼ੈਲੀ ਦਾ ਵਿਸ਼ੇਸ਼ ਗੁਣ ਇਹ ਹੈ ਕਿ ਇਸ ਦੇ ਹਰ ਸ਼ਬਦ ਦੀ ਪਹਿਲੀ ਤੁਕ ਛੋਟੀ ਹੈ ਅਤੇ ਅੱਗੋਂ ਸ਼ਬਦ ਦੀਆਂ ਸਾਰੀਆਂ ਤੁਕਾਂ ਉਸ ਤੋਂ ਵੱਡੀਆਂ ਹਨ। ਆਮ ਤੌਰ 'ਤੇ ਇਹ ਆਰੰਭਿਕ ਤੁਕ ਸੰਬੋਧਕ ਰੂਪ ਵਿਚ ਹੈ ਤੇ ਮਨ, ਸਾਧ, ਨਰ, ਪ੍ਰਾਣੀ, ਮਾਈ ਆਦਿ ਨੂੰ ਸੰਬੋਧਿਤ ਹੁੰਦੀ ਹੈ ਅਤੇ ਕਿਤੇ-ਕਿਤੇ ਪਰਮਾਤਮਾ ਨੂੰ ਪ੍ਰੀਤਮ ਆਦਿ ਸ਼ਬਦਾਂ ਨਾਲ ਯਾਦ ਕਰਕੇ ਸੰਬੋਧਿਤ ਕੀਤੀ ਗਈ ਹੈ। ਕਿਤੇ ਇਹ ਤੁਕ ਪ੍ਰਸ਼ਨ ਵਾਚਕ ਵੀ ਹੈ। ਇਸ ਤਰ੍ਹਾਂ ਹਰ ਸ਼ਬਦ ਦੀ ਆਰੰਭਿਕ ਤੁਕ ਛੋਟੀ, ਭਾਵਪੂਰਨ, ਬਣਤਰ ਵਿਚ ਚੁਸਤ ਤੇ ਧਿਆਨ ਨੂੰ ਤੁਰੰਤ ਖਿੱਚਣ ਵਾਲੀ ਹੈ। ਬਾਕੀ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਨਾਲੋਂ ਇਹ ਵਿਸ਼ੇਸ਼ਤਾਈ ਇਸ ਬਾਣੀ ਨੂੰ ਵਖਰਿਆਉਂਦੀ ਹੈ। ਇਸ ਬਾਣੀ ਦੀ ਸ਼ੈਲੀ ਦੀ ਇਕ ਹੋਰ ਖ਼ਾਸੀਅਤ ਇਹ ਹੈ ਕਿ ਹਰ ਸ਼ਬਦ ਦਾ ਪਹਿਲਾ ਪਦ 'ਰਹਾਉ' ਦਾ ਪਦ ਹੈ। ਗੁਰੂ ਗ੍ਰੰਥ

ਸਾਹਿਬ ਵਿਚ ਆਮ ਤੌਰ 'ਤੇ ਸ਼ਬਦ ਦਾ ਦੂਜਾ ਪਦ 'ਰਹਾਉ' ਦਾ ਪਦ ਹੈ। ਇਸ ਯੁਕਤੀ ਦੇ ਪ੍ਰਯੋਗ ਨਾਲ ਅਰੰਭ ਵਿਚ ਹੀ ਸ਼ਬਦ ਦੇ ਵਿਸ਼ੇ ਦਾ ਪਤਾ ਲੱਗ ਜਾਂਦਾ ਹੈ। ਇਸ ਬਾਣੀ ਦਾ ਹੋਰ ਗੁਣ ਵਿਚਾਰਾਂ ਦੀ ਸਪਸ਼ਟਤਾ ਤੇ ਪ੍ਰਗਟਾਵੇ ਦੀ ਸੰਖੇਪਤਾ ਹੈ, ਜੋ ਬਹੁਤ ਹੀ ਪ੍ਰਭਾਵਸ਼ਾਲੀ ਅਸਰ ਪਾਉਂਦੀ ਹੈ। ਸ਼ਬਦ-ਸੰਗੀਤ ਇਸ ਬਾਣੀ ਦਾ ਅਨਿੱਖੜਵਾਂ ਅੰਗ ਹੈ ਤੇ ਸ਼ਬਦ-ਚਿੱਤਰਾਂ ਦੀ ਵਰਤੋਂ ਅਨੂਪਮ ਹੈ। ਇਸ ਵਿਚ ਮਧੁਰਤਾ ਦੇ ਨਾਲ ਹਿਰਦੇ ਦੀ ਉਦਾਰਤਾ ਤੇ ਬੁੱਧੀ ਦੀ ਵਿਸ਼ਾਲਤਾ ਦਾ ਰੰਗ ਛਲਕਦਾ ਹੈ, ਪਰ ਇਸ ਦਾ ਵੇਗ ਉਜਵਲ ਤੇ ਅਰੋਕ ਹੈ। ਜੇ ਇਕ ਚਿਤ ਹੋ ਕੇ ਇਸ ਬਾਣੀ ਦਾ ਪਾਠ ਕੀਤਾ ਜਾਵੇ, ਤਾਂ ਹੀ, ਇਸ ਦੇ ਪ੍ਰਬਲ ਪ੍ਰਭਾਵ ਦਾ ਅਨੁਭਵ ਹੁੰਦਾ ਹੈ।

(ii) ਇਹ ਸਾਰੀ ਬਾਣੀ ਇਕੋ ਹੀ ਬੋਲੀ ਵਿਚ ਹੈ, ਜੋ ਆਪਣੀ ਤਰ੍ਹਾਂ ਦੀ ਆਪ ਹੀ ਹੈ। ਇਸ ਦਾ ਵਿਸ਼ੇਸ਼ ਲੱਛਣ ਇਹ ਹੈ ਕਿ ਇਹ ਬੋਲੀ ਪੰਜਾਬ, ਉੱਤਰੀ ਭਾਰਤ ਤੇ ਮੱਧ ਭਾਰਤ ਵਿਚ ਸਹਿਜ ਸਮਝੀ ਜਾ ਸਕਦੀ ਹੈ। ਇਸ ਤਰ੍ਹਾਂ ਬੜੇ ਵੱਡੇ ਖੇਤਰ ਵਿਚ ਸਮਝੇ ਜਾ ਸਕਣ ਵਾਲੇ ਪ੍ਰਚਲਿਤ ਤੇ ਸੌਖੇ ਸ਼ਬਦਾਂ ਦਾ ਹੀ ਪ੍ਰਯੋਗ ਕੀਤਾ ਗਿਆ ਹੈ। ਇਹ ਬੋਲੀ ਪੰਜਾਬੀ ਤੇ ਹਿੰਦੀ ਦੋਹਾਂ ਭਾਸ਼ਾਵਾਂ ਦਾ ਸਾਂਝਾ ਵਿਰਸਾ ਹੈ।

(iii) ਇਸ ਬਾਣੀ ਦੇ ਪ੍ਰਗਟਾਵੇ ਵਿਚ ਵਿਅੰਜਨ (Suggestion) ਤੇ ਸੰਕੇਤਾਂ ਦੁਆਰਾ ਅਰਥਾਂ ਨੂੰ ਬੜੇ ਰਸਦਾਇਕ ਢੰਗ ਨਾਲ ਸੁਝਾਇਆ ਗਿਆ ਹੈ। ਇਸ ਪ੍ਰਯੋਗ ਨਾਲ ਅਰਥਾਂ ਦੇ ਭਾਵਾਂ ਦੀਆਂ ਉਹ ਉਚਿਆਈਆਂ ਉਜਾਗਰ ਹੁੰਦੀਆਂ ਹਨ, ਜੋ ਵਰਨਣ ਤੋਂ ਪਰੇ ਹਨ। ਇਸ ਭੂਸ਼ਣ ਨਾਲ ਇਹ ਸਾਰੀ ਸੰਵਰੀ ਹੋਈ ਹੈ।

(iv) ਇਸ ਬਾਣੀ ਵਿਚ ਕਾਵਿ ਦੇ ਸਭ ਰਸਾਂ ਦੇ ਝਲਕਾਰੇ ਮਿਲਦੇ ਹਨ, ਪਰ ਇਸ ਦਾ ਖ਼ਾਸ ਗੁਣ ਸਾਹਸ ਤੇ ਉਤਸ਼ਾਹ ਨਾਲ ਭਰਪੂਰ ਹੋਣਾ ਹੈ। ਇਹ ਉਤਸ਼ਾਹ ਨਾਮ ਲਈ ਹੈ। ਇਹ ਬਾਣੀ ਨਾਮ-ਉਤਸ਼ਾਹ ਦੀ ਜੀਂਦੀ-ਜਾਗਦੀ ਤਸਵੀਰ ਹੈ। ਇਹ ਬਾਣੀ ਵੈਰਾਗ ਰਸ ਤੇ ਸਹਜ ਰਸ ਨਾਲ ਭਰਪੂਰ ਹੈ ਅਤੇ ਇਨ੍ਹਾਂ ਰਸਾਂ ਨੂੰ ਜਗਿਆਸੂਆਂ ਦੇ ਹਿਰਦੇ ਵਿਚ ਸੁਗਮਤਾ ਨਾਲ ਪੈਦਾ ਕਰਨ ਦੀ ਸਮਰੱਥਤਾ ਰੱਖਦੀ ਹੈ।[37]

ਸਾਰ : ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਵਿਚ ਸਾਮਲ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਭਾਵੇਂ ਆਕਾਰ ਵੱਜੋਂ ਬਹੁਤੀ ਨਹੀਂ, ਪਰ ਆਪਣੀਆਂ ਸਿੱਖਿਆਵਾਂ ਸਦਕਾ ਗੁਰਮਤਿ ਅੰਦਰ ਇਸ ਦਾ ਵਿਸ਼ੇਸ਼ ਅਤੇ ਮਹੱਤਵਪੂਰਨ ਸਥਾਨ ਹੈ। ਇਹ ਬਾਣੀ ਨਿਜ ਦੇ ਉਥਾਨ ਵਿਚ ਪੂਰੀ ਤਰ੍ਹਾਂ ਸਹਾਇਕ ਸਿੱਧ ਹੁੰਦੀ ਹੈ। ਇਸ ਦੇ ਨਾਲ ਹੀ ਇਸ ਬਾਣੀ ਦਾ ਹੋਰ ਲਕਸ਼ ਲੋਕ-ਕਲਿਆਣ, ਲੋਕ-ਹਿਤਾਂ ਦੀ ਰਖਿਆ ਅਤੇ ਵਿਸੇਸ਼ ਤੌਰ 'ਤੇ ਧਰਮ ਦੇ ਖੇਤਰ ਵਿਚ ਸੰਕੀਰਣਤਾ ਦੇ ਟਾਕਰੇ ਤੇ ਖੁਲ੍ਹ-ਦਿਲੀ ਅਤੇ ਆਪਸੀ ਰਵਾਦਾਰੀ ਦੇ ਭਾਵਾਂ ਨੂੰ ਪ੍ਰੋਤਸਾਹਨ ਦੇਣਾ ਹੈ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਇਸ ਬਾਣੀ ਦੇ ਲਕਸ਼ ਨੂੰ ਪ੍ਰਤੱਖ ਕਰਨ ਦਾ ਪ੍ਰਮਾਣ ਹੈ। ਇਹ ਬਾਣੀ ਹਿਰਦੇ ਦੀ ਵੇਦਨਾ ਦਾ ਐਸਾ ਪ੍ਰਗਟਾਉ ਹੈ, ਜੋ ਜੀਵਨ ਮਾਰਗ ਦੀਆਂ ਸਾਰੀਆਂ ਗੁੰਝਲਾਂ ਨੂੰ ਬੜੇ ਸਰਲ ਤੇ ਸਪਸ਼ਟ ਢੰਗ ਨਾਲ ਦਰਸਾ ਕੇ ਇਨ੍ਹਾਂ ਦੇ ਨਿਵਾਰਨ ਦਾ ਰਾਹ ਦਰਸਾ ਦਿੰਦੀ ਹੈ। ਇਵੇਂ ਗੁਰੂ ਸਾਹਿਬ ਦੀ ਬਾਣੀ ਅਤੇ ਉਨ੍ਹਾਂ ਦੇ ਜੀਵਨ ਦੀ ਇਕਮੁਖਤਾ, ਇਕ ਉਦੇਸ਼ਤਾ ਤੇ ਇਕਸੁਰਤਾ ਸੁੱਤੇ ਸਿਧ ਹੀ ਪ੍ਰਮਾਣਿਤ ਹੋ ਜਾਂਦੀ ਹੈ। ਇਸ ਬਾਣੀ ਦੀ ਸਿੱਖਿਆ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਉਪਾਸਕਾਂ ਤੇ ਸਿੱਖੀ ਦੇ ਨਾਮ-ਲੇਵਿਆਂ ਲਈ ਹੀ ਨਹੀਂ, ਇਹ ਸਿਰਫ਼ ਪੰਜਾਬੀਆਂ ਤੇ ਭਾਰਤੀਆਂ ਜਾਂ ਨਿਰੇ ਸੋਲ੍ਹਵੀਂ-ਸਤਾਰ੍ਹਵੀਂ ਸਦੀ ਦੇ ਲੋਕਾਂ ਵਾਸਤੇ ਮਖ਼ਸੂਸ ਨਹੀਂ, ਇਹ ਸਰਬ-ਸਾਂਝੀ ਸਿੱਖਿਆ ਸਾਰੇ ਸੰਸਾਰ ਲਈ, ਸਭ ਲੋਕਾਂ ਤੇ ਸਭ ਸਮਿਆਂ ਵਾਸਤੇ ਸਰਬ-ਸਾਂਝੀ, ਸਮਾਨ ਅਤੇ ਸਰਬਤ ਲਈ ਕਲਿਆਣਕਾਰੀ ਹੈ।

## ਹਵਾਲੇ ਅਤੇ ਟਿੱਪਣੀਆਂ


1. ਡਾ. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਸਾਹਿਬ ਪਰਿਚਯ*, ਨਵੀਂ ਦਿੱਲੀ, 1991, ਪੰਨਾ-6.
2. ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟ ਬ੍ਰਹਮ ਨਿਵਾਸ ॥ (ਸਲੋਕ ਮ.੯, ਪੰਨਾ-੧੪੨੭)
3. ਹਰਿ ਕੋ ਨਾਮ ਸਦਾ ਸੁਖਦਾਈ ॥ (ਮਾਰੂ ਮ.੩, ਪੰਨਾ-੧੦੦੮)
4. ਘਟ ਹੀ ਭੀਤਰਿ ਬਸੈ ਨਿਰੰਜਨ ਤਾ ਕੋ ਮਰਮਨ ਪਾਇਆ ॥ (ਜੈਤਸਰੀ ਮ.੯, ਪੰਨਾ-੭੦੩)
5. ਸਾਧੋ ਗੋਬਿੰਦ ਕੇ ਗੁਣ ਗਾਵੋ ॥ (ਗਉੜੀ ਮ.੯, ਪੰਨਾ-੨੧੯)
6. ਰਾਮੁ ਸਿਮਰਿ ਰਾਮ ਸਿਮਰਿ ਇਹੈ ਤੇਰੈ ਕਾਜਿ ਹੈ ॥ (ਜੈਜਾਵੰਤੀ ਮ.੯, ਪੰਨਾ-੬੩੨)
7. ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥ (ਸੋਰਠਿ ਮ.੯, ਪੰਨਾ-੬੩੨)
8. ਕਹੁ ਨਾਨਕ ਨਰ ਬਾਵਰੇ ਕਿਉ ਨ ਭਜਹਿ ਭਗਵਾਨ ॥ (ਸਲੋਕ ਮ.੯, ਪੰਨਾ-੧੪੨੬)
9. ਪ੍ਰਾਨੀ ਨਾਰਾਇਨ ਸੁਧਿ ਲੇਹਿ ॥ (ਰਾਮਕਲੀ ਮ.9, ਪੰਨਾ-੯੦੨)
10. ਜਨ ਨਾਨਕ ਭਗਵੰਤ ਭਜਨ ਬਿਨ ਬਿਰਥਾ ਜਨਮ ਗਵਾਇਓ ॥ (ਜੈਤਸਰੀ ਮ.੯, ਪੰਨਾ-੭੦੩)
11. ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥ (ਉਹੀ)
12. ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥ (ਸੋਰਠਿ ਮ.੯, ਪੰਨਾ-੬੩੩)
13. ਨਾਨਕੁ ਕਹਤੁ ਚੇਤ ਚਿੰਤਾ ਮਨਿ ਹੋਇ ਹੈ ਅੰਤ ਸਹਾਈ ॥ (ਰਾਮਕਲੀ ਮ.੯, ਪੰਨਾ-੯੦੨)
14. ਮਾਨਸ ਜਨਮ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥ (ਉਹੀ)
15. ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥ (ਸੋਰਠਿ ਮ.੯, ਪੰਨਾ-੬੩੨)
16. ਕਹੁ ਨਾਨਕ ਇਹ ਬਿਪਤ ਮਹਿ ਟੇਕ ਏਕ ਰਘੁਨਾਥ ॥ (ਸਲੋਕ ਮ.੯, ਪੰਨਾ-੧੪੨੯)
17. ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥ (ਜੈਜਾਵੰਤੀ ਮ.੯, ਪੰਨਾ-੧੩੫੨)
18. ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥ (ਮਾਰੂ ਮ.੯, ਪੰਨਾ-੧੦੦੮)
19. ਇਹ ਜਗਿ ਮੀਤੁ ਦੇਖਿਓ ਕੋਈ ॥ (ਸੋਰਠਿ ਮ.੯, ਪੰਨਾ-੬੩੩)
20. ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥ (ਟੋਡੀ ਮ.੯, ਪੰਨਾ-੭੧੮)
21. ਇਹ ਜਗੁ ਹੈ ਸੰਪਤਿ ਸੁਪਨੇ ਕੀ ਦੀਖ ਕਹਾ ਐਡਾਨੋ ॥ (ਬਸੰਤੁ ਮ.੯, ਪੰਨਾ-੧੧੮੬)
22. ਪਾਵਨ ਨਾਮ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥ (ਜੈਤਸਰੀ ਮ.੯, ਪੰਨਾ-੭੦੩)
23. ਨਾਨਕੁ ਕਹਤੁ ਜਗਤੁ ਸਭ ਮਿਥਿਆ ਜਿਉ ਸੁਪਨਾ ਰੈਨਾਈ ॥ (ਸਾਰੰਗ ਮ.੯, ਪੰਨਾ-੧੨੩੧)
24. ਇਹੁ ਸੰਸਾਰ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ ॥ (ਉਹੀ)
25. ਸਾਧੋ ਰਚਨਾ ਰਾਮ ਬਨਾਈ ॥ (ਗਉੜੀ ਮ.੯, ਪੰਨਾ-੨੧੯)
26. ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵਸਾਗਰ ਕਉ ਤਰਈ ॥ (ਸੋਰਠਿ ਮ.੯, ਪੰਨਾ-੬੩੨)
27. ਨਾਨਕ ਭਉਜਲੁ ਪਾਰ ਪਰੈ ਜਉ ਗਾਵੈ ਪ੍ਰਭ ਕੇ ਗੀਤ ॥ (ਦੇਵਗੰਧਾਰੀ ਮ.੯, ਪੰਨਾ-੫੩੬)
28. ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥ (ਸਲੋਕ ਮ.੯, ਪੰਨਾ-੧੪੨੬)
29. ਜੋ ਉਪਜੀ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥ (ਸਾਰੰਗ ਮ.੯, ਪੰਨਾ-੧੨੩੧)
30. ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥ (ਸਲੋਕ ਮ.੯, ਪੰਨਾ-੧੪੨੮)
31. ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥ (ਗਉੜੀ ਮ.9, ਪੰਨਾ-੨੧੯)
32. ਜਗ ਰਚਨਾ ਸਭ ਝੂਠ ਹੈ ਜਾਨ ਲੇਹੁ ਰੇ ਮੀਤ ॥ (ਗਉੜੀ ਮ.੯, ਪੰਨਾ-੨੧੯)
33. ਸਮ ਸੁਪਨੈ ਕੈ ਇਹੁ ਜਗੁ ਜਾਨੁ ॥ ਬਿਨਸੈ ਛਿਨ ਮਹਿ ਸਾਚੀ ਮਾਨੁ ॥ (ਬਸੰਤ ਮ.੯, ਪੰਨਾ-੧੧੮)
34. ਇਹ ਜਗੁ ਧੂਏ ਕਾ ਪਹਾਰਾ ਤੈ ਸਾਚਾ ਮਾਨਿਆ ਕਿਹ ਬਿਚਾਰਿ ॥ (ਉਹੀ)
35. ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥ (ਸੋਰਠਿ ਮ.੯, ਪੰਨਾ-੬੩੩)
36. ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥ (ਦੇਵਗੰਧਾਰੀ ਮ.੯, ਪੰਨਾ-੫੩੬)
37. ਹਰਦੀਪ ਸਿੰਘ, *ਗੁਰੂ ਤੇਗ਼ ਬਹਾਦਰ ਦਰਸ਼ਨ*, ਭਾਸ਼ਾ ਵਿਭਾਗ, ਪਟਿਆਲਾ, 1971, ਪੰਨਾ-੫੬-੫੮.

# ਭਗਤ ਬਾਣੀ : ਅਧਿਆਤਮਿਕ ਅਨੁਭੂਤੀ ਅਤੇ ਅਭਿਵਿਅਕਤੀ

ਡਾ. ਅੰਮ੍ਰਿਤਪਾਲ ਕੌਰ

ਅਰੰਭ ਕਾਲ ਤੋਂ ਹੀ ਦਰਸ਼ਨ ਅਤੇ ਧਰਮ ਦੇ ਖੇਤਰ ਵਿਚ ਅਧਿਆਤਮਿਕ ਅਨੁਭਵ ਦਾ ਵਿਸ਼ੇਸ਼ ਮਹੱਤਵ ਦ੍ਰਿਸ਼ਟੀਗੋਚਰ ਹੁੰਦਾ ਹੈ। ਕਿਸੇ ਵੀ ਧਰਮ ਦਾ ਸਮੁੱਚਾ ਪਾਸਾਰਾ ਇਸ ਤੋਂ ਉਪਜੇ ਅਧਿਆਤਮਿਕ ਬੋਧ ਦੁਆਲੇ ਕੇਂਦਰਿਤ ਹੁੰਦਾ ਹੈ। ਇਸੇ ਕਰਕੇ ਧਰਮ, ਧਰਮ ਦਰਸ਼ਨ, ਧਾਰਮਿਕ ਪ੍ਰਵਚਨ, ਪੀਰਾਂ, ਪੈਗੰਬਰਾਂ ਅਤੇ ਸੰਤਾਂ ਭਗਤਾਂ ਦੁਆਰਾ ਮਾਨਵਤਾ ਦੇ ਉਧਾਰ ਲਈ ਕੀਤੇ ਗਏ ਯਤਨਾਂ ਦੇ ਸਮੂਹ ਪ੍ਰਸੰਗਾਂ ਨੂੰ ਸਹੀ ਪਰਿਪੇਖ ਵਿਚ ਸਮਝਣ ਅਤੇ ਵਿਚਾਰਨ ਲਈ ਭਗਤ ਬਾਣੀ ਚਿੰਤਨ ਅਤੇ ਅਭਿਵਿਅਕਤੀ ਨੂੰ ਅਗਭੂਮੀ ਵਿਚ ਲਿਆਉਣ ਦਾ ਯਤਨ ਕੀਤਾ ਜਾ ਰਿਹਾ ਹੈ। ਭਗਤ ਬਾਣੀ ਤੇ ਵਿਚਾਰ ਕਰਨ ਤੋਂ ਪੂਰਵ 'ਭਗਤੀ' ਕਾਵਿ ਧਾਰਾ ਨੂੰ ਸੰਖਿਪਤ ਵਿਚ ਜਾਨਣਾ ਆਵੱਸ਼ਕ ਹੈ।

ਭਗਤੀ ਨੂੰ ਪਰਮਾਤਮਾ ਦੀ ਨਿਸ਼ਕਾਮ ਸੇਵਾ ਵਜੋਂ ਪਰਿਭਾਸ਼ਤ ਕੀਤਾ ਜਾਂਦਾ ਹੈ। ਇਸ ਤਰ੍ਹਾਂ ਇਹ ਕਰਮ ਦਾ ਹੀ ਇਕ ਰੂਪ ਹੈ ਜੋ ਗਿਆਨ ਬਿਨਾਂ ਸੰਭਵ ਨਹੀਂ, ਜਦੋਂ ਭਗਤੀ ਸੰਪੂਰਨ ਹੋ ਜਾਂਦੀ ਹੈ ਤਾਂ ਵਿਅਕਤੀ ਤੇ ਪਾਰਬ੍ਰਹਮ ਇਕ ਦੂਸਰੇ ਵਿਚ ਲੀਨ ਹੋ ਜਾਂਦੇ ਹਨ।[1] ਧਰਮ ਦਰਸ਼ਨ ਦੇ ਪ੍ਰਸੰਗ ਵਿਚ ਅਧਿਆਤਮਿਕ ਸਤਿ ਦੇ ਅਨੁਭਵ ਤੇ ਬੋਧ ਦੀ ਭਗਤੀ ਪੱਧਤੀ ਦਾ ਅਰੰਭ ਭਾਵੇਂ ਗੀਤਾ ਤੋਂ ਮੰਨਿਆ ਜਾਂਦਾ ਹੈ, ਪਰੰਤੂ ਇਸ ਦਾ ਵਿਵਧ ਪੱਖੀ ਤੇ ਵਿਵਧ ਦਿਸ਼ਾਈ ਸਰੂਪ ਵੇਦਾਂ ਉਪਨਿਸ਼ਦਾਂ ਤੋਂ ਵੀ ਸਵੀਕਾਰਿਆ ਜਾਂਦਾ ਹੈ। ਉਸ ਤੋਂ ਉਪਰੰਤ ਦੱਖਣ ਤੇ ਉੱਤਰ ਵਿਚ ਪ੍ਰਭੂ ਭਗਤੀ ਦਾ ਕਾਫ਼ੀ ਪ੍ਰਚਾਰ ਹੋਇਆ ਅਤੇ ਭਗਤੀ ਸਰਗੁਣ ਅਤੇ ਨਿਰਗੁਣ ਰੂਪਾਂ ਵਿਚ ਉਘੜ ਕੇ ਸਾਹਮਣੇ ਆਈ। ਭਗਤੀ ਦਾ ਸਰਗੁਣ ਸਰੂਪ ਪਰਮਾਤਮਾ ਦੇ ਸਾਕਾਰ ਰੂਪ ਦਾ ਉਪਾਸ਼ਕ ਸੀ, ਜਦੋਂ ਕਿ ਨਿਰਗੁਣ ਭਗਤੀ ਦੇ ਉਪਾਸ਼ਕ ਸੰਤਾਂ ਭਗਤਾਂ ਨੇ ਪਰਮਾਤਮਾ ਦੀ ਨਿਰਾਕਾਰ ਸੱਤਾ ਨੂੰ ਸਵੀਕਾਰ ਕੀਤਾ, ਪਰੰਤੂ ਦੋਹਾਂ ਦਾ ਉਦੇਸ਼ ਉਸ ਪਰਮ ਸ਼ਕਤੀ ਪਰਮਾਤਮਾ ਦੀ ਪ੍ਰਾਪਤੀ ਹੀ ਸੀ। ਭਗਤੀ ਲਹਿਰ ਨੂੰ ਇਸ ਪੱਧਤੀ ਦਾ ਸ਼ਿਖ਼ਰ ਮੰਨਿਆ ਜਾਂਦਾ ਹੈ। ਇਸ ਲਹਿਰ ਦਾ ਅਰੰਭ 12ਵੀਂ ਸਦੀ ਵਿਚ ਸੁਆਮੀ ਰਾਮਾਨੁਜ ਦੁਆਰਾ ਹੋਇਆ, ਜਿਸ ਨੂੰ ਸੁਆਮੀ ਰਾਮਾਨੰਦ ਨੇ ਵਿਆਪਕ ਰੂਪ ਵਿਚ ਪ੍ਰਵਾਨ ਚੜ੍ਹਾਇਆ। ਸੁਆਮੀ ਰਾਮਾਨੰਦ ਪਹਿਲਾਂ ਸਰਗੁਣ ਭਗਤੀ ਵਿਚ ਵਿਸ਼ਵਾਸ ਰਖਦੇ ਸਨ, ਬਾਅਦ ਵਿਚ ਨਿਰਗੁਣ ਧਾਰਾ ਵਿਚ ਪ੍ਰਵੇਸ਼ ਕਰ ਗਏ। ਰਾਮਾਨੰਦ ਦੇ ਕਈ ਸ਼ਿਸ਼ ਨਰਹਰਨੰਦ, ਸੁਖਾਨੰਦ, ਯੋਗਨੰਦ, ਭਾਵਨੰਦ, ਰਾਮਦਾਸ, ਪੀਪਾ, ਸੈਣ, ਕਬੀਰ ਅਤੇ ਰਵਿਦਾਸ ਹੋਏ, ਜਿਨ੍ਹਾਂ ਨੇ ਸਮੁੱਚੇ ਭਾਰਤ ਵਿਚ ਭਗਤੀ ਨੂੰ ਇਕ ਲਹਿਰ ਦੇ ਰੂਪ ਵਿਚ ਸਾਕਾਰ ਕੀਤਾ। ਭਗਤੀ ਲਹਿਰ ਦੇ ਸੰਤ ਭਗਤ ਕਵੀਆਂ ਨੇ ਅਧਿਆਤਮਿਕ-ਸਤਿ ਦੀ ਪ੍ਰਾਪਤੀ ਨੂੰ ਵੈਦਿਕ ਧਰਮ ਦੇ ਬ੍ਰਾਹਮਣੀ ਜਾਂ ਕਰਮਕਾਂਡੀ ਪ੍ਰਬੰਧ ਤੋਂ ਮੁਕਤ ਕਰਵਾਇਆ ਅਤੇ ਭਗਤੀ ਦੇ ਮਾਰਗ ਉੱਤੇ ਚਲ ਕੇ ਅਨੁਭਵ ਨਾਲ ਜੁੜਨ ਦੀ ਗੱਲ ਤੋਰੀ। ਇਸ ਲਹਿਰ ਦੇ ਪ੍ਰਚਾਰਕ ਖ਼ੁਦ ਅਧਿਆਤਮਿਕ ਅਨੁਭਵੀ ਸਾਧਕ ਸਨ, ਜਿਨ੍ਹਾਂ ਨੇ ਇਸ ਅਨੁਭਵ ਦੀ ਅਭਿਵਿਅਕਤੀ ਸਾਧਾਰਨ ਭਾਸ਼ਾ ਦੁਆਰਾ ਕੀਤੀ ਅਤੇ ਸੰਗੀਤ ਦੁਆਰਾ ਇਸ ਨੂੰ ਪ੍ਰਚਾਰਿਆ। ਇਹ ਲਹਿਰ ਸੁਧਾਰਵਾਦੀ ਤੇ ਜਨ ਉਧਾਰਵਾਦੀ ਲਹਿਰ ਦੇ ਤੌਰ 'ਤੇ ਪ੍ਰਚਾਰਿਤ ਹੋਈ ਅਤੇ ਜਨ ਸਾਧਾਰਨ ਵਿਚ ਹਰਮਨ ਪਿਆਰੀ ਹੋਈ। ਇਨ੍ਹਾਂ ਸੁਧਾਰਕਾਂ ਨੇ ਜਾਤਪਾਤ, ਛੂਤ-ਛਾਤ, ਊਚ-ਨੀਚ ਵਰਗੇ ਰੋਗਾਂ ਨੂੰ ਸਮਾਜਕ ਤੌਰ 'ਤੇ ਕਟਦਿਆਂ ਲੋਕਾਂ ਨੂੰ ਹਰਿਨਾਮ ਨਾਲ ਜੁੜਨ ਦੀ ਗੱਲ ਕੀਤੀ ਅਤੇ ਪਰਮਾਤਮਾ ਦੀ ਹੋਂਦ ਨੂੰ ਸਵੀਕਾਰ ਕਰਦਿਆਂ ਜਾਤ-ਪਾਤ ਪੂਛੈ ਨਹੀਂ ਕੋਈ ਹਰਿ ਕੋ ਭਜੇ ਸੋ ਹਰਿ ਕਾ ਹੋਈ ਦੇ ਸਿਧਾਂਤ ਨੂੰ ਅਪਣਾਇਆ। ਇਨ੍ਹਾਂ ਨੇ ਪ੍ਰਭੂ ਭਗਤੀ ਨੂੰ ਵਿਸ਼ੇਸ਼ ਕਰਮਕਾਂਡ ਤੋਂ

ਮੁਕਤ ਕਰਕੇ ਪ੍ਰੇਮ ਅਤੇ ਗਿਆਨ ਦੀ ਸਹਿਜ ਪ੍ਰਾਪਤੀ ਨਾਲ ਜੋੜਿਆ ਅਤੇ ਗੁਰੂ ਦੀ ਹੋਂਦ ਅਤੇ ਕਰੱਤਵ ਨੂੰ ਪੂਰਨ ਰੂਪ ਵਿਚ ਸਵੀਕਾਰਿਆ । ਗੁਰੂ ਦੁਆਰਾ ਦਰਸਾਏ ਗਏ ਨਾਮ ਸਿਮਰਨ ਦੇ ਮਾਰਗ ਉੱਤੇ ਚੱਲ ਕੇ ਜਗਿਆਸੂ ਦੇ ਅੰਤਰੀਵ ਨੂੰ ਅਧਿਆਤਮ ਸਤਿ ਦੇ ਅਨੁਭਵ ਤੇ ਪ੍ਰਕਾਸ਼ ਨਾਲ ਜੋੜਨ ਦੀ ਧਾਰਨਾ ਇਸ ਪੱਧਤੀ ਦੀ ਵਿਸ਼ੇਸ਼ਤਾ ਰਹੀ ਹੈ, ਇਹ ਭਗਤ ਆਪਣੇ ਤੋਂ ਪੂਰਵ ਅਤੇ ਸਮਕਾਲੀ ਅਧਿਆਤਮਿਕ ਚਿੰਤਨ-ਦ੍ਰਿਸ਼ਟੀਆਂ ਤੋਂ ਭਲੀ ਭਾਂਤ ਜਾਣੂ ਸਨ । ਜਿਸ ਦਾ ਪ੍ਰਤੱਖ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਮੁੱਚਾ ਸੰਕਲਨ ਪ੍ਰਬੰਧ ਹੈ, ਜਿਸ ਦੇ ਅੰਤਰਗਤ ਗੁਰੂ ਸਾਹਿਬਾਨ ਅਤੇ ਸੰਤਾਂ ਭਗਤਾਂ ਦੀਆਂ ਬਾਣੀ ਰਚਨਾਵਾਂ ਅੰਤਰ ਅਨੁਸ਼ਾਸਨੀ ਸੰਤੁਲਿਤ ਪਹੁੰਚ ਦੁਆਰਾ ਨੇਮਬੱਧ ਹਨ । ਜਿਨ੍ਹਾਂ ਦਾ ਪ੍ਰਮੁੱਖ ਪ੍ਰਯੋਗ ਬਾਣੀ ਦੇ ਸੰਦੇਸ਼ ਨੂੰ ਸੰਚਾਰਿਤ ਕਰਨਾ ਹੈ, ਜੋ ਕਿ ਸਮੁੱਚੀ ਮਾਨਵਤਾ ਦੇ ਉਧਾਰ ਹਿਤ ਨਿਰੰਤਰ ਕ੍ਰਿਆਸ਼ੀਲ ਰਹਿੰਦਾ ਹੈ ।

ਭਗਤ ਬਾਣੀ ਰਚੈਤਾ ਸਮਾਜ ਦੇ ਵੱਖ-ਵੱਖ ਵਰਗਾਂ ਨਾਲ ਸੰਬੰਧਿਤ ਸਨ । ਆਪ ਵੱਖ-ਵੱਖ ਇਲਾਕਿਆਂ ਦੇ ਵਸਨੀਕ ਅਤੇ ਵੱਖ-ਵੱਖ ਸਮੇਂ ਵਿਚ ਹੋਏ । ਇਨ੍ਹਾਂ ਭਗਤਾਂ ਵਿਚੋਂ ਤੇਰਵੀਂ ਸਦੀ ਵਿਚ ਭਗਤ ਜੈਦੇਵ, ਜੋ ਕਿ ਬੰਗਾਲ ਦੇ ਪ੍ਰਸਿੱਧ ਭਗਤ ਹੋਏ ਸਨ, ਆਪ ਦੁਆਰਾ ਰਚਿਤ ਪ੍ਰੇਮ ਭਗਤੀ ਦੇ ਸੰਸਕ੍ਰਿਤ ਦੇ ਪਦੇ 'ਗੀਤ ਗੋਵਿੰਦ' ਵਿਚ ਸੰਕਲਿਤ ਹਨ । ਮਹਾਰਾਸ਼ਟਰ ਵਿਖੇ ਭਗਤ ਨਾਮਦੇਵ, ਮੱਧ ਪ੍ਰਦੇਸ਼ ਤੋਂ ਭਗਤ ਬੇਣੀ, ਪੰਜਾਬ ਤੋਂ ਭਗਤ ਤ੍ਰਿਲੋਚਨ ਤੇ ਭਗਤ ਸਧਨਾ ਸਿੰਧ ਦੇ ਰਹਿਣ ਵਾਲੇ ਅਤੇ ਭਗਤ ਪੀਪਾ ਰਾਜਸਥਾਨ ਤੋਂ ਸਨ, ਇਹ ਮਹਾਂਪੁਰਖ ਤੇਰਵੀਂ ਚੋਦਵੀਂ ਸਦੀ ਦੇ ਸਮਕਾਲੀ ਮਹਾਂਪੁਰਸ਼ ਸਨ । ਭਗਤ ਰਾਮਨੰਦ ਜੀ, ਪਰਮਾਨੰਦ ਜੀ ਅਤੇ ਸੂਰਦਾਸ (ਉੱਤਰ ਪ੍ਰਦੇਸ਼) ਆਪ ਚੌਦਵ੍ਹੀਂ ਪੰਦਰਵ੍ਹੀਂ ਸਦੀ ਵਿਚ ਹੋਏ । ਭਗਤ ਰਾਮਾਨੰਦ—ਭਗਤ ਕਬੀਰ, ਰਵਿਦਾਸ (ਕਾਸ਼ੀ), ਸੈਣ, ਧੰਨਾ ਅਤੇ ਪੀਪਾ ਦੇ ਗੁਰੂ ਸਨ । ਭਗਤ ਧੰਨਾ, ਸੈਣ ਅਤੇ ਪੀਪਾ ਸਾਰੇ ਹੀ ਰਾਜਸਥਾਨ ਤੋਂ ਸਨ, ਜਦੋਂ ਕਿ ਬਾਬਾ ਫਰੀਦ ਅਤੇ ਭਗਤ ਭੀਖਨ ਮੁਸਲਮਾਨ ਸੂਫੀ ਫ਼ਕੀਰ ਸਨ । ਆਪ ਸਭ ਦੀਆਂ ਬਾਣੀ ਰਚਨਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ, ਜੋ ਕਿ ਸਾਂਝੀ ਸਗਲ ਜਹਾਨੈ ਨੂੰ ਮੁਖ਼ਾਤਿਬ ਹਨ । ਆਪ ਦੁਆਰਾ ਰਚਿਤ ਬਾਣੀ ਰਚਨਾਵਾਂ ਦਾ ਵੇਰਵਾ ਨਿਮਨ ਲਿਖਤ ਅਨੁਸਾਰ ਹੈ :

| | ਭਗਤ ਸਾਹਿਬਾਨ | ਜਨਮ ਪਛਾਣ | ਬਾਣੀ ਰਚਨਾ |
|---|---|---|---|
| 1. | ਕਬੀਰ ਜੀ | ਹਿੰਦੂ ਜੁਲਾਹਾ | 219 ਸ਼ਬਦ, 245 ਸਲੋਕ |
| 2. | ਨਾਮਦੇਵ ਜੀ | ਹਿੰਦੂ ਛੀਂਬਾ | 61 ਸ਼ਬਦ, 1 ਬਾਵਨਅਖਰੀ |
| 3. | ਰਵਿਦਾਸ ਜੀ | ਹਿੰਦੂ ਚਮਾਰ | 40 ਸ਼ਬਦ, 1 ਪੰਦ੍ਰਾਹਸਿਤੀ |
| 4. | ਤ੍ਰਿਲੋਚਨ ਜੀ | ਹਿੰਦੂ ਵੈਸ਼ | 4 ਸ਼ਬਦ |
| 5. | ਧੰਨਾ ਜੀ | ਹਿੰਦੂ ਜੱਟ | 4 ਸ਼ਬਦ |
| 6. | ਫ਼ਰੀਦ | ਮੁਸਲਮਾਨ ਫ਼ਕੀਰ | 4 ਸ਼ਬਦ ਅਤੇ 130 ਸਲੋਕ |
| 7. | ਬੇਣੀ ਜੀ | ਹਿੰਦੂ ਫ਼ਕੀਰ | 3 ਸ਼ਬਦ |
| 8. | ਜੈਦੇਵ ਜੀ | ਹਿੰਦੂ ਬ੍ਰਾਹਮਣ | 2 ਸ਼ਬਦ |
| 9. | ਭੀਖਨ ਜੀ | ਹਿੰਦੂ ਬ੍ਰਾਹਮਣ | 2 ਸ਼ਬਦ |
| 10. | ਸੂਰਦਾਸ | ਹਿੰਦੂ ਬ੍ਰਾਹਮਣ | 1 ਸ਼ਬਦ ਤੇ 1 ਪੰਕਤੀ |
| 11. | ਪਰਮਾਨੰਦ | ਹਿੰਦੂ ਬ੍ਰਾਹਮਣ | 1 ਸ਼ਬਦ |
| 12. | ਸੈਣ | ਹਿੰਦੂ ਨਾਈ | 1 ਸ਼ਬਦ |
| 13. | ਪੀਪਾ | ਹਿੰਦੂ ਰਾਜਾ | 1 ਸ਼ਬਦ |
| 14. | ਸਧਨਾ | ਹਿੰਦੂ ਕਸਾਈ | 1 ਸ਼ਬਦ |
| 15. | ਰਾਮਾਨੰਦ | ਹਿੰਦੂ ਬ੍ਰਾਹਮਣ | 1 ਸ਼ਬਦ |

ਵੱਖ-ਵੱਖ ਵਰਗਾਂ ਜਾਤਾਂ ਅਤੇ ਭਿੰਨ-ਭਿੰਨ ਇਲਾਕਿਆਂ ਵਿਚੋਂ ਹੁੰਦਿਆਂ ਹੋਇਆਂ ਵੀ ਇਨ੍ਹਾਂ ਦੀ ਅਭਿਵਿਅਕਤੀ ਤੋਂ ਵੱਖ-ਵੱਖ ਮਤਾਂ ਮਤਾਂਤਰਾਂ ਦੇ ਲੋਕ ਬਹੁਤ ਪ੍ਰਭਾਵਿਤ ਹੋਏ। ਇਨ੍ਹਾਂ ਸੰਤਾਂ ਭਗਤਾਂ ਨੇ ਭਗਤੀ ਦੀ ਪ੍ਰੇਮਮਈ ਅਭਿਵਿਅਕਤੀ ਦੁਆਰਾ ਸਮੁੱਚੀ ਮਾਨਵਤਾ ਨੂੰ ਧਰਮ, ਭਾਸ਼ਾ, ਜਾਤੀ ਅਤੇ ਪ੍ਰਾਂਤਾਂ ਦੀਆਂ ਹੱਦਬੰਦੀਆਂ ਤੋਂ ਮੁਕਤ ਕਰਵਾ ਕੇ ਪਰਮਾਤਮਾ ਦੇ ਪਰਮਸਤਿ ਸਰੂਪ ਦੀ ਜੋਤ ਪ੍ਰਜਵਲਿਤ ਕੀਤੀ। ਇਨ੍ਹਾਂ ਦੇ ਵਿਚਾਰਾਂ ਦੀ ਅਭਿਵਿਅਕਤੀ ਵਿਚ ਮਨੁੱਖੀ ਵਿਵਹਾਰਕਤਾ ਅਤੇ ਵਰਤਾਰੇ ਵਿਚ ਵਿਆਪਕ ਅਚਾਰਾਂ ਵਿਚਾਰਾਂ ਦੀ ਪ੍ਰਧਾਨਤਾ ਸੀ, ਜਿਸ ਦੇ ਅੰਤਰੀਵ ਵਿਚ ਅਧਿਆਤਮਿਕ ਬੋਧ ਦੀ ਅਨੁਭੂਤੀ ਵਿਦਮਾਨ ਸੀ। ਗੁਰੂ ਸਾਹਿਬਾਨ ਦਾ ਅਧਿਆਤਮ-ਚਿੰਤਨ ਅਨੁਭਵ ਅਤੇ ਅਭਿਵਿਅਕਤੀ ਦੇ ਪ੍ਰਤੱਖ ਅਨੁਭਵ 'ਤੇ ਆਧਾਰਿਤ ਸੀ। ਇਹ ਤੱਥ ਸਮੁੱਚੀ ਭਗਤ ਬਾਣੀ 'ਤੇ ਵੀ ਲਾਗੂ ਹੁੰਦਾ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸਾਰੀ ਬਾਣੀ ਦੀ ਅਧਿਆਤਮਵਾਦੀ ਸੁਰ ਇਕੋ ਹੀ ਹੈ। ਪਰਮਾਤਮਾ ਦੇ ਬ੍ਰਹਮ ਸਰੂਪ, ਸ੍ਰਿਸ਼ਟੀ, ਜਗਤ, ਜੀਵਾਤਮਾ, ਮੁਕਤੀ ਅਤੇ ਇਸ ਜੀਵਨ ਮੁਕਤੀ ਲਈ ਪ੍ਰਾਪਤੀ ਦੇ ਸਾਧਨ ਗੁਰੂ, ਭਗਤੀ, ਬਖਸ਼ਿਸ਼, ਮਿਹਰ, ਨਾਮ, ਸਾਧਨਾ ਆਦਿ ਨੂੰ ਬਾਣੀਕਾਰਾਂ ਨੇ ਅਭਿਵਿਅਕਤ ਕੀਤਾ। ਬ੍ਰਹਮ ਦੇ ਨਿਰਗੁਣ ਅਤੇ ਨਿਰਾਕਾਰ ਸਰੂਪ ਨੂੰ ਪ੍ਰਸਤੁਤ ਕਰਦਿਆਂ, ਸੰਤਾਂ ਭਗਤਾਂ ਨੇ ਪ੍ਰਕ੍ਰਿਤੀ ਅਤੇ ਪ੍ਰਵਿਰਤੀ ਅਨੁਸਾਰ ਅਵਤਾਰਵਾਦ ਜਾਂ ਸਰਗੁਣ ਬ੍ਰਹਮ ਨਾ ਮੰਨਦੇ ਹੋਏ, ਉਸ ਦੇ ਅਰੂਪ ਨਿਰਾਕਾਰ ਸਰੂਪ ਨੂੰ ਵਰਣਿਤ ਕੀਤਾ, ਜੋ ਕ੍ਰਿਆਹੀਨ ਨਹੀਂ ਕਰਤਾਪੁਰਖ ਹੈ (ਸਾਰੀ ਸ੍ਰਿਸ਼ਟੀ ਦੀ ਉਤਪਤੀ, ਪਾਲਕ ਅਤੇ ਨਾਸ਼ ਕਰਨ ਵਾਲਾ ਹੈ)। ਜੋ ਓਅੰਕਾਰ ਸਰੂਪ ਹੈ ਜਿਸ ਦਾ ਪ੍ਰਤੱਖਣ ਮੂਲ ਮੰਤਰ ਤੋਂ ਪ੍ਰਤੱਖ ਵੇਖਿਆ ਜਾ ਸਕਦਾ ਹੈ। ਜਿਸ ਨੂੰ ਭਗਤ ਕਬੀਰ ਆਪਣੀ ਬਾਣੀ ਵਿਚ ਇਉਂ ਫੁਰਮਾਉਂਦੇ ਹਨ :

(i) ਅਗਮ ਅਗੋਚਰੁ ਰਹਿਆ ਅਭ ਅੰਤ ॥
ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥[2]

(ii) ਆਦਿ ਜੁਗਾਦਿ ਜੁਗਾਦਿ ਜੁਗੋ ਜੁਗ ਤਾ ਕਾ ਅੰਤੁ ਨ ਜਾਨਿਆ ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥[3]

ਬ੍ਰਹਮ ਦੇ ਉਕਤ ਸਰੂਪ ਨੂੰ ਭਗਤ ਰਵਿਦਾਸ ਨੇ ਸ਼ੂਨਯ ਅਤੇ ਨਿਰੰਜਨ ਰੂਪ ਵਿਚ ਚਿਤਰਦਿਆਂ ਅਵਿਅਕਤ ਕਿਹਾ ਹੈ, ਜਿਸ ਨੂੰ ਭਗਤੀ ਦੁਆਰਾ ਅਨੁਭਵ ਤਾਂ ਕੀਤਾ ਜਾ ਸਕਦਾ ਹੈ, ਪਰੰਤੂ ਬ੍ਰਹਮ ਸਰਬ ਅਗਮ ਅਗੋਚਰ ਨਿਰਵਿਕਾਰ ਹੈ। ਅਜਿਹੇ ਭਾਵ ਦੀ ਅਭਿਵਿਅਕਤੀ ਨੂੰ ਗੁਰੂ ਸਾਹਿਬਾਨ ਨੇ ਵੀ ਥਾਂ ਪਰ ਥਾਂ ਬਾਣੀ ਵਿਚ ਵਿਅਕਤ ਕੀਤਾ ਹੈ। ਬ੍ਰਹਮ ਦਾ ਨਿਰਗੁਣ ਸਰੂਪ ਨਿਰਵਿਵਾਦਤ ਹੈ, ਭਾਵੇਂ ਦ੍ਰਿਸ਼ਟਮਾਨ ਸੰਸਾਰ ਦੇ ਸੰਦਰਭ ਵਿਚ ਇਹ ਸਰਗੁਣ ਜਾਪਦਾ ਹੈ ਕਿਉਂ ਕਿ ਸਰਗੁਣ ਸਰੂਪ ਸਾਧਾਰਣ ਵਿਅਕਤੀ ਦੇ ਵਿਸ਼ਵਾਸ ਨਾਲ ਜੁੜਿਆ ਹੋਇਆ ਹੈ। ਇਸ ਸਾਧਾਰਣਤਾ ਨੂੰ ਸੰਤਾਂ ਭਗਤਾਂ ਨੇ ਵਿਵਹਾਰਕਤਾ ਨਾਲ ਜੋੜਿਆ ਅਤੇ ਮਨੁੱਖੀ ਵਰਤਾਰੇ ਅਤੇ ਵਿਵਹਾਰ ਨੂੰ ਅਪਨਾਉਂਦੇ ਹੋਏ ਉਦਾਰਤਾ ਅਤੇ ਵਿਸ਼ਾਲਤਾ ਦਾ ਪਰਿਚੈ ਦਿੱਤਾ। ਕਬੀਰ, ਰਾਮਾਨੰਦ, ਰਵੀਦਾਸ, ਧੰਨਾ, ਸੈਣ ਅਤੇ ਪੀਪਾ ਨੇ ਨਿਰਗੁਣ ਬ੍ਰਹਮ ਨੂੰ ਅਭਿਵਿਅਕਤ ਕਰਦਿਆਂ ਗਿਆਨ ਅਨੁਭਵ ਅਤੇ ਭਾਵਨਾ ਨੂੰ ਆਤਮ ਬੋਧ ਦਾ ਹਿੱਸਾ ਬਣਾਇਆ ਹੈ :

ਊਤਮੁ ਦੀਅਰਾ ਨਿਰਮਲ ਬਾਤੀ
ਤੁਹੀਂ ਨਿਰੰਜਨੁ ਕਮਲਾਪਾਤੀ ॥
ਰਾਮਾ ਭਗਤਿ ਰਾਮਾਨੰਦੁ ਜਾਨੈ ॥
ਪੂਰਨ ਪਰਮਾਨੰਦੁ ਬਖਾਨੈ ॥ 3 ॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ
ਸੈਨੁ ਭਣੈ ਭਜੁ ਪਰਮਾਨੰਦੇ ॥[4]

ਸ੍ਰਿਸ਼ਟੀ ਰਚਨਾ ਦਾ ਪਹਿਲਾ ਸਰੂਪ ਨਿਰਗੁਣ ਹੈ, ਉਪਰੰਤ ਇਹ ਸਰਗੁਣ ਸਰੂਪ ਨਿਰਗੁਣ ਤੋਂ ਹੀ ਉਤਪੰਨ ਹੋ ਕੇ ਫਿਰ ਉਸ ਵਿਚ ਹੀ ਸਮਾ ਜਾਂਦਾ ਹੈ :

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥[5]

ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥
ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥ ਅਪੁਨੀ ਕੀਮਤਿ ਆਪੇ ਪਾਏ ॥[6]

ਭਗਤੀ ਅਤੇ ਪ੍ਰੇਮ ਦੀ ਭਾਵਨਾ ਅਧੀਨ ਉਨ੍ਹਾਂ ਨੇ ਬ੍ਰਹਮ ਦੇ ਕਈ ਸਰੂਪਾਂ ਨੂੰ ਅਭਿਵਿਅਕਤ ਕੀਤਾ, ਪਰੰਤੂ ਇਹ ਬ੍ਰਹਮ ਸਰੂਪ ਸਥੂਲ ਇੰਦਰੀਆਂ ਦੁਆਰਾ ਗ੍ਰਹਿਣ ਕੀਤੇ ਜਾਣ ਵਾਲੇ ਚਿਤ੍ਰਣ ਵਿਚ ਨਹੀਂ, ਬਲਕਿ ਉਹਨਾਂ ਵਿਚ ਭਗਤ ਹੋਣ ਦੇ ਨਾਤੇ ਵਿਸ਼ਵਾਸ ਸ਼ਰਧਾ ਦੀ ਭਾਵਨਾ ਅਧਿਕ ਸੀ, ਜਿਸ ਨੂੰ ਬੌਧਿਕਤਾ ਅਤੇ ਗਿਆਨ ਦੁਆਰਾ ਅਭਿਵਿਅਕਤ ਕੀਤਾ ਗਿਆ। ਇਸ ਕਰਕੇ ਪਰਮਾਤਮਾ ਨਿਰਾਕਾਰ ਤੋਂ ਸਾਕਾਰ ਰੂਪ ਵਿਚ ਦ੍ਰਿਸ਼ਟੀਮਾਨ ਜਾਪਦਾ ਹੈ। ਭਗਤ ਨਾਮਦੇਵ ਅਨੁਸਾਰ ਉਹ ਸਭ ਮਨੁੱਖਾਂ ਅੰਦਰ ਵਿਆਪਕ ਹੈ। ਆਪ ਨੇ ਪਰਮਸਤਿ ਨੂੰ ਜੋਤਿ ਸਰੂਪ ਵਰਣਿਤ ਕਰਦਿਆਂ ਜਾਤ, ਪਾਤ, ਵਰਗ ਵੰਡ, ਧਰਮ ਤੋਂ ਨਿਰਲੇਪ ਦੱਸਦਿਆਂ ਬ੍ਰਹਮ ਦਾ ਤਾਤਵਿਕ ਵਿਸ਼ਲੇਸ਼ਣ ਪ੍ਰਸਤੁੱਤ ਕੀਤਾ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥
ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥[7]

ਪ੍ਰਤੱਖ ਹੀ ਹੈ ਕਿ ਸੰਤ ਭਗਤ ਬ੍ਰਹਮ ਦੀ ਸਰਬਵਿਆਪਕਤਾ ਨੂੰ ਆਤਮ ਅਨੁਭੂਤੀ ਵਿਚੋਂ ਗ੍ਰਹਿਣ ਕਰਦੇ ਹੋਏ, ਗਿਆਨ ਦੀ ਦ੍ਰਿਸ਼ਟੀ ਦੁਆਰਾ ਅਭਿਵਿਅਕਤ ਕਰਦੇ ਹਨ; ਜਿਸ ਦੇ ਅੰਤਰਗਤ ਕਿਸੇ ਵਿਅਕਤੀ ਵਿਸ਼ੇਸ਼ ਦਾ ਮਹੱਤਵ ਨਹੀਂ ਬਲਕਿ ਸਮੂਹ ਜੀਵਾਂ ਵਿਚ ਇਕੋ ਹੀ ਆਤਮਾ ਨਿਵਾਸ ਕਰਦੀ ਹੈ, ਸਭ ਪਰਮਾਤਮਾ ਦੀ ਸੰਤਾਨ ਹਨ ਅਤੇ ਸਭ ਦੇ ਅੰਦਰ ਉਸ ਦਾ ਨਿਵਾਸ ਹੈ। ਸੰਤ ਨਾਮਦੇਵ ਜੀ ਇਨ੍ਹਾਂ ਭਾਵਾਂ ਨੂੰ ਇਸ ਪ੍ਰਕਾਰ ਅਭਿਵਿਅਕਤ ਕਰਦੇ ਹਨ :

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥ ॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥ ॥
ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥[8]

ਭਾਰਤੀ ਦਰਸ਼ਨ ਅਨੁਸਾਰ ਆਤਮਾ ਨੂੰ ਮਨੁੱਖੀ ਸਰੀਰ ਦਾ ਅਭਿੰਨ ਅੰਗ ਸਵੀਕਾਰ ਕੀਤਾ ਗਿਆ ਹੈ। ਆਤਮਾ ਆਪਣੇ ਵਿਭਿੰਨ ਗੁਣਾਂ ਕਰਕੇ ਸਰਬਵਿਆਪਕ ਹੈ, ਇਕੋ ਆਤਮਾ ਅਤੇ ਪਰਮਾਤਮਾ ਦੀ ਏਕਤਾ ਉੱਤੇ ਬਲ ਦਿੱਤਾ ਗਿਆ ਹੈ। ਗੁਰਮਤਿ ਦਰਸ਼ਨ ਆਤਮਾ ਅਤੇ ਪਰਮਾਤਮਾ ਦੀ ਸਦੀਵੀ ਏਕਤਾ ਨੂੰ ਵਿਅਕਤ ਕਰਦਿਆਂ ਆਤਮਾ ਨੂੰ ਪਰਮਾਤਮਾ ਦੇ ਅੰਸ਼ ਵਜੋਂ ਸਵੀਕਾਰ ਕਰਦਾ ਹੈ। ਭਗਤ ਕਬੀਰ ਬ੍ਰਹਮ ਅਤੇ ਜੀਵ ਦੀ ਏਕਤਾ ਸੰਬੰਧੀ ਫ਼ੁਰਮਾਉਂਦੇ ਹਨ :

ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥ ੨ ॥[9]

ਅਗਿਆਨਤਾ ਅਤੇ ਅਵਿਦਿਆ ਕਾਰਨ ਜੀਵ ਆਤਮਾ ਆਪਣੀ ਹੋਂਦ ਨੂੰ ਅਲੱਗ ਅਤੇ ਸੁਤੰਤਰ ਸਮਝਦੀ ਹੈ, ਜਿਸ ਕਾਰਨ ਆਪਣੇ ਯਥਾਰਥ ਨੂੰ ਭੁਲ ਕੇ ਤੁਛ ਸੰਸਾਰਿਕ ਵਿਸ਼ੇ ਵਿਕਾਰਾਂ ਵਿਚ ਮਗਨ ਹੋ ਜਾਂਦੀ ਹੈ। ਸਾਰੇ ਜੀਵਾਂ ਵਿਚ ਆਤਮਾ ਭਾਵੇਂ ਇਕੋ ਹੀ ਹੈ, ਪਰੰਤੂ ਆਪਣੀ ਪ੍ਰਕ੍ਰਿਤੀ, ਪ੍ਰਵਿਰਤੀ, ਅਨੁਭਵ, ਸੰਸਕਾਰ ਅਤੇ

ਕਰਮ ਕਰਕੇ ਇਕ ਦੂਸਰੇ ਤੋਂ ਅਲਗ ਹੈ। 'ਕਰਮ' ਦੀ ਕ੍ਰਿਆਤਮਿਕਤਾ ਅਤੇ ਜਗਤ ਦੀ ਇਸ ਕਰਮਸ਼ੀਲਤਾ ਭਿੰਨ-ਭਿੰਨ ਹੋਣ ਕਰਕੇ ਏਕਤਾ ਅਤੇ ਸਤਿ ਸਰੂਪ ਦੀ ਅਨੁਭੂਤੀ ਵੀ ਵੱਖੋ-ਵੱਖਰੀ ਹੈ। ਜਗ ਦੇ ਸਮੁੱਚੇ ਵਰਤਾਰੇ ਵਿਚ ਮਾਇਆ ਦੀ ਸ਼ਕਤੀ ਪ੍ਰਬਲ ਹੈ, ਜਿਸ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਰੂਪ ਧਾਰਨ ਕੀਤਾ ਹੋਇਆ ਹੈ, ਜਿਸ ਦੀ ਮੋਹਿਣੀ ਸ਼ਕਤੀ ਨੇ ਸਾਰੇ ਸੰਸਾਰ ਨੂੰ ਗ੍ਰਸਿਆ ਹੋਇਆ ਹੈ। ਪਰੰਤੂ ਜਦੋਂ ਮਾਇਆ ਦਾ ਪਰਦਾ ਹਟ ਜਾਂਦਾ ਹੈ, ਤਾਂ ਜੀਵ ਵੱਖ-ਵੱਖ ਹੋਣ ਕਾਰਨ ਵੀ ਇਕ ਪ੍ਰਤੀਤ ਹੁੰਦੇ ਹਨ। ਮਾਇਆ ਦਾ ਪ੍ਰਭਾਵ ਪ੍ਰਭੂ ਭਗਤੀ ਦੁਆਰਾ ਦੂਰ ਕੀਤਾ ਜਾ ਸਕਦਾ ਹੈ। ਇਸ ਸੰਬੰਧੀ ਭਗਤ ਕਬੀਰ ਜੀ ਦਾ ਕਥਨ ਹੈ :

> ਮਾਇਆ ਅੰਤਰਿ ਭੀਨੇ ਦੇਵ ॥
> ਸਾਗਰ ਇੰਦ੍ਰ ਅਰੁ ਧਰਤੇਵ ॥
> ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥[10]

ਮਾਇਆ ਨੇ ਸਾਰੇ ਜਗਤ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ। ਜਗਤ ਦਿਸਦਾ ਸਤਿ ਹੈ, ਪਰੰਤੂ ਇਹ ਅੰਤਿਮ ਸਤਿ ਨਹੀਂ। ਜਗਤ ਦਾ ਰਚੇਤਾ, ਸੰਚਾਲਕ ਤੇ ਸੰਘਾਰਕ ਪਰਮਾਤਮਾ ਆਪ ਹੈ, ਜਿਸ ਦੁਆਰਾ ਸਾਰੀ ਸ੍ਰਿਸ਼ਟੀ ਕ੍ਰਿਆਸ਼ੀਲ ਹੋ ਰਹੀ ਹੈ। ਸ੍ਰਿਸ਼ਟੀ ਦੀ ਸੁੰਨ ਅਵਸਥਾ ਵਿਚੋਂ ਆਪਣੀ ਲੀਲਾ ਦੇਖਣ ਲਈ ਪਰਮਾਤਮਾ ਨੇ ਆਪ ਇਸ ਦੀ ਉਤਪੱਤੀ ਓਅੰਕਾਰ ਤੋਂ ਕੀਤੀ। ਸ੍ਰਿਸ਼ਟੀ ਦੀ ਅਨੰਤਤਾ ਨੂੰ ਇਸ ਦੇ ਰਚੇਤਾ ਤੋਂ ਬਿਨਾਂ ਕੋਈ ਨਹੀਂ ਜਾਣਦਾ। ਪਰਮਾਤਮਾ ਦੀ ਅਨੰਨਤਾ ਨੂੰ ਸਮਰਪਿਤ ਹੋ ਕੇ ਭਗਤ ਧੰਨਾ ਜੀ ਫ਼ੁਰਮਾਉਂਦੇ ਹਨ:

> ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥
> ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ਰਹਾਉ ॥
> ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
> ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥[11]

ਪਰਮਾਤਮਾ ਦਾ ਉਕਤ ਸਰੂਪ ਸਤਿ ਸਰੂਪ ਹੈ। ਪਰੰਤੂ ਸ੍ਰਿਸ਼ਟੀ ਦਾ ਸਤਿ ਅਸਤਿ ਹੈ। ਜਗਤ ਮਿਥਿਆ, ਨਾਸ਼ਵਾਨ, ਛਿਣਮਾਤਰ ਹੈ, ਉਸ ਬਾਜ਼ੀਗਰ ਦੀ ਬਾਜ਼ੀ ਵਾਂਗ ਹੈ, ਜੋ ਕਿ ਅਸਥਾਈ ਹੈ :

> ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥
> ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥[12]

ਬ੍ਰਹਮ ਸਤਿ, ਜਗਤ ਮਿਥਿਆ, ਮਾਇਆਵਾਦ ਆਦਿ ਵਿਚਾਰਾਂ ਦਾ ਆਧਾਰ ਸੰਤਾ ਭਗਤਾਂ ਦੀ ਬਾਣੀ ਦਾ ਮੂਲ ਆਧਾਰ ਰਿਹਾ ਹੈ। ਜਿਥੇ ਜੀਵ ਆਪੋ ਆਪਣੇ ਕਰਮਾਂ ਅਨੁਸਾਰ ਕਰਮਸ਼ੀਲ ਰਹਿੰਦਾ ਹੈ। ਇਹੋ ਗੁਰਮਤਿ ਵਿਚਾਰਧਾਰਾਈ ਦ੍ਰਿਸ਼ਟੀ ਦੀ ਵਿਵਹਾਰਕਤਾ ਹੈ ਜੋ ਕਿ ਮਨੁੱਖ ਦੇ ਕਰਮ ਖੇਤਰ ਨਾਲ ਸਬੰਧਿਤ ਹੈ। ਜਿਥੇ ਗ੍ਰਿਹਸਥ ਜੀਵਨ ਧਾਰਨ ਕਰਦੇ ਹੋਏ ਪਰਮਸਤਿ ਦੇ ਬੋਧ ਹਿਤ ਪ੍ਰਭੂ ਭਗਤੀ ਤੇ ਬਲ ਦਿੱਤਾ ਗਿਆ ਹੈ। ਜਿਸ ਨੂੰ ਸਹਿਜ ਰੂਪ ਵਿਚ ਕੀਤਾ ਜਾਣਾ ਹੈ। ਸੰਸਾਰ ਵਿਚ ਰਹਿੰਦਿਆਂ ਕਰਮ ਕਰਦਿਆਂ ਮਾਇਆ ਤੋਂ ਨਿਰਲੇਪ ਹੋ ਕੇ ਜੀਵਨ ਮੁਕਤਿ ਹਾਸਿਲ ਕਰਨਾ ਹੈ। ਜਿਸ ਲਈ ਗੁਰੂ ਦੀ ਆਵੱਸ਼ਕਤਾ ਹੈ। ਗੁਰੂ ਪਰਮਸਤਿ ਦੀ ਪ੍ਰਾਪਤੀ ਦਾ ਮਾਧਿਅਮ ਹੈ। ਭਗਤ ਸਾਹਿਬਨ ਨੇ ਗੁਰੂ ਦੇ ਮਹੱਤਵ ਉੱਤੇ ਪੂਰਨ ਰੂਪ ਵਿਚ ਬਲ ਦਿੱਤਾ ਹੈ, ਕਬੀਰ ਸਾਹਿਬ, ਗੁਰੂ ਅਤੇ ਗੋਬਿੰਦ ਵਿਚ ਕੋਈ ਅੰਤਰ ਭੇਦ ਨਹੀਂ ਮੰਨਦੇ। ਗੁਰੂ ਹੀ ਪ੍ਰਭੂ ਪ੍ਰਾਪਤੀ ਦਾ ਮਾਰਗ ਹੈ :

> ਗੁਰ ਸੇਵਾ ਤੇ ਭਗਤਿ ਕਮਾਈ ॥
> ਤਬ ਇਹ ਮਾਨਸ ਦੇਹੀ ਪਾਈ
> ਇਸ ਦੇਹੀ ਕਉ ਸਿਮਰਹਿ ਦੇਵ।
> ਸੋ ਦੇਹੀ ਭਜੁ ਹਰਿ ਕੀ ਸੇਵ।[13]

ਮਨੁੱਖਾ ਜਨਮ ਹੀ ਗੁਰੂ ਭਗਤੀ ਦੁਆਰਾ ਪਰਮਸਤਿ ਦਾ ਬੋਧ ਕਰ ਸਕਦਾ ਹੈ, ਪਰ ਇਸ ਲਈ ਨਾਮ ਸਿਮਰਨ ਦੀ ਆਵੱਸ਼ਕਤਾ ਹੈ। ਪ੍ਰਭੂ ਦੇ ਨਾਮ ਨੂੰ ਹੀ ਗੁਰੂ ਦੇ ਸਾਧਕ ਦੇ ਨਾਮ ਵਜੋਂ ਦੱਸਿਆ ਗਿਆ ਹੈ।

ਪਰਮਾਤਮਾ ਦੇ ਅਨੇਕ ਅਤੇ ਅਨੰਤ ਨਾਮ ਭਗਤ ਸਾਹਿਬਾਨ ਨੇ ਦਸੇ ਹਨ। ਇਹ ਨਾਮ ਸਿਮਰਨ ਹੀ ਹਰਿ ਸਿਮਰਨ ਹੈ, ਜਿਸ ਨੂੰ ਗੁਰੂ ਨਾਨਕ ਦੇਵ ਜੀ 'ਜਪੁਜੀ' ਦੇ ਅੰਤਰਗਤ ਦ੍ਰਿਸ਼ਟੀਗੋਚਰ ਕਰਦੇ ਹਨ, ਪ੍ਰਭੂ ਦਾ ਨਾਮ ਸਿਮਰਨ, ਸਦਾ ਪ੍ਰੇਮ ਦੇ ਰੰਗ ਵਿਚ ਰੰਗੇ ਰਹਿਣਾ, ਹੁਕਮ ਵਿਚ ਰਹਿਣਾ, ਉਸ ਦੀ ਓਟ ਲੈਣੀ ਆਦਿ ਭਾਵਾਂ ਦੀ ਅਭਿਵਿਅਕਤੀ ਥਾਂ ਪਰ ਥਾਂ ਬਾਣੀ ਵਿਚੋਂ ਦ੍ਰਿਸ਼ਟੀਗੋਚਰ ਹੁੰਦੀ ਹੈ। ਸ਼ੇਖ ਫ਼ਰੀਦ ਜੀ ਫ਼ੁਰਮਾਉਂਦੇ ਹਨ, ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦਾ ਨਾਮ ਭੁੱਲ ਗਿਆ ਹੈ, ਉਹ ਮਨੁੱਖ ਧਰਤੀ 'ਤੇ ਭਾਰ ਦੀ ਨਿਆਈਂ ਹਨ, ਸਰੀਰ ਦੀ ਨਾਸ਼ਵਾਨਤਾ ਮਾਇਆ ਦੀ ਵਿਅਰਥਤਾ ਅਤੇ ਮਰਨ ਉਪਰੰਤ ਕਬਰ ਉੱਤੇ ਅਤੋਲਵੀਂ ਮਿੱਟੀ ਦਾ ਪਾਇਆ ਜਾਣਾ ਆਦਿ ਵਿਚਾਰਾਂ ਦਾ ਭਾਵ ਸੰਚਾਰਨ ਪ੍ਰਭੂ ਸਿਮਰਨ ਉੱਤੇ ਬਲ ਦਿੰਦਾ ਹੈ। ਕਿਉਂਕਿ ਜੋ ਇਹੀ ਜੀਵਨ ਦਾ ਮੂਲ ਮਨੋਰਥ ਹੈ, ਜਿਸ ਨੂੰ ਫ਼ਰੀਦ ਸਭ ਤੋਂ ਮਿੱਠੀ ਵਸਤੂ ਸਵੀਕਾਰ ਕਰਦੇ ਹਨ।

ਭਗਤ ਰਵੀਦਾਸ ਨਾਮ ਸਿਮਰਨ ਦੇ ਮਹੱਤਵ ਉੱਤੇ ਬਲ ਦਿੰਦਿਆਂ ਪ੍ਰਭੂ ਨਾਮ ਨੂੰ ਹੀ ਸਰਵੋਤਮ ਮੰਨਦੇ ਹਨ, ਜੋ ਸਰਬ ਵਿਆਪਕ ਹੈ :

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥[14]

ਉਕਤ ਤੋਂ ਸਪਸ਼ਟ ਹੈ ਕਿ ਭਗਤ ਬਾਣੀ ਦੇ ਰਚੈਤਾ ਅਧਿਆਤਮਿਕ ਬੋਧ ਅਤੇ ਅਨੁਭੂਤੀ ਹਿਤ ਗੁਰਮਤਿ ਦਰਸ਼ਨ ਦੀ ਮੂਲ ਵਿਚਾਰਧਾਰਾ ਨਾਲ ਇਕ-ਸੁਰ ਹਨ। ਦਿੱਖ ਰੂਪ ਵਿਚ ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਵਧੇਰੇ ਬਲ ਮਨੁੱਖ ਦੇ ਸਮਾਜਕ ਸਦਾਚਾਰਿਕ ਅਤੇ ਨੈਤਿਕ ਜੀਵਨ ਉੱਤੇ ਹੀ ਦਿੱਤਾ ਪ੍ਰਤੱਖ ਹੁੰਦਾ ਹੈ, ਜੋ ਕਿ ਮਨੁੱਖ ਦੀ ਵਿਵਹਾਰਕਤਾ ਭਾਵ ਕਰਮਸ਼ੀਲਤਾ ਨਾਲ ਜੁੜਿਆ ਹੋਇਆ ਹੈ ਕਿ ਮਨੁੱਖ ਆਪੋ ਆਪਣੇ ਕਰਮ ਕਰਦਾ ਨੈਤਿਕ ਧਾਰਮਿਕ ਅਤੇ ਸਦਾਚਾਰਿਕ ਗੁਣਾਂ ਨਾਲ ਭਰਪੂਰ ਹੋਵੇ।

ਭਗਤ ਬਾਣੀਕਾਰਾਂ ਦੀ ਬਾਣੀ ਸਿਰਜਣਾ ਦੇ ਸਮੇਂ ਭਾਰਤੀ ਜਾਗੀਰਦਾਰੀ ਸਿਸਟਮ ਵੱਲੋਂ ਮਨੁੱਖ ਦੇ ਸਮਾਜਕ, ਆਰਥਿਕ ਤੇ ਰਾਜਸੀ ਜੀਵਨ ਨੂੰ ਆਪਣੇ ਹਿੱਤਾਂ ਅਨੁਸਾਰ ਗੁਜ਼ਾਰਨ ਲਈ ਮਜਬੂਰ ਕੀਤਾ ਜਾਂਦਾ ਸੀ। ਧਾਰਮਿਕ ਪਾਸਾਰੇ ਵਿਚ ਜਿਥੇ ਇਕ ਪਾਸੇ ਜਾਤਾਂ ਦੀ ਵਰਗ ਵੰਡ ਦੇ ਆਧਾਰ ਸਨ, ਉਥੇ ਕਰਮ ਦੀ ਕਾਰਜਸ਼ੀਲਤਾ ਲਾਗੂ ਕੀਤੀ ਗਈ। ਉਥੇ ਬ੍ਰਾਹਮਣਵਾਦ ਦੀ ਸਰਵੋਤਮਤਾ ਅਤੇ ਸ਼ੂਦਰ ਨੂੰ ਕੀੜੇ ਮਕੋੜੇ ਵਰਗੀ ਜ਼ਿੰਦਗੀ ਬਤੀਤ ਕਰਨੀ ਆਮ ਗੱਲ ਸੀ। ਅਜਿਹੇ ਨਾਪਾਕ, ਨਾਬਰਾਬਰੀ ਵਾਲੇ ਮਾਹੌਲ ਵਿਚ ਭਗਤ ਬਾਣੀਕਾਰ ਸਾਧਾਰਨ ਲੋਕਾਂ ਨੂੰ ਆਰਥਿਕ, ਧਾਰਮਿਕ, ਸਮਾਜਕ ਅਤੇ ਰਾਜਸੀ ਜ਼ਬਰ ਜ਼ੁਲਮ ਤੋਂ ਮੁਕਤ ਕਰਾਉਣ ਪ੍ਰਤੀ ਕਾਰਜਸ਼ੀਲ ਰਹੇ। ਡਾ. ਗੁਰਨਾਮ ਕੌਰ ਬੇਦੀ ਅਨੁਸਾਰ ਭਗਤੀ ਦੀ ਇਸ ਲਹਿਰ ਨੇ ਆਪਣੇ ਸਮੇਂ ਦੇ ਗ਼ਲਤ ਰੀਤੀ ਰਿਵਾਜਾਂ, ਅਪ੍ਰਸੰਗਿਕ ਕਦਰਾਂ-ਕੀਮਤਾਂ ਅਤੇ ਮਨੁੱਖਤਾ ਪ੍ਰਤੀ ਵਤੀਰੇ ਦੇ ਬੁਨਿਆਦੀ ਸੰਕਲਪਾਂ ਨੂੰ ਪ੍ਰੇਮ, ਤਿਆਗ, ਸੇਵਾ ਅਤੇ ਸਮਨਵੈ ਵਿਚ ਪਰਿਵਰਤਿਤ ਕਰ ਦਿੱਤਾ।[15] ਕਬੀਰ ਬਾਣੀ ਦੇ ਅੰਤਰਗਤ ਹਿੰਦੂ ਅਤੇ ਮੁਸਲਮਾਨਾਂ ਦੋਹਾਂ ਦੀਆਂ ਕੁਰੀਤੀਆਂ ਦੇ ਵਿਰੋਧ ਵਿਚ ਉਤਪੰਨ ਸਮਨਵੈ ਰੁਚੀ ਨੂੰ ਦਰਸ਼ਿਤ ਕਰਦਿਆਂ ਪਰਸਪਰ ਪ੍ਰੇਮ ਦੀ ਭਾਵਨਾ ਨੂੰ ਜਾਗ੍ਰਿਤ ਕੀਤਾ ਗਿਆ :

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥
ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥
ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥[16]

ਗੁਰਮਤਿ ਦੀ ਵਿਚਾਰਧਾਰਾ ਮਨੁੱਖੀ ਭਾਈਚਾਰੇ ਨੂੰ ਵੰਡਣ ਵਾਲੀ ਜਾਤ-ਪਾਤ ਅਤੇ ਨਸਲ ਰੰਗ ਭੇਦ ਦੀ ਦ੍ਰਿਸ਼ਟੀ ਨੂੰ ਮੂਲੋਂ ਹੀ ਨਕਾਰਦੀ ਹੈ। ਝੂਠ, ਆਡੰਬਰ, ਕਰਮਕਾਂਡ ਜੋ ਮਨ ਨੂੰ ਭ੍ਰਮਤ ਕਰਦਿਆਂ ਅਭਿਮਾਨੀ ਵੀ ਕਰਦੇ ਹਨ ਅਤੇ ਪ੍ਰੇਮ ਦੇ ਬਾਧਕ ਵੀ ਹਨ, ਵਿਅਕਤੀ ਅਜਿਹੇ ਕਰਮ-ਕਾਂਡਾਂ ਵਿਚ ਲਿਪਤ ਹੋ ਕੇ ਭਗਤੀ ਭਾਵਨਾ ਤੋਂ ਦੂਰ ਹੋ ਜਾਂਦਾ ਹੈ। ਅਸਲੀ ਭਗਤੀ ਤਾਂ ਰਾਮ ਨਾਮ ਦੇ ਸਿਮਰਨ ਦੁਆਰਾ ਪ੍ਰਾਪਤ ਹੁੰਦੀ ਹੈ। ਇਸ ਸੰਬੰਧੀ ਭਗਤ ਬੇਣੀ ਜੀ ਦੀ ਬਾਣੀ ਰਚਨਾ ਧਿਆਨ ਯੋਗ ਹੈ।

ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥
ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥
ਕਲਿ ਭਗਵਤ ਬੰਦ ਚਿਰਾਮੰ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥ ਰਹਾਉ ॥
ਨਿਤਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ ਮੁਖਿ ਖੀਰੰ ॥[17]

ਭਗਤ ਤ੍ਰਿਲੋਚਨ, ਭਗਤ ਪਰਮਾਨੰਦ ਅਤੇ ਭਗਤ ਰਵਿਦਾਸ ਵੀ ਮਨੁੱਖ ਨੂੰ ਸਮਝਾਉਂਦੇ ਹੋਏ ਸੰਦੇਸ਼ ਦ੍ਰਿੜ੍ਹਾਉਂਦੇ ਹਨ ਕਿ ਸਾਰੀ ਕਾਇਆ ਵਿਚ ਉਸ ਪ੍ਰਭੂ ਦਾ ਵਾਸ ਹੈ, ਇਸ ਲਈ ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ ਭਾਵ ਜਾਤ-ਪਾਤ ਵਰਣ ਅਧਾਰਿਤ ਵਿਤਕਰਿਆਂ ਨੂੰ ਛੱਡ ਕੇ ਪ੍ਰਭੂ ਭਗਤੀ, ਸਿਮਰਨ ਅਤੇ ਪ੍ਰੇਮ ਦੁਆਰਾ ਅਨੁਭਵ ਬੋਧ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ ਕਿਉਂਜੋ ਭਗਤੀ ਦੁਆਰਾ ਹੀ ਬਰਨ, ਅਬਰਮਾਨ, ਰਾਉ ਰੰਕ ਆਦਿ ਦੇ ਸਾਰੇ ਦਵੈਤ ਮਿਟ ਜਾਂਦੇ ਹਨ। ਭਗਤੀ ਦੀ ਪ੍ਰਕਾਸ਼ਨਾ ਦੀ ਕੋਈ ਅਨੰਤਤਾ ਨਹੀਂ ਹੈ :

ਜਿਹ ਕੁਲ ਸਾਧੁ ਬੈਸਨੋ ਹੋਇ ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥[18]

ਭਗਤ ਬਾਣੀਕਾਰਾਂ ਦੇ ਉਕਤ ਵਿਚਾਰ ਆਪਣੇ ਤੋਂ ਪੂਰਵਕਾਲੀਨ, ਸਮਕਾਲੀਨ ਵਿਭਿੰਨ ਧਰਮਾਂ ਅਤੇ ਚਿੰਤਨ-ਦ੍ਰਿਸ਼ਟੀਆਂ ਤੋਂ ਗ੍ਰਹਿਣ ਕੀਤੇ ਹੋਏ ਸਨ। ਦਰਅਸਲ ਭਗਤ-ਬਾਣੀ ਰਚੈਤਾ ਕਿਸੇ ਵੀ ਪੂਰਵ ਨਿਸ਼ਚਿਤ ਸੀਮਿਤ, ਵਿਚਾਰ ਚਿੰਤਨ ਦਾ ਅਨੁਸਰਨ ਨਹੀਂ ਕਰਦੇ ਬਲਕਿ ਨਿਤਾਪ੍ਰਤਿ ਦੇ ਜੀਵਨ ਦੀ ਵਿਵਹਾਰਕਤਾ ਅਤੇ ਗੁਰਮਤਿ ਦ੍ਰਿਸ਼ਟੀ ਦੇ ਵਿਚਾਰਧਾਰਕ ਸਿਧਾਂਤਾਂ ਨੂੰ ਹੀ ਆਪਣੇ ਵਿਚਾਰਾਂ ਦੁਆਰਾ ਅਭਿਵਿਅਕਤ ਕਰ ਰਹੇ ਹਨ। ਆਪ ਦੀ ਅਧਿਆਤਮਿਕ ਅਨੁਭੂਤੀ ਪਰਮਾਤਮਾ ਦੇ ਇਕ ਨਿਰਾਕਾਰ ਸਰੂਪ, ਸਤਿ-ਸਰੂਪ, ਅਖੰਡ, ਅਨਾਦਿ ਅਤੇ ਸਰਬਵਿਆਪਕਤਾ ਵਿਚ ਨਿਹਤ ਹੈ। ਜੀਵ ਆਤਮਾ ਪਰਮਾਤਮਾ ਤੋਂ ਵਿਛੜੀ ਹੋਈ ਹੈ। ਆਤਮਾ ਤੇ ਪਰਮਾਤਮਾ ਦਾ ਇਕ ਦੂਸਰੇ ਵਿਚ ਅਭੇਦ ਹੋਣਾ ਲਕਸ਼ ਹੈ। ਇਸ ਲੌਕਿਕ ਜਗਤ ਦੀ ਵਾਸਤਵਿਕਤਾ ਨੂੰ ਭਗਤ ਬਾਣੀਕਾਰਾਂ ਨੇ ਅਧਿਆਤਮਿਕ ਸਤਿ ਦੀ ਰੋਸ਼ਨੀ ਵਿਚ ਪ੍ਰਗਟਾਇਆ ਹੈ ਅਤੇ **'ਹਸੰਦਿਆਂ ਖੇਲੰਦਿਆਂ ਪਹਿਨੰਦਿਆਂ ਵਿਚ ਹੋਵੈ ਮੁਕਤਿ'** ਦੇ ਸਿਧਾਂਤ ਅਨੁਸਾਰ ਭਗਤੀ ਦੇ ਸਹਿਜ ਰੂਪ ਨੂੰ ਸਵੀਕਾਰਿਆ ਗਿਆ ਹੈ। ਇਸ ਭਗਤੀ ਵਿਚ ਗੁਰੂ ਦਾ ਵਿਸ਼ੇਸ਼ ਮਹੱਤਵ ਹੈ। ਜਿਸ ਨੇ ਅਧਿਆਤਮਿਕ ਸਤਿ ਦੇ ਮਾਰਗ ਨੂੰ ਦਰਸਾਉਣਾ ਹੈ। ਗੁਰੂ ਦੇ ਦਰਸਾਏ ਮਾਰਗ ਉੱਤੇ ਚਲਦਿਆਂ ਸ਼ਬਦ ਤੇ ਕਰਮ ਦੀ ਵਿਵਹਾਰਕਤਾ ਹੀ ਮਨੁੱਖ ਨੂੰ ਅਨੁਭਵ ਬੋਧ ਪ੍ਰਤੀ ਅਗ੍ਰਸ਼ੀਲ ਕਰਦੀ ਹੈ, ਜਿਸ ਨੂੰ ਸੰਤ ਭਗਤ ਕਵੀਆਂ ਨੇ ਬਾਣੀ ਅੰਤਰਨਿਹਿਤ ਅਭਿਵਿਅਕਤ ਕੀਤਾ ਹੈ।

## ਹਵਾਲੇ ਅਤੇ ਟਿੱਪਣੀਆਂ

1. Chandradher Sharma (Dr.) *A Critical Survey of Indian Philosophy*, p. 36.
2. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-੧੧੬੨
3. ਉਹੀ, ਪੰਨਾ ੧੩੫੧.
4. ਉਹੀ, ਪੰਨਾ-੬੯੫.
5. ਉਹੀ, ਪੰਨਾ-੨੯੦.
6. ਉਹੀ, ਪੰਨਾ-੨੮੧.
7. ਉਹੀ, ਪੰਨਾ-੪੮੫.

8. ਉਹੀ, ਪੰਨਾ-੬੮੮.
9. ਉਹੀ, ਪੰਨਾ-੧੩੫੦.
10. ਉਹੀ, ਪੰਨਾ-੧੧੬੦.
11. ਉਹੀ, ਪੰਨਾ-੪੮੮
12. ਉਹੀ, ਪੰਨਾ-੬੫੫.
13. ਉਹੀ, ਪੰਨਾ-੧੧੫੯.
14. ਉਹੀ, ਪੰਨਾ-੬੯੪.
15. ਡਾ. ਗੁਰਨਾਮ ਕੌਰ ਬੇਦੀ, *ਕਬੀਰ ਬਾਣੀ ਦਾ ਆਲੋਚਨਾਤਮਿਕ ਅਧਿਐਨ*, ਪੰਨਾ-56.
16. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-੧੩੭੪.
17. ਉਹੀ, ਪੰਨਾ-੧੩੫੧.
18. ਉਹੀ, ਪੰਨਾ-੮੫੮.



# ਭਗਤ ਕਬੀਰ : ਜੀਵਨ ਤੇ ਬਾਣੀ ਰਚਨਾ

ਡਾ. ਰਤਨ ਸਿੰਘ ਜੱਗੀ

ਸੰਤ ਕਬੀਰ, ਉੱਤਰੀ ਭਾਰਤ ਵਿਚ ਨਿਰਗੁਣਵਾਦੀ ਭਗਤੀ-ਲਹਿਰ ਦੇ ਸੰਚਾਲਕਾਂ ਵਿਚ ਪ੍ਰਮੁੱਖ ਸਥਾਨ ਰਖਦੇ ਸਨ। ਆਪ ਦਾ ਜਨਮ ਸੰਨ 1398 ਈ. (ਜੇਠ ਸੁਦੀ 15, 1455 ਬਿ.) ਵਿਚ ਹੋਇਆ। ਲੋਕ-ਮਾਨਤਾ ਅਨੁਸਾਰ ਕਿਸੇ ਵਿਧਵਾ ਬ੍ਰਾਹਮਣੀ ਨੇ ਆਪ ਨੂੰ ਜਨਮ ਦੇ ਕੇ, ਸਮਾਜ ਦੀ ਕਰੋਪੀ ਤੋਂ ਬਚਣ ਲਈ ਬਨਾਰਸ ਦੇ ਨੇੜੇ ਲਹਿਰ ਤਾਰਾ (ਤਾਲਾਬ) ਦੇ ਕੰਢੇ ਛੱਡ ਦਿੱਤਾ, ਜਿਥੋਂ ਨੀਰੂ (ਨਾਮਾਂਤਰ ਅਲੀ) ਨਾਂ ਦੇ ਨਿਰਸੰਤਾਨ ਮੁਸਲਮਾਨ ਜੁਲਾਹੇ ਨੇ ਨਵ-ਜਨਮੇ ਬੱਚੇ ਨੂੰ ਘਰ ਚੁੱਕ ਲਿਆਂਦਾ ਅਤੇ ਉਸ ਦੀ ਪਤਨੀ ਨੀਮਾ ਨੇ ਪੁੱਤਰ ਵਾਂਗ ਪਾਲਿਆ ਅਤੇ ਵੱਡਾ ਹੋਣ ਉੱਤੇ 'ਕਬੀਰ' ਨਾਂ ਰਖਿਆ। ਇਸ ਤਰ੍ਹਾਂ ਬ੍ਰਾਹਮਣ ਘਰ ਵਿਚ ਜਨਮ ਲੈ ਕੇ ਆਪ ਦਾ ਪਾਲਣ-ਪੋਸ਼ਣ ਇਸਲਾਮਿਕ ਪਿਛੋਕੜ ਵਾਲੀ ਤਥਾਕਥਿਤ ਪੱਛੜੀ ਜਾਤਿ ਵਿਚ ਹੋਇਆ। ਪਰ ਹਿੰਦੂ ਅਥਵਾ ਬ੍ਰਾਹਮਣੀ ਸੰਸਕਾਰਾਂ ਕਰਕੇ ਆਪ ਦੀ ਬਾਣੀ ਵਿਚ ਭਾਰਤੀ ਸਭਿਆਚਾਰ ਦਾ ਵਿਸਤਾਰ ਸਹਿਤ ਚਿਤਰਣ ਹੋਇਆ ਹੈ।

ਆਪ ਦੇ ਵਿਆਹ ਅਤੇ ਸੰਤਾਨ ਬਾਰੇ ਕੋਈ ਪ੍ਰਮਾਣਿਕ ਤੱਥ ਨਹੀਂ ਮਿਲਦੇ, ਫਿਰ ਵੀ ਇਤਨਾ ਸਿੱਧ ਹੈ ਕਿ ਆਪ ਗ੍ਰਿਹਸਥੀ ਸਨ ਅਤੇ ਆਪ ਦੇ ਘਰ ਸੰਤਾਨ ਵੀ ਪੈਦਾ ਹੋਈ ਸੀ। ਪਤਨੀ ਦਾ ਨਾਂ ਕੋਈ 'ਲੋਈ' ਦੱਸਦਾ ਹੈ ਅਤੇ ਕੋਈ 'ਧਨੀਆ'। 'ਧਨੀਆ' ਨਾਲ 'ਬਹੁਰੀਆ' ਸ਼ਬਦ ਦੇ ਵਰਤੇ ਜਾਣ ਕਾਰਨ ਟੀਕਾਕਾਰਾਂ ਨੇ ਇਸ ਨੂੰ ਕਬੀਰ ਦੀ ਨੂੰਹ ਦਾ ਨਾਂ ਮੰਨਿਆ ਹੈ। (ਮੇਰੀ ਬਹੁਰੀਆ ਕੋ ਧਨੀਆ ਨਾਉ। ਲੇ ਰਾਖਿਓ ਰਾਮ ਜਨੀਆ ਨਾਉ, ਪੰਨਾ-੪੮੪)। ਗੋਂਡ ਰਾਗ ਵਿਚਲੇ ਇਕ ਸ਼ਬਦ ਵਿਚ ਉਸ ਦਾ ਨਾਂ 'ਲੋਈ' ਲਿਖਿਆ ਹੈ (ਸੁਨਿ ਅੰਧਲੀ ਲੋਈ ਬੇਪੀਰਿ। ਇਨ ਮੁੰਡੀਅਨ ਭਜਿ ਸਰਨਿ ਕਬੀਰ। ਪੰਨਾ-੮੭੧)। ਇਕ ਸਲੋਕ ਵਿਚ ਆਪ ਦੇ ਪੁੱਤਰ ਦਾ ਨਾਂ 'ਕਮਾਲ' ਹੋਣਾ ਪ੍ਰਤੀਤ ਹੁੰਦਾ ਹੈ–ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ। (ਪੰਨਾ-੧੩੭੦)। ਆਪ ਦੇ ਘਰ ਸਦਾ ਸੰਤ/ਭਗਤ ਲੋਕ ਆਉਂਦੇ ਰਹਿੰਦੇ ਸਨ ਕਿਉਂਕਿ ਆਪ ਉਨ੍ਹਾਂ ਨਾਲ ਅਧਿਆਤਮਿਕ ਸੰਵਾਦ ਕਰਨ ਵਿਚ ਬਹੁਤ ਰੁਚੀ ਰਖਦੇ ਸਨ (ਸੰਤੁ ਮਿਲੈ ਕਿਛੁ ਸੁਨੀਐ ਕਹੀਐ। ਮਿਲੈ ਅਸੰਤੁ ਮਸਟਿ ਕਰਿ ਰਹੀਐ, ਪੰਨਾ-੮੭੦)

ਸੰਤ ਕਬੀਰ ਦੇ ਸਮੇਂ ਇਤਿਹਾਸਿਕ ਪਰਿਸਥਿਤੀਆਂ ਬੜੀਆਂ ਵਿਕਟ ਅਤੇ ਅਸਥਿਰ ਸਨ, ਕਿਸੇ ਸਮੇਂ ਵੀ ਕੋਈ ਰਾਜ-ਪਰਿਵਰਤਨ ਹੋ ਸਕਦਾ ਸੀ। ਅਜਿਹੀ ਹਾਲਤ ਵਿਚ ਸੰਤ ਕਬੀਰ ਨੇ ਰਾਮਾਨੰਦ ਤੋਂ ਰਾਮ-ਨਾਮ ਦਾ ਉਪਦੇਸ਼ ਲੈ ਕੇ, ਹਿੰਦੂਆਂ-ਮੁਸਲਮਾਨਾਂ ਦੀਆਂ ਸਥਾਪਿਤ ਅਤੇ ਰੂੜ੍ਹ ਧਾਰਮਿਕ ਅਤੇ ਸਮਾਜਕ ਪ੍ਰਥਾਵਾਂ ਅਤੇ ਪਰੰਪਰਾਵਾਂ ਦਾ ਤਿਆਗ ਕੀਤਾ ਅਤੇ ਸਰਬ ਸਾਂਝੇ ਤੇ ਸਰਬ-ਵਿਆਪਕ ਨਿਰਗੁਣ ਬ੍ਰਹਮ ਦਾ ਪ੍ਰਚਾਰ ਕੀਤਾ। ਪੜ੍ਹੇ ਲਿਖੇ ਨਾ ਹੋਣ ਦੇ ਬਾਵਜੂਦ ਆਪ ਬਹੁਤ ਗਿਆਨਵਾਨ ਅਤੇ ਅਨੁਭਵੀ ਮਹਾਤਮਾ ਸਨ। ਆਪ ਦਾ ਗਿਆਨ-ਪ੍ਰਾਪਤੀ ਦਾ ਮੂਲ ਸਰੋਤ ਸਤਿ-ਸੰਗਤ ਸੀ। ਅਦ੍ਵੈਤਵਾਦ ਵਿਚ ਵਿਸ਼ਵਾਸ ਰਖਦਿਆਂ ਆਪ ਨੇ ਊਚ-ਨੀਚ ਦੀ ਭਾਵਨਾ ਦਾ ਵਿਰੋਧ ਕੀਤਾ। ਆਪ ਨੇ ਆਪਣਾ ਜੀਵਨ-ਕਾਲ ਅਧਿਕਤਰ ਬਨਾਰਸ ਵਿਚ ਬਿਤਾਇਆ, ਪਰ ਧਰਮ-ਪ੍ਰਚਾਰ ਲਈ ਕਈ ਵਾਰ ਯਾਤਰਾਵਾਂ ਵੀ ਕੀਤੀਆਂ। ਆਪ ਦੀਆਂ ਸੱਚੀਆਂ ਅਤੇ ਸਪਸ਼ਟ ਸਥਾਪਨਾਵਾਂ ਤੋਂ ਉਦੋਂ ਦੇ ਧਾਰਮਿਕ ਆਗੂ ਬਹੁਤ ਪ੍ਰਭਾਵਿਤ ਹੋਏ। ਬਨਾਰਸ ਦੇ ਵਿਦਵਾਨ ਅਕਸਰ ਆਪ ਨਾਲ ਸ਼ਾਸਤ੍ਰਾਰਥ ਕਰਨੋਂ ਘਬਰਾਉਂਦੇ ਸਨ। ਪਰਵਰਤੀ ਨਿਰਗੁਣਵਾਦੀ ਸੰਤਾਂ ਉੱਤੇ ਆਪ ਦੀ ਵਿਚਾਰਧਾਰਾ ਦਾ ਬਹੁਤ ਪ੍ਰਭਾਵ ਪਿਆ। ਆਪ ਦੀ ਸ਼ਿਸ਼-ਪਰੰਪਰਾ ਵਿਚ ਦਾਦੂ-ਦਿਆਲ, ਸੁੰਦਰ-ਦਾਸ, ਗਰੀਬ-ਦਾਸ, ਚਰਨਦਾਸ ਆਦਿ ਦੇ ਨਾਂ ਸ਼ਾਮਲ ਕੀਤੇ ਜਾਂਦੇ ਹਨ।

ਕਹਿੰਦੇ ਹਨ ਕਿ ਸਿਕੰਦਰ ਲੋਧੀ ਹਿੰਦੂਆਂ ਨੂੰ ਕਾਫ਼ਰ ਸਮਝ ਕੇ ਉਨ੍ਹਾਂ ਉੱਤੇ ਬਹੁਤ ਜ਼ੁਲਮ ਕਰਦਾ ਹੁੰਦਾ ਸੀ । ਧਰਮ-ਪਰਿਵਰਤਨ ਤੋਂ ਇਲਾਵਾ, ਉਹ ਹਿੰਦੂਆਂ ਦੇ ਧਰਮ-ਧਾਮਾਂ ਨੂੰ ਢਹਾ ਕੇ ਮਸਜਿਦਾਂ ਦੀ ਉਸਾਰੀ ਕਰਵਾਉਂਦਾ ਸੀ । ਉਸ ਨੇ ਸੰਨ 1490 ਈ. (ਸੰ. 1547 ਬਿ.) ਵਿਚ ਬਨਾਰਸ ਉੱਤੇ ਹਮਲਾ ਕੀਤਾ ਅਤੇ ਸੰਤ ਕਬੀਰ ਨੂੰ ਹਿੰਦੂ-ਰੰਗ ਵਾਲਾ ਕਲਾਮ ਰਚਣ ਕਰਕੇ ਬਹੁਤ ਦੁਖ ਦਿੱਤਾ । ਆਪ ਨੇ ਇਸ ਘਟਨਾ ਵੱਲ ਸੰਕੇਤ ਕਰਦਿਆਂ ਦੱਸਿਆ ਹੈ ਕਿ ਕਿਵੇਂ ਆਪ ਨੂੰ ਹਾਥੀ ਅੱਗੇ ਸੁੱਟਿਆ ਗਿਆ ਅਤੇ ਕਿਵੇਂ ਪਰਮਾਤਮਾ ਦੀ ਕ੍ਰਿਪਾ ਦੁਆਰਾ ਹਾਥੀ ਆਪੇ ਭੱਜ ਗਿਆ–ਭੁਜਾ ਬਾਂਧਿ ਭਿਲਾ ਕਰਿ ਡਾਰਿਓ । ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ । ਹਸਤਿ ਭਾਗਿ ਕੈ ਚੀਸਾ ਮਾਰੈ । ਇਆ ਮੂਰਤਿ ਕੈ ਹਉ ਬਲਿਹਾਰੈ । ਆਹਿ ਮੇਰੇ ਠਾਕੁਰ ਤੁਮਰਾ ਜੋਰੁ । ਕਾਜੀ ਬਕਿਬੋ ਹਸਤੀ ਤੋਰੁ ।......ਕਿਆ ਅਪਰਾਧੁ ਸੰਤ ਹੈ ਕੀਨਾ । ਬਾਂਧਿ ਪੋਟ ਕੁੰਚਰ ਕਉ ਦੀਨਾ ।.....ਤੀਨਿ ਬਾਰ ਪਤੀਆ ਭਰਿ ਲੀਨਾ । ਮਨ ਕਠੋਰੁ ਅਜਹੂ ਨ ਪਤੀਨਾ । ਕਹਿ ਕਬੀਰ ਹਮਾਰਾ ਗੋਬਿੰਦੁ । ਚਉਥੇ ਪਦ ਮਹਿ ਜਨ ਕੀ ਜਿੰਦੁ । (ਪੰਨਾ-870-71) । ਇਸ ਘਟਨਾ ਤੋ ਬਾਦਸ਼ਾਹ ਬਹੁਤ ਪ੍ਰਭਾਵਿਤ ਹੋਇਆ ਅਤੇ ਆਪ ਵਿਚ ਕਿਸੇ ਅਗੰਮੀ ਨੂਰ ਦੀ ਕਲਪਨਾ ਕਰਕੇ ਛੱਡ ਦਿੱਤਾ ।

ਲੋਕ-ਮਾਨਤਾ ਨੂੰ, ਕਿ ਜੋ ਬਨਾਰਸ ਵਿਚ ਮਰੇਗਾ, ਉਸ ਨੂੰ ਪਰਮਗਤਿ ਪ੍ਰਾਪਤ ਹੋਵੇਗੀ ਅਤੇ ਜੋ ਮਗਹਰ ਵਿਚ ਮਰੇਗਾ ਉਸ ਨੂੰ ਖੋਤੇ ਦੀ ਜੂਨ ਮਿਲੇਗੀ, ਖੰਡਿਤ ਕਰਨ ਲਈ ਆਪ ਦੇਹਾਂਤ ਤੋਂ ਕੁਝ ਸਮਾਂ ਪਹਿਲਾਂ ਗੋਰਖਪੁਰ ਨਗਰ ਤੋਂ ਪੱਛਮ ਵੱਲ, ਲਗਭਗ 24 ਕਿ.ਮੀ. ਦੀ ਵਿੱਥ ਉੱਤੇ ਆਬਾਦ ਮਗਹਰ ਕਸਬੇ ਵਿਚ ਚਲੇ ਗਏ । ਉਥੇ ਇਕ ਮਤ ਅਨੁਸਾਰ 120 ਵਰ੍ਹਿਆਂ ਦੀ ਉਮਰ ਵਿਚ ਸੰਨ 1518 ਈ. (ਸੰ. 1575 ਬਿ.) ਵਿਚ ਆਪ ਦਾ ਦੇਹਾਂਤ ਹੋਇਆ ਅਤੇ ਦੂਜੇ ਮਤ ਅਨੁਸਾਰ ਆਪ ਦਾ ਦੇਹਾਂਤ 96/97 ਸਾਲ ਦੀ ਉਮਰ ਵਿਚ ਸੰਨ 1495 ਈ. (ਸੰ. 1552 ਬਿ.) ਵਿਚ ਹੋਇਆ । ਪਰ ਇਸ ਸੰਬੰਧ ਵਿਚ ਪ੍ਰਮਾਣਿਕ ਤੱਥਾਂ ਦਾ ਅਭਾਵ ਹੈ । ਉਂਜ ਆਪ ਲੰਮੀ ਉਮਰ ਜੀਵੇ ਦੱਸੇ ਜਾਂਦੇ ਹਨ ।

ਸੰਤ ਕਬੀਰ ਅਦਭੁਤ ਅਤੇ ਵਿਲੱਖਣ ਵਿਅਕਤੀਤਵ ਦੇ ਸੁਆਮੀ ਸਨ । ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ 'ਕਬੀਰ' ਪੁਸਤਕ ਵਿਚ ਉਨ੍ਹਾਂ ਦੇ ਵਿਅਕਤੀਤਵ ਦਾ ਵਿਸ਼ਲੇਸ਼ਣ ਕਰਦਿਆਂ ਲਿਖਿਆ ਹੈ ਕਿ ਉਹ ਸੁਭਾ ਦੇ ਫੱਕੜ ਸਨ, ਕੋਈ ਮੋਹ-ਮਮਤਾ ਉਨ੍ਹਾਂ ਨੂੰ ਆਪਣੇ ਮਾਰਗ ਤੋਂ ਥਿੜਕਾ ਨਹੀਂ ਸਕਦੀ ਸੀ । ਉਹ ਸਿਰ ਤੋਂ ਪੈਰ ਤਕ ਮਸਤ ਮੌਲਾ ਸਨ । ਉਨ੍ਹਾਂ ਦੀ ਅਖੰਡ ਆਤਮ-ਨਿਸ਼ਠਾ ਵਿਚ ਇਕ ਛਿਣ ਲਈ ਵੀ ਕੋਈ ਕਮਜ਼ੋਰੀ ਦਿਸ ਨਹੀ ਪਈ । ਉਹ ਵੀਰ ਸਾਧਕ ਸਨ ਅਤੇ ਉਨ੍ਹਾਂ ਦੀ ਵੀਰਤਾ ਆਤਮ-ਵਿਸ਼ਵਾਸ ਦੇ ਆਸਰੇ ਵਿਚ ਪਲੀ ਸੀ । ਉਹ 'ਗਿਆਨ ਦੇ ਹਾਥੀ' ਉੱਤੇ ਚੜ੍ਹੇ ਸਨ, ਪਰ ਸਹਿਜ ਦਾ ਦੁਲੀਚਾ ਪਾਏ ਬਿਨਾ ਨਹੀ ਭਗਤੀ ਦੇ ਮੰਦਿਰ ਵਿਚ ਦਾਖ਼ਲ ਹੋਏ ਸਨ, ਪਰ ਉਨ੍ਹਾਂ ਨੇ ਖਾਲਾ ਕਾ ਘਰ ਸਮਝ ਕੇ ਨਹੀਂ ਬਾਹਰਲੇ ਆਡੰਬਰਾਂ ਦਾ ਖੰਡਨ ਕੀਤਾ ਸੀ, ਨਿਰਉਦੇਸ਼ ਆਕ੍ਰਮਣ ਦੀ ਮਨਸ਼ਾ ਨਾਲ ਨਹੀਂ । ਆਪ ਭਗਵਾਨ ਦੇ ਵਿਯੋਗ ਦੀ ਅੱਗ ਵਿਚ ਤਪੇ ਸਨ, ਪਰ ਅੱਖਾਂ ਵਿਚ ਹੰਝੂ ਭਰ ਕੇ ਨਹੀਂ, ਸਰਬਤ੍ਰ ਉਨ੍ਹਾਂ ਨੇ ਇਕ ਸੰਤੁਲਨ ਬਣਾਈ ਰਖਿਆ ਹੈ ।

ਸੰਤ ਕਬੀਰ ਧਰਮ ਅਤੇ ਸਮਾਜ ਦੀਆਂ ਤੰਗ ਹੱਦਬੰਦੀਆਂ ਅਤੇ ਕੁਰੀਤੀਆਂ ਨਾਲ ਸਮਝੌਤਾ ਨਹੀਂ ਕਰ ਸਕੇ । ਅਸਲ ਵਿਚ, ਉਹ ਸਮਝੌਤਾਵਾਦੀ ਨਹੀਂ ਸਨ । ਉਨ੍ਹਾਂ ਨੂੰ ਜੋ ਠੀਕ ਲੱਗਿਆ, ਅਪਣਾ ਲਿਆ । ਕਿਸੇ ਇਕ ਸਿਧਾਂਤ ਅਥਵਾ ਰੀਤ ਨਾਲ ਉਹ ਚਿਪਕੇ ਨਹੀਂ ਰਹੇ । ਉਨ੍ਹਾਂ ਨੂੰ ਸਭ ਕੁਝ ਪ੍ਰਵਾਨ ਸੀ, ਜੋ ਮਨੁੱਖ ਲਈ ਕਲਿਆਣਕਾਰੀ ਸੀ ਅਤੇ ਭਗਤੀ-ਸਾਧਨਾ ਵਿਚ ਉਸ ਨੂੰ ਅੱਗੇ ਲੈ ਜਾ ਸਕਦਾ ਸੀ । ਪਰ ਉਨ੍ਹਾਂ ਨੂੰ ਉਹ ਸਭ ਕੁਝ ਅਪ੍ਰਵਾਨ ਸੀ, ਜੋ ਆਤਮੀਅਤਾ ਤੋਂ ਸਖਣਾ, ਪਾਖੰਡਾਂ ਅਤੇ ਬਾਹਰਲੇ ਕਰਮਕਾਂਡਾਂ ਨਾਲ ਯੁਕਤ ਆਚਾਰ ਸੀ । ਉਨ੍ਹਾਂ ਨੇ ਬਾਣੀ ਰਚੀ, ਪਰ ਕਵਿਤਾ ਕਰਨਾ ਉਨ੍ਹਾਂ ਦਾ ਕਿੱਤਾ ਨਹੀ ਸੀ । ਉਨ੍ਹਾਂ ਨੂੰ ਸਮਾਜ ਅਥਵਾ ਧਰਮ ਵਿਚ ਜਿੱਥੇ ਵੀ ਮਾੜਾ ਦਿਸਿਆ ਜਾਂ ਕਿਸੇ ਸਮਾਜਕ ਅਥਵਾ ਧਾਰਮਿਕ ਮੁਖੀਏ ਨੇ ਸਵਾਰਥ ਲਈ ਲੋਕਾਂ ਨੂੰ ਸੱਚੇ ਮਾਰਗ ਉੱਤੇ ਜਾਣ ਤੋਂ ਰੋਕਿਆ, ਉਹ ਪੂਰੀ ਸ਼ਕਤੀ ਨਾਲ ਉਸ ਉੱਤੇ ਵਰ੍ਹੇ । ਇਸ ਲਈ ਉਨ੍ਹਾਂ ਦੀ ਭਾਸ਼ਾ ਸ਼ੈਲੀ ਪਾਖੰਡ-ਖੰਡਨੀ ਹੋ ਗਈ । ਇਹੀ ਕਾਰਨ ਹੈ ਕਿ ਵੱਡੇ ਤੋ ਵੱਡੇ ਪੰਡਿਤ ਵੀ ਉਨ੍ਹਾਂ ਸਾਹਮਣੇ ਖੜ੍ਹੇ ਨਹੀਂ ਹੋ ਸਕਦੇ ਸਨ । ਸੱਚਮੁਚ

ਭਗਤੀ-ਯੁੱਗ ਦੇ ਉਹ ਇਕ ਸਮਰੱਥ ਲੋਕ-ਨਾਇਕ ਸਨ।

ਸੰਤ ਕਬੀਰ ਇਕ ਅਧਿਆਤਮਿਕ ਸਾਧਕ ਸਨ। ਉਨ੍ਹਾਂ ਨੇ ਆਪਣੇ ਯੁੱਗ ਦੀਆਂ ਵਿਚਾਰਧਾਰਾਵਾਂ ਦਾ ਪ੍ਰਭਾਵ ਗ੍ਰਹਿਣ ਵੀ ਕੀਤਾ ਅਤੇ ਉਨ੍ਹਾਂ ਨੂੰ ਪ੍ਰਭਾਵਿਤ ਵੀ ਕੀਤਾ ਹੈ। ਆਪ ਪੁਰਾਤਨ ਭਾਰਤੀ ਚਿੰਤਨ ਅਤੇ ਮੱਧ-ਯੁਗ ਦੇ ਭਗਤੀ ਅੰਦੋਲਨ ਦੇ ਵਿਚਕਾਰ ਖੜ੍ਹੇ ਹਨ। ਉਹ ਇਕ ਪਾਸੇ ਪੁਰਾਤਨਤਾ ਦੀਆਂ ਕੂੜ੍ਹ ਪਰੰਪਰਾਵਾਂ ਅਤੇ ਮਾਨਤਾਵਾਂ ਦਾ ਨਿਖੇਧ ਕਰਦੇ ਹਨ ਅਤੇ ਦੂਜੇ ਪਾਸੇ ਉਨ੍ਹਾਂ ਵਿਚਲੇ ਨਰੋਏ ਤਤਵਾਂ ਦਾ ਭਾਵੀਕਰਣ ਕਰ ਕੇ ਯੁੱਗ ਦੇ ਬੋਧ ਅਤੇ ਲੋੜ ਅਨੁਸਾਰ ਨਵਾਂ ਰੂਪ ਦਿੰਦੇ ਹਨ। ਇਸ ਤੋਂ ਇਲਾਵਾ ਇਕ ਅਨੁਭਵੀ ਅਤੇ ਸੰਵੇਦਨਸ਼ੀਲ ਸਾਧਕ ਹੋਣ ਕਾਰਨ ਆਪ ਨੇ ਆਪਣੇ ਅਨੁਭਵ ਦੇ ਆਧਾਰ ਉੱਤੇ ਕਈ ਸਥਾਪਨਾਵਾਂ ਕੀਤੀਆਂ, ਜੋ ਪਰਵਰਤੀ ਸੰਤਾਂ ਲਈ ਦਿਸ਼ਾ-ਸੰਕੇਤ ਬਣੀਆਂ। ਉੱਤਰ-ਭਾਰਤ ਦੀ ਭਗਤੀ-ਲਹਿਰ ਅਤੇ ਉਸ ਵਿਚਲੀ ਚਿੰਤਨ-ਧਾਰਾ ਨੂੰ ਸਮਝਣ ਲਈ ਕਬੀਰ-ਬਾਣੀ ਨੂੰ ਸਮਝਣਾ ਅਤਿ ਜ਼ਰੂਰੀ ਹੈ। ਨਿਰਗੁਣ ਕਾਵਿਧਾਰਾ ਦਾ ਵਿਵਸਥਿਤ ਅਰੰਭ ਆਪ ਦੀ ਬਾਣੀ ਨਾਲ ਹੁੰਦਾ ਹੈ।

ਸਪਸ਼ਟ ਹੈ ਕਿ ਕਬੀਰ ਜੀ ਨੇ ਪ੍ਰਭੂ ਬਾਰੇ ਜੋ ਕੁਝ ਕਿਹਾ ਹੈ, ਉਸ ਦਾ ਆਧਾਰ ਉਨ੍ਹਾਂ ਦੀ ਆਪਣੀ ਰਹੱਸ-ਅਨੁਭੂਤੀ ਹੈ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਪਰਮਾਤਮਾ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਵਿਚ ਇਕੋ ਹੀ ਹੈ। ਉਹ ਪਰੇ ਤੋਂ ਪਰੇ ਅਤੇ ਨੇੜੇ ਤੋਂ ਨੇੜੇ ਹੈ। ਅਮਲ ਵਿਚ, ਉਹ ਸਰਬਤ ਵਿਆਪਤ ਹੈ, ਉਸ ਨੂੰ ਸਵੱਛ ਅੰਤਹਕਰਣ ਵਿਚ ਵਿਚਾਰਿਆ ਜਾ ਸਕਦਾ ਹੈ–ਅਲਹ ਰੋਖੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ। ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ। (ਪੰਨਾ-483)

ਜੀਵਾਤਮਾ ਸੰਬੰਧੀ ਕਬੀਰ ਜੀ ਦੀ ਧਾਰਣਾ ਅਦ੍ਵੈਤੀ ਦ੍ਰਿਸ਼ਟੀ ਵਾਲੀ ਹੈ। ਉਨ੍ਹਾਂ ਨੇ ਬੂੰਦ-ਸਮੁੰਦਰ ਅਥਵਾ ਅੰਸ਼-ਅੰਸ਼ੀ ਭਾਵ ਦੀ ਸਥਾਪਨਾ ਕਰਦਿਆਂ ਦੇਹ ਦੇ ਅੰਦਰ ਵਸਦੇ ਤੱਤ ਨੂੰ ਪ੍ਰਭੂ ਦਾ ਅੰਸ਼ ਮੰਨਿਆ ਹੈ–ਕਹੁ ਕਬੀਰ ਇਹ ਰਾਮ ਕੀ ਅੰਸ। ਇਸ ਤੱਥ ਨੂੰ ਆਪ ਨੇ ਦੀਪਕ ਵਿਚ ਬਲਦੇ ਤੇਲ ਅਤੇ ਬੱਤੀ ਦੇ ਉਪਮਾਨ-ਵਿਧਾਨ ਰਾਹੀਂ ਸਪਸ਼ਟ ਕੀਤਾ ਹੈ ਕਿ ਜਦ ਤਕ ਦੀਪਕ ਵਿਚ ਤੇਲ ਮੌਜੂਦ ਹੈ, ਬੱਤੀ ਜਲਦੀ ਰਹਿੰਦੀ ਹੈ। ਤੇਲ ਦੇ ਮੁਕਣ ਨਾਲ ਸਾਰੀ, ਕਾਰਵਾਈ ਠੱਪ ਹੋ ਜਾਂਦੀ ਹੈ। ਜਦੋਂ ਆਤਮ-ਤਤਵ ਸਰੀਰ ਵਿਚੋਂ ਨਿਕਲ ਜਾਂਦਾ ਹੈ, ਤਾਂ ਇਹ ਸਰੀਰ ਸੁੰਨੇ ਮੰਦਿਰ ਵਰਗਾ ਨਿਰਰਥਕ ਹੋ ਜਾਂਦਾ ਹੈ–ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ। ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ। (ਪੰਨਾ-477)

ਸੰਤ ਕਬੀਰ ਪਰਮਾਤਮਾ ਅਤੇ ਜੀਵ ਨੂੰ ਅਭਿੰਨ ਮੰਨਦੇ ਹੋਇਆਂ, ਸਾਰਿਆਂ ਜੀਵਾਂ ਵਿਚ ਇਕੋ ਪਰਮ-ਤਤਵ ਦੀ ਹੋਂਦ ਸਿੱਧ ਕਰਦੇ ਹਨ। ਉਸ ਪਰਮਾਤਮਾ ਨੇ ਹੀ ਆਪਣੀ ਜੋਤਿ ਨੂੰ ਸਾਰਿਆਂ ਵਿਚ ਸਥਿਤ ਕੀਤਾ ਹੈ। ਉਹ ਸਭ ਦਾ ਸਿਰਜਣਹਾਰ ਹੈ। ਉਸ ਤੋਂ ਭਿੰਨ ਕਿਸੇ ਹੋਰ ਦੀ ਸੱਤਾ ਨੂੰ ਮੰਨਣਾ ਭਰਮ ਹੈ। ਉਸ ਦੁਆਰਾ ਸਿਰਜੀ ਸਾਰੀ ਮਨੁੱਖਤਾ ਇਕ-ਸਮਾਨ ਹੈ। ਉਚ-ਨੀਚ ਦੀ ਕਲਪਨਾ ਵਿਅਰਥ ਅਤੇ ਵਸਤੂ-ਸਥਿਤੀ ਦੇ ਵਿਪਰੀਤ ਹੈ–ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ। ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ। ਲੋਗਾ ਭਰਮਿ ਨ ਭੂਲਹੁ ਭਾਈ। ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ। (ਪੰਨਾ-1349)

ਹਉਮੈ ਅਥਵਾ ਮਾਇਆ ਦੇ ਪ੍ਰਭਾਵ ਅਧੀਨ ਕੀਤੇ ਕਰਮ ਕਦੇ ਪੁੰਨ ਨਹੀਂ ਬਣ ਸਕਦੇ, ਉਹ ਕੇਵਲ ਪਾਪਾਂ ਦਾ ਹੀ ਸੰਚਨ ਹੈ। ਇਹੀ ਆਵਾਗਵਣ ਦਾ ਮੂਲ ਕਾਰਨ ਹੈ ਕਿਉਂਕਿ ਕੀਤੇ ਹੋਏ ਕਰਮਾਂ ਦੇ ਆਧਾਰ ਉੱਤੇ ਹੀ ਫਲ ਮਿਲਦਾ ਹੈ ਅਤੇ ਫਲ ਭੋਗਣ ਲਈ ਭਿੰਨ-ਭਿੰਨ ਜੂਨਾਂ ਵਿਚ ਜਨਮ ਲੈਣਾ ਪੈਂਦਾ ਹੈ–ਆਵਾਗਵਨੁ ਹੋਤ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ। ਕਰਮਾਂ ਨਾਲ ਸਬੰਧਿਤ ਪੁੰਨ-ਪਾਪ ਦੇ ਆਧਾਰ ਉੱਤੇ ਸਵਰਗ ਅਤੇ ਨਰਕ ਦੀ ਕਲਪਨਾ ਧਰਮ-ਸ਼ਾਸਤਰੀਆਂ ਨੇ ਕੀਤੀ ਹੈ। ਪਰੰਤੂ ਭਗਤ-ਸਾਧਕ ਇਸ ਪ੍ਰਕਾਰ ਦੇ ਚੱਕਰ ਵਿਚ ਨਾ ਪੈ ਕੇ ਹਰਿ-ਭਗਤੀ ਵਿਚ ਆਪਣੇ ਮਨ ਨੂੰ ਲਗਾਈ ਰੱਖਦੇ ਹਨ। ਉਨ੍ਹਾਂ ਨੂੰ ਨਾ ਮਾਇਆ ਦਾ ਡਰ ਹੈ, ਨਾ ਕਰਮ ਫਲਾਂ ਦਾ, ਜੋ ਹੋਣਾ ਹੈ ਹੋਈ ਜਾਏ, ਕਿਸੇ ਪ੍ਰਕਾਰ ਦਾ ਮਨ ਵਿਚ ਡਰ ਨਾ ਰੱਖ ਕੇ ਹਰਿ ਦਾ ਜਸ ਗਾਉਣਾ ਚਾਹੀਦਾ ਹੈ, ਕਿਉਂਕਿ ਇਸ ਤੋਂ ਸ੍ਰੇਸ਼ਠ ਹੋਰ ਕੋਈ ਧਨ ਨਹੀਂ ਹੈ–ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ। ਹੋਨਾ

ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ। ਰਮਈਆਗੁਨ ਗਾਈਐ ਜਾ ਤੇ ਪਾਈਐ ਪਰਮ ਨਿਧਾਨ। (ਪੰਨਾ-337)

ਸੰਤ ਕਬੀਰ ਨੇ ਆਪਣੀ ਬਾਣੀ ਵਿਚ ਸੰਸਾਰ ਸੰਬੰਧੀ ਵੀ ਵਿਚਾਰ ਪ੍ਰਗਟ ਕੀਤੇ ਹਨ। ਬ੍ਰਹਮ ਨੂੰ ਸਦੀਵੀ ਸਤਿ ਮੰਨਣ ਵਾਲੇ ਕਬੀਰ ਜੀ ਲਈ ਦੁਨੀਆਂ ਦੀ ਕੋਈ ਪਰਮਾਰਥਿਕ ਸੱਤਾ ਨਹੀਂ ਹੈ ਕਿਉਂਕਿ ਉਹ ਖ਼ੁਦ ਵੇਖ ਰਹੇ ਹਨ ਕਿ ਸੰਸਾਰਿਕ ਵਸਤੂਆਂ ਪੈਦਾ ਹੁੰਦੀਆਂ ਹਨ, ਵਿਕਾਸ ਕਰਦੀਆਂ ਹਨ ਅਤੇ ਫਿਰ ਖ਼ਤਮ ਹੋ ਜਾਂਦੀਆਂ ਹਨ। ਇਹ ਸਾਰਾ ਖੇਲ-ਪਸਾਰਾ ਬਾਜ਼ੀਗਰ ਦੀ ਬਾਜ਼ੀ ਵਾਂਗ ਹੈ, ਜੋ ਆਪ ਪਹਿਲਾਂ ਖੇਡ ਪਾਂਦਾ ਹੈ ਅਤੇ ਆਪ ਹੀ ਸਮੇਟ ਲੈਂਦਾ ਹੈ। ਇਹ ਦੁਨੀਆਂ ਜਾਦੂਈ ਖੇਡ ਹੈ, ਮਨੁੱਖ ਦੇ ਅਧਿਆਤਮਿਕ ਵਿਕਾਸ ਲਈ ਇਸ ਵਿਚ ਕੁਝ ਵੀ ਸਹਾਇਕ ਨਹੀਂ ਹੈ-ਇਹੁ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ। (ਪੰਨਾ-727)। ਇਕ ਹੋਰ ਪ੍ਰਸੰਗ ਵਿਚ ਇਸ ਨੂੰ ਕਾਲਖ ਦੀ ਕੋਠੜੀ ਕਿਹਾ ਹੈ ਅਤੇ ਇਸ ਵਿਚ ਖਚਿਤ ਹੋਣ ਵਾਲਿਆਂ ਨੂੰ ਮੂਰਖ ਦਸਿਆ ਹੈ-ਕਬੀਰ ਜਗੁ ਕਾਜਲ ਕੋਠਰੀ ਅੰਧ ਪਰੇ ਤਿਸ ਮਾਹਿ। ਸਪਸ਼ਟ ਹੈ ਕਿ ਕਬੀਰ ਜੀ ਨੇ ਪਰਮਾਰਥਿਕ ਦ੍ਰਿਸ਼ਟੀ ਤੋਂ ਜਗਤ ਨੂੰ ਕੋਈ ਮਹੱਤਵ ਨਹੀਂ ਦਿੱਤਾ, ਪਰੰਤੂ ਇਸ ਜਗਤ ਦੇ ਵਿਵਹਾਰਿਕ ਰੂਪ ਤੋਂ ਇਨਕਾਰ ਨਹੀਂ ਕੀਤਾ ਕਿਉਂਕਿ ਇਸ ਜਗਤ ਨੇ ਭਾਵੇਂ ਨਾਸ਼ ਹੋਣਾ ਹੈ, ਪਰ ਇਸ ਦਾ ਵਿਵਹਾਰਿਕ ਰੂਪ ਸਦਾ ਅਨੁਭਵ ਹੁੰਦਾ ਹੈ। ਅਮਲ ਵਿਚ, ਪਰਮਾਰਥ ਦੇ ਨਾਲ ਵਿਵਹਾਰ ਦਾ ਨਿਕਟ ਸੰਬੰਧ ਹੈ। ਸੰਸਾਰ ਪ੍ਰਾਣੀਆਂ ਦਾ ਕਰਮ-ਖੇਤਰ ਹੈ। ਕਰਮਾਂ ਦੇ ਫਲ ਭੋਗਣ ਲਈ ਸੰਸਾਰ ਦਾ ਵਿਧਾਨ ਹੈ। ਬਿਨਾ ਇਸ ਕਰਮ-ਖੇਤਰ ਵਿਚ ਵਿਚਰਿਆਂ ਪਰਮਾਰਥ ਦਾ ਆਨੰਦ ਨਹੀਂ ਮਾਣਿਆ ਜਾ ਸਕਦਾ। ਇਸ ਲਈ ਪਰਮਾਰਥ ਦੀ ਪ੍ਰਾਪਤੀ ਲਈ ਵਿਵਹਾਰ ਦੀ ਆਪਣੀ ਭੂਮਿਕਾ ਹੈ। ਇਸੇ ਲਈ ਕਬੀਰ ਜੀ ਵਿਵਹਾਰਿਕ ਤੌਰ ਉੱਤੇ ਸੰਸਾਰ ਦੇ ਮਹੱਤਵ ਨੂੰ ਸਵੀਕਾਰ ਕਰਦੇ ਹਨ, ਪਰ ਪਰਮਾਰਥਿਕ ਦ੍ਰਿਸ਼ਟੀ ਤੋਂ ਇਹ ਸਭ ਕੁਝ ਵਿਅਰਥ ਹੈ-ਅੰਤ ਕੀ ਬਾਰ ਨਹੀਂ ਕਛੁ ਤੇਰਾ।

ਸੰਤ ਕਬੀਰ ਦੀ ਬਾਣੀ ਵਿਚ ਅਲੰਕਾਰਾਂ ਦੇ ਗੁਲਦਸਤੇ ਸਜਾਉਣ ਦਾ ਨਾ ਅਵਸਰ ਹੈ, ਨਾ ਹੀ ਮਨਸ਼ਾ, ਪਰ ਕਈ ਵਾਰ ਸਾਧਾਰਨ ਅਭਿਵਿਅਕਤੀ ਵੇਲੇ ਖ਼ੁਦ-ਬਖ਼ੁਦ ਅਲੰਕਾਰਾਂ ਦੀ ਵਰਤੋਂ ਹੋਈ ਮਿਲ ਜਾਂਦੀ ਹੈ। ਸ਼ਬਦਾਲੰਕਾਰਾਂ ਦੀ ਹਰ ਵੰਨਗੀ ਆਪ ਦੀ ਬਾਣੀ ਵਿਚ ਵੇਖੀ ਜਾ ਸਕਦੀ ਹੈ। ਉਪਮਾ ਦੇ ਵੀ ਅਨੇਕ ਨਮੂਨੇ ਮਿਲ ਜਾਂਦੇ ਹਨ। ਦ੍ਰਿਸ਼ਟਾਂਤ ਅਤੇ ਉਦਾਹਰਣ ਅਲੰਕਾਰਾਂ ਨੇ ਵਿਸ਼ੇ-ਪ੍ਰਤਿਪਾਦਨ ਵਿਚ ਸਪਸ਼ਟਤਾ ਲਿਆਂਦੀ ਹੈ। ਰੂਪਕ ਅਲੰਕਾਰ ਦੀ ਵਿਸ਼ੇਸ਼ ਵਰਤੋਂ ਹੋਈ ਹੈ। ਉਲਟਬਾਸੀਆਂ ਵੀ ਇਸੇ ਢੰਗ ਦੀਆਂ ਹਨ। ਸਰਬਾਂਗੀ ਅਤੇ ਵਿਸਤ੍ਰਿਤ ਰੂਪਕਾਂ ਤੋਂ ਇਲਾਵਾ ਸੰਖਿਪਤ ਰੂਪਕ ਵੀ ਮਿਲ ਜਾਂਦੇ ਹਨ, ਜਿਵੇਂ ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ। ਇਥੇ ਜੌਹਰੀ ਦੀ ਦੁਕਾਨ ਦਾ ਬਿੰਬ ਵੇਖਣਯੋਗ ਹੈ।

ਸੰਤ ਕਬੀਰ ਦੀ ਅਭਿਵਿਅਕਤੀ ਦਾ ਸਸ਼ਕਤ ਸਾਧਨ ਉਨ੍ਹਾਂ ਦੀ ਭਾਸ਼ਾ ਹੈ ਕਿਉਂਕਿ ਉਨ੍ਹਾਂ ਨੇ ਜੋ ਕੁਝ ਕਹਿਣਾ ਚਾਹਿਆ ਹੈ, ਉਸ ਲਈ ਭਾਸ਼ਾ ਨੇ ਪੂਰਾ ਸਹਿਯੋਗ ਦਿੱਤਾ ਹੈ। ਡਾ. ਹਜ਼ਾਰੀ ਪ੍ਰਸਾਦਿ ਦ੍ਵਿਵੇਦੀ (ਕਬੀਰ) ਦੀ ਸਥਾਪਨਾ ਹੈ ਕਿ ਭਾਸ਼ਾ ਉੱਤੇ ਕਬੀਰ ਦਾ ਜ਼ਬਰਦਸਤ ਅਧਿਕਾਰ ਸੀ। ਉਹ ਬਾਣੀ ਦੇ ਡਿਕਟੇਟਰ ਸਨ। ਜਿਸ ਗੱਲ ਨੂੰ ਉਨ੍ਹਾਂ ਨੇ ਜਿਸ ਰੂਪ ਵਿਚ ਪ੍ਰਗਟ ਕਰਨਾ ਚਾਹਿਆ, ਉਸ ਨੂੰ ਉਸੇ ਰੂਪ ਵਿਚ ਭਾਸ਼ਾ ਤੋਂ ਅਖਵਾ ਦਿੱਤਾ-ਬਣ ਗਿਆ ਹੈ ਤਾਂ ਸਿੱਧੇ-ਸਿੱਧੇ, ਨਹੀਂ ਤਾਂ ਰਗੜਾ ਦੇ ਕੇ। ਭਾਸ਼ਾ ਕਬੀਰ ਦੇ ਸਾਹਮਣੇ ਲਾਚਾਰ ਜਿਹੀ ਨਜ਼ਰ ਆਉਂਦੀ ਹੈ। ਉਸ ਵਿਚ ਮਾਨੋ ਅਜਿਹੀ ਹਿੰਮਤ ਹੀ ਨਹੀਂ ਹੈ ਕਿ ਇਸ ਲਾਪਰਵਾਹ ਫੱਕੜ ਦੀ ਕਿਸੇ ਫ਼ਰਮਾਇਸ਼ ਨੂੰ ਨਾਂਹ ਕਰ ਸਕੇ। ਅਕਹਿ-ਕਹਾਣੀ ਨੂੰ ਰੂਪ ਦੇ ਕੇ ਮਨੋਗ੍ਰਾਹੀ ਬਣਾ ਦੇਣ ਦੀ ਜਿਹੋ ਜਿਹੀ ਤਾਕਤ ਕਬੀਰ ਦੀ ਭਾਸ਼ਾ ਵਿਚ ਹੈ, ਉਹੋ ਜਿਹੀ ਬਹੁਤ ਘੱਟ ਲੋਕਾਂ ਵਿਚ ਮਿਲਦੀ ਹੈ।

ਕਬੀਰ ਜੀ ਦਾ ਸ਼ਬਦ-ਕੋਸ਼ ਬਹੁਤ ਅਮੀਰ ਹੈ। ਉਨ੍ਹਾਂ ਨੇ ਕਿਸੇ ਇਕ ਭਾਸ਼ਾ ਦੀ ਵਰਤੋਂ ਨਹੀਂ ਕੀਤੀ। ਉਹ ਇਕ ਘੁਮੱਕੜ ਸੰਤ ਸਨ ਅਤੇ ਅਨੇਕ ਇਲਾਕਿਆਂ ਦੇ ਜਗਿਆਸੂਆਂ ਦੇ ਸੰਪਰਕ ਵਿਚ ਆਉਂਦੇ ਰਹਿੰਦੇ ਸਨ। ਇਸ ਲਈ ਉਨ੍ਹਾਂ ਦੀ ਬਾਣੀ ਵਿਚ ਅਵਧੀ, ਭੋਜਪੁਰੀ, ਬ੍ਰਜ, ਮਾਰਵਾੜੀ, ਪੰਜਾਬੀ, ਅਰਬੀ, ਫ਼ਾਰਸੀ ਆਦਿ ਭਾਸ਼ਾਵਾਂ ਦੀ ਸ਼ਬਦਾਵਲੀ ਮਿਲ ਜਾਂਦੀ ਹੈ। ਪ੍ਰਸਤੁਤ ਪ੍ਰਸੰਗ ਵਿਚ ਉਨ੍ਹਾਂ ਦੀ ਭਾਸ਼ਾ ਦਾ ਪੰਜਾਬੀ-ਪਨ ਵਿਚਾਰਨਯੋਗ ਹੈ। ਡਾ. ਗੋਵਿੰਦ ਤ੍ਰਿਗੁਣਾਯਤ (ਕਬੀਰ ਕੀ ਵਿਚਾਰਧਾਰਾ) ਦਾ ਮਤ ਹੈ ਕਿ "ਕਬੀਰ ਆਪਣੀਆਂ

ਅਧਿਆਤਮਿਕ ਯਾਤਰਾਵਾਂ ਦੌਰਾਨ ਪੰਜਾਬ ਵਿਚ ਜ਼ਰੂਰ ਠਹਿਰੇ ਹੋਣਗੇ, ਇਸੇ ਲਈ ਉਨ੍ਹਾਂ ਦੀ ਭਾਸ਼ਾ ਉੱਤੇ ਪੰਜਾਬੀ ਰੰਗ ਚੜ੍ਹ ਗਿਆ ਹੈ।"

ਉਨ੍ਹਾਂ ਦੀ ਭਾਸ਼ਾ ਦੇ ਮਿਸ਼ੇ ਰੂਪ ਨੂੰ ਵੇਖ ਕੇ ਕਿਹਾ ਜਾ ਸਕਦਾ ਹੈ ਕਿ ਉਹ ਪੂਰੀ ਤਰ੍ਹਾਂ ਸਧੁੱਕੜੀ ਹੈ, ਬਿਲਕੁਲ ਸਰਲ ਅਤੇ ਸਿਧੀ ਸਾਦੀ, ਪਰ ਉਹ ਸੰਕੇਤਾਤਮਿਕ, ਪ੍ਰਤੀਕਾਤਮਿਕ ਅਤੇ ਪਰਿਭਾਸ਼ਿਕ ਵੀ ਹੈ। ਇਸ ਦਾ ਮੁੱਖ ਕਾਰਨ ਇਹੀ ਹੈ ਕਿ ਉਨ੍ਹਾਂ ਦੀ ਬਾਣੀ ਵਿਚ ਯੋਗ-ਸਾਧਨਾ ਅਤੇ ਰਹੱਸਵਾਦੀ ਅਨੁਭੂਤੀ ਦਾ ਵਿਸਤਾਰ ਸਹਿਤ ਵਰਣਨ ਹੋਇਆ ਹੈ। ਇਸੇ ਕਰਕੇ ਕਿਤੇ-ਕਿਤੇ ਕੁਝ ਸ਼ਬਦ ਦੁਰਬੋਧ ਹੋ ਗਏ ਹਨ। ਕਈ ਸ਼ਬਦ ਵਿਗੜੇ ਹੋਏ ਰੂਪ ਵਿਚ ਵੀ ਆਏ ਹਨ, ਪਰ ਇਹ ਦੋਸ਼ ਦੀ ਥਾਂ ਵਰਨਿਤ ਵਿਸ਼ੇ ਦੀ ਵਿਸ਼ੇਸ਼ਤਾ ਬਣ ਗਏ ਹਨ। ਕਬੀਰ ਜੀ ਨੇ ਭਾਸ਼ਾ ਦਾ ਸਰੂਪ ਵਿਸ਼ੇ, ਵਿਅਕਤੀ ਅਤੇ ਭਾਵ ਦੇ ਅਨੁਕੂਲ ਰਖਿਆ ਹੈ। ਮੁਸਲਮਾਨ ਨੂੰ ਸੰਬੋਧਨ ਕਰਦਿਆਂ ਭਾਸ਼ਾ ਵਿਚ ਅਰਬੀ-ਫ਼ਾਰਸੀ ਰੰਗ ਆ ਗਿਆ ਹੈ–ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ। ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ। ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ। ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ। ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ। ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ। ਅਸਮਾਨ ਮਿਆਨੇ ਲਹੰਗ ਦਰੀਆ ਗੁਸਲ ਕਰਦਨ ਬੂਦ। ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ। ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ। ਕਬੀਰ ਕਰਮ ਕਰੀਮ ਕਾ ਉਹੁ ਕਰੈ ਜਾਨੈ ਸੋਇ। (ਪੰਨਾ-727)।

ਸਪਸ਼ਟ ਹੈ ਕਿ ਕਬੀਰ ਜੀ ਨੇ ਰਸਾਤਲ ਗ੍ਰਸਤ ਸਮਾਜ ਨੂੰ ਉੱਚਾ ਚੁੱਕਣ ਲਈ ਇਕ ਸਰਿਆਚਾਰਕ ਸੰਵਾਦ ਸ਼ੁਰੂ ਕੀਤਾ ਸੀ। ਇਸ ਸੰਵਾਦ ਕਾਰਨ ਉਨ੍ਹਾਂ ਦੀ ਭਾਸ਼ਾ ਦੀ ਮੁੱਖ ਨੁਹਾਰ ਸੰਚਾਰਾਤਮਿਕ ਹੋ ਗਈ। ਇਸ ਲਈ ਉਨ੍ਹਾਂ ਦੀ ਭਾਸ਼ਾ ਇਕ ਇਲਾਕੇ ਦੀ ਭਾਸ਼ਾ ਤਕ ਸੀਮਿਤ ਨਾ ਰਹਿ ਕੇ ਸਾਰੇ ਉੱਤਰੀ ਭਾਰਤ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ ਅਤੇ ਇਸੇ ਕਰ ਕੇ ਉਸ ਦੇ ਦਾਹਵੇਦਾਰਾਂ ਦੀ ਘਾਟ ਨਹੀਂ ਹੈ। ਸੰਤ ਕਬੀਰ ਮੱਧ-ਕਾਲ ਦੇ ਇਕ ਸਸ਼ਕਤ ਧਰਮੀ ਪੁਰਸ਼ ਸਨ। ਉਨ੍ਹਾਂ ਦੀ ਭਾਰਤੀ ਜਨਤਾ ਨੂੰ ਵਿਸ਼ੇਸ਼ ਦੇਣ ਹੈ ਚੇਤਨਾ-ਪ੍ਰਵਾਹ, ਜਿਸ ਕਰਕੇ ਉੱਤਰੀ ਭਾਰਤ ਵਿਚ ਭਗਤੀ-ਲਹਿਰ ਦਾ ਸੁਚਾਰੂ ਵਿਕਾਸ ਹੋ ਸਕਿਆ।

ਸੰਤ ਕਬੀਰ ਦੀ ਰਚਨਾ ਦੇ ਮੁੱਖ ਤੌਰ ਉੱਤੇ ਦੋ ਸੰਕਲਨ ਹਨ। ਇਕ ਸੰਕਲਨ ਹੈ 'ਬੀਜਕ'। ਇਸ ਦੀ ਬਾਣੀ ਪ੍ਰਮਾਣਿਕ ਮੰਨੀ ਜਾਂਦੀ ਹੈ। ਰਵਾਇਤ ਹੈ ਕਿ ਇਸ ਦਾ ਸੰਕਲਨ ਧਰਮ ਦਾਸ ਨੇ ਕਬੀਰ ਜੀ ਦੇ ਜੀਉਂਦੇ-ਜੀ ਸੰਨ 1464 ਈ. (1521 ਬਿ.) ਵਿਚ ਕੀਤਾ ਸੀ, ਪਰ ਇਸਤੱਥ ਬਾਰੇ ਵਿਵਾਦ ਹੈ। ਇਸ ਸੰਕਲਨ ਦੇ ਅਨੇਕ ਸੰਸਕਰਣ ਸੰਪਾਦਿਤ ਅਤੇ ਪ੍ਰਕਾਸ਼ਿਤ ਹੋ ਚੁੱਕੇ ਹਨ। ਕੁਝ ਸੰਸਕਰਣ ਸਾਹਿਤਿਕ ਵਿਦਵਾਨਾਂ ਦੁਆਰਾ ਵੀ ਕੀਤੇ ਗਏ ਹਨ, ਪਰ ਅਧਿਕਾਂਸ਼ ਕਬੀਰ-ਪੰਥੀਆਂ ਅਤੇ ਡੇਰੇਦਾਰਾਂ ਦੁਆਰਾ ਹੋਏ ਹਨ। ਕੁਝ ਕੁ ਨਾਂ-ਮਾਤਰ ਅੰਤਰ ਨਾਲ 'ਬੀਜਕ' ਦੇ ਸਾਰੇ ਸੰਸਕਰਣਾਂ ਵਿਚ 84 ਰਮੈਨੀਆਂ, 115 ਸ਼ਬਦ, ਇਕ ਗਿਆਨ ਚੌਂਤੀਸੀ, ਇਕ ਵਿਪਰ-ਮਤੀਤੀ, ਇਕ ਕਹਿਰਾ, 12 ਬਸੰਤ, 2 ਚਾਂਚਰ, ਦੋ ਬੇਲਿ, ਇਕ ਬਿਰੁਹਲੀ, ਤਿੰਨ ਹਿੰਡੋਲਾ ਅਤੇ 353 ਸਾਖੀਆਂ ਸੰਕਲਿਤ ਹੋਈਆਂ ਹਨ। ਇਸ ਤਰ੍ਹਾਂ 'ਬੀਜਕ' ਦੀ ਕੁਲ ਛੰਦ-ਸੰਖਿਆ 619 ਹੈ। ਇਸੇ ਗ੍ਰੰਥ ਦੀ ਸਾਮਗ੍ਰੀ ਦੇ ਆਧਾਰ ਉੱਤੇ ਕਾਸ਼ੀ ਨਗਰੀ ਪ੍ਰਚਾਰਿਣੀ ਸਭਾ ਅਤੇ ਅਨੇਕ ਹੋਰ ਵਿਦਵਾਨਾਂ (ਬਾਬੂ ਸ਼ਿਆਮ ਸੁੰਦਰ ਦਾਸ, ਡਾ. ਮਾਤਾ ਪ੍ਰਸਾਦ ਗੁਪਤ, ਡਾ. ਪਾਰਸ ਨਾਥ ਤਿਵਾਰੀ, ਡਾ. ਜਯਦੇਵ ਸਿੰਘ, ਡਾ. ਵਾਸੁਦੇਵ ਸਿੰਘ) ਨੇ 'ਕਬੀਰ ਗ੍ਰੰਥਾਵਲੀ' ਅਥਵਾ ਕਬੀਰ ਜੀ ਦੀ ਰਚਨਾ ਦੇ ਸੰਕਲਨ ਤਿਆਰ ਕੀਤੇ ਹਨ। ਪਰ ਸੱਚ ਤਾਂ ਇਹ ਹੈ ਕਿ ਜਦ ਤਕ ਇਸ ਸਾਰੀ ਬਾਣੀ ਦੀ ਵਿਗਿਆਨਿਕ ਢੰਗ ਨਾਲ ਸੰਪਾਦਨਾ ਨਹੀਂ ਹੁੰਦੀ, ਸੰਦੇਹ ਦੀਆਂ ਕਈ ਤੰਦਾਂ ਉਲਝੀਆਂ ਰਹਿ ਜਾਂਦੀਆਂ ਹਨ।

ਸੰਤ ਕਬੀਰ ਦੀ ਬਾਣੀ ਦਾ ਸਭ ਤੋਂ ਮਹੱਤਵਪੂਰਨ ਸੰਕਲਨ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਸ ਗ੍ਰੰਥ ਦੇ ਸੰਪਾਦਨ (ਸੰਨ 1604 ਈ.) ਤੋਂ ਹੁਣ ਤਕ ਆਪ ਦੀ ਬਾਣੀ ਹਰ ਪ੍ਰਕਾਰ ਦੇ ਰਲਿਆਂ ਤੋਂ ਮੁਕਤ ਚਲੀ ਆ ਰਹੀ ਹੈ। ਇਹ ਬਾਣੀ ਸੰਤ-ਕਵੀ ਦੇ ਦੇਹਾਂਤ ਤੋਂ ਲਗਭਗ ਇਕ ਸੌ ਵਰ੍ਹੇ ਦੇ ਅੰਤਰਾਲ ਉਪਰੰਤ ਸੰਕਲਿਤ ਕੀਤੀ ਗਈ

ਮੀ ਅਤੇ ਇਸ ਨੂੰ ਕਾਫ਼ੀ ਸਮਾਂ ਪਹਿਲਾਂ ਗੁਰੂ ਨਾਨਕ ਦੇਵ ਦੁਆਰਾ ਇਕੱਤਰ ਕਰ ਲਿਆ ਗਿਆ ਹੋਵੇਗਾ। ਕਿਉਂਕਿ ਬਾਬੇ ਮੋਹਨ ਵਾਲੀਆਂ ਪੋਥੀਆਂ ਵਿਚ ਇਹ ਦਰਜ ਹੈ, ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੋਣ ਤੋਂ ਪਹਿਲਾਂ ਵੀ ਇਸ ਦਾ ਸਰੂਪ ਸ਼ੁੱਧ ਹੀ ਰਿਹਾ ਹੋਵੇਗਾ। ਇਸ ਬਾਣੀ ਦਾ ਰਾਗ-ਕ੍ਰਮ ਵੇਰਵਾ ਇਸ ਪ੍ਰਕਾਰ ਹੈ :

| | | | |
|---|---|---|---|
| 1. | ਸਿਰੀ ਰਾਗ | : | ਸ਼ਬਦ–2=2 |
| 2. | ਗਉੜੀ | : | ਸ਼ਬਦ–74 (1 ਅਸ਼ਟਪਦੀ ਸਹਿਤ) ਬਾਵਨ ਅਖਰੀ–45, ਥਿਤੀ–16, ਵਾਰ-ਮਤ–8=143 |
| 3. | ਆਸਾ | : | ਸ਼ਬਦ-37=37 |
| 4. | ਗੂਜਰੀ | : | ਸ਼ਬਦ-2=2 |
| 5. | ਸੋਰਠਿ | : | ਸ਼ਬਦ-11=11 |
| 6. | ਧਨਾਸਰੀ | : | ਸ਼ਬਦ-5=5 |
| 7. | ਤਿਲੰਗ | : | ਸ਼ਬਦ-1=1 |
| 8. | ਸੂਹੀ | : | ਸ਼ਬਦ-5=5 |
| 9. | ਬਿਲਾਵਲ | : | ਸ਼ਬਦ-12=12 |
| 10. | ਗੋਂਡ | : | ਸ਼ਬਦ-11=11 |
| 11. | ਰਾਮਕਲੀ | : | ਸ਼ਬਦ-12=12 |
| 12. | ਮਾਰੂ | : | ਸ਼ਬਦ 12 (10+2 ਨਾਮਦੇਵ ਅਤੇ ਜੈਦੇਵ ਦੇ ਪ੍ਰਕਰਣ ਵਿਚ)=12 |
| 13. | ਕੇਦਾਰਾ | : | ਸ਼ਬਦ-6=6 |
| 14. | ਭੈਰਉ | : | ਸ਼ਬਦ-8=8 |
| 15. | ਬਸੰਤ | : | ਸ਼ਬਦ-19 (17 ਚਉਪਦੇ+2 ਅਸ਼ਟਪਦੀਆਂ=19) |
| 16. | ਸਾਰੰਗ | : | ਸ਼ਬਦ-3=3 |
| 17. | ਪ੍ਰਭਾਤੀ | : | ਸ਼ਬਦ-5=5 |
| | ਕੁਲ ਸ਼ਬਦ/ਪਦ-ਜੋੜ | : | 294 (ਬਾਵਨ ਅਖਰੀ-45, ਥਿਤੀ-16, ਵਰ ਮਤ-8 ਤੋਂ ਬਿਨਾ ਕੁਲ 225) |
| | ਸਲੋਕ | : | 238 = ਕੁਲ ਜੋੜ = 532 |

# ਭਗਤ ਤ੍ਰਿਲੋਚਨ : ਜੀਵਨ ਤੇ ਬਾਣੀ ਰਚਨਾ

ਸ. ਗੁਰਮੇਲ ਸਿੰਘ

ਭਗਤ ਤ੍ਰਿਲੋਚਨ ਜੀ ਉਹ ਮਹਾਂਪੁਰਖ ਹਨ, ਜਿਨ੍ਹਾਂ ਦੀ ਪਵਿੱਤਰ ਬਾਣੀ ਨੂੰ ਗੁਰੂ ਅਰਜਨ ਸਾਹਿਬ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਸ਼ਾਮਲ ਕਰਕੇ ਸਦੀਵੀ ਅਮਰਤਾ ਦਾ ਰੁਤਬਾ ਦਿੱਤਾ ਹੈ। ਭਗਤ ਤ੍ਰਿਲੋਚਨ ਜੀ ਸੰਬੰਧੀ ਸਭ ਤੋਂ ਮੁੱਢਲੇ ਪ੍ਰਮਾਣਿਕ ਹਵਾਲੇ ਗੁਰਬਾਣੀ ਵਿਚੋਂ ਮਿਲਦੇ ਹਨ, ਪਰ ਇਹ ਵਿਦਿਤ ਰਹੇ ਕਿ ਗੁਰਬਾਣੀ ਉਨ੍ਹਾਂ ਦੇ (ਆਤਮਿਕ) ਵਿਅਕਤਿਤਵ ਦੇ ਦਰਸ਼ਨ ਹੀ ਕਰਵਾਉਂਦੀ ਹੈ, (ਕਿਉਂਕਿ ਹੋਰ ਕਿਸੇ ਕਿਸਮ ਦਾ ਇਤਿਹਾਸਕ ਚਿਤਰਨ ਗੁਰਬਾਣੀ ਦਾ ਖੇਤਰ ਹੀ ਨਹੀਂ ਹੈ) ਗੁਰਬਾਣੀ ਵਿਚ ਲਗਭਗ 13-14 ਹਵਾਲੇ[1] ਮਿਲਦੇ ਹਨ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਭਾਵੇਂ ਗੁਰਬਾਣੀ ਵਾਂਗ ਭਗਤ ਤ੍ਰਿਲੋਚਨ ਜੀ ਦਾ ਆਤਮਿਕ ਸਰੂਪ ਹੀ ਚਿਤਰਿਆ ਹੈ, ਪਰ ਇਤਿਹਾਸਕ ਦ੍ਰਿਸ਼ਟੀ ਤੋਂ ਵਾਧਾ ਇਹ ਕੀਤਾ ਹੈ ਕਿ ਭਾਈ ਸਾਹਿਬ, ਭਗਤ ਜੀ ਦਾ ਵਿਵਹਾਰਿਕ ਜੀਵਨ ਵੀ ਚਿਤਰਦੇ ਹਨ ਅਤੇ ਪ੍ਰਚਲਿਤ ਰੂਪ ਵਿਚ ਤ੍ਰਿਲੋਚਨ ਤੇ ਨਾਮਦੇਵ ਵਿਚਲੀ 'ਗੁਰੂ, ਸ਼ਿਸ਼ ਜਾਂ ਸ਼ਿਸ਼-ਗੁਰੂ'[2] ਧਾਰਨਾ ਨੂੰ ਛੱਡ ਕੇ 'ਮਿਤਰਭਾਵੀ' ਆਧਾਰ ਵੀ ਸੰਕੇਤਦੇ ਹਨ।

ਭਗਤ ਜੀ ਦੇ ਜੀਵਨ (ਵਿਅਕਤਿਤਵ) ਸੰਬੰਧੀ ਮਿਲਦੇ ਦੋਨਾਂ ਕਿਸਮਾਂ ਦੇ ਸ੍ਰੋਤ (ਲਿਖਤਾਂ ਵਿਚ ਤੇ ਕਥਾ-ਕਹਾਣੀਆਂ ਵਿਚ)[3] ਦੇ ਅਧਿਐਨ ਤੋਂ ਹੇਠ ਲਿਖੇ 'ਤੱਥ'/'ਸਿੱਟੇ' ਸਾਹਮਣੇ ਆਉਂਦੇ ਹਨ।

1. ਭਗਤ ਜੀ ਦਾ ਜਨਮ 1267 ਜਾਂ 1268 ਈ. ਨੂੰ ਸੋਲਾਪੁਰ ਜ਼ਿਲ੍ਹੇ ਦੇ ਬਾਰਸੀ ਪਿੰਡ ਵਿਚ ਹੋਇਆ, ਯੂ.ਪੀ. ਵਿਚ ਇਨ੍ਹਾਂ ਦਾ ਆਉਣਾ-ਜਾਣਾ ਰਿਹਾ।
2. ਵੱਖੋ-ਵੱਖ ਲਿਖਤਾਂ ਵਿਚ ਇਨ੍ਹਾਂ ਦਾ ਸੰਬੰਧ, ਭਗਤ ਨਾਮਦੇਵ ਜੀ ਨਾਲ ਮਿੱਤਰ, ਗੁਰੂ, ਚੇਲੇ ਦਾ ਪ੍ਰਗਟ ਹੁੰਦਾ ਹੈ, ਪਰ ਭਾਈ ਗੁਰਦਾਸ ਜੀ ਤੇ ਗੁਰਬਾਣੀ ਦੀ ਪ੍ਰਮਾਣਿਕ ਗਵਾਹੀ ਇਨ੍ਹਾਂ ਵਿਚਕਾਰਲਾ ਸੰਬੰਧ 'ਮਿਤਰਭਾਵੀ' ਸੰਕੇਤ ਕਰਦੀ ਹੈ, ਜੋ ਇਹ ਮਿੱਤਰ ਸਨ, ਗੁਰੂ ਜਾਂ ਚੇਲੇ ਦਾ ਰਿਸ਼ਤਾ ਨਹੀਂ ਸੀ।
3. ਭਗਤ ਜੀ ਦਾ ਗਿਆਨਦੇਵ ਨੂੰ ਗੁਰੂ ਧਾਰਨ ਕਰਨ ਦੀ ਧਾਰਨਾ ਕੋਈ ਬਹੁਤੀ ਪਾਇਦਾਰ ਨਹੀਂ।[4] ਭਾਈ ਗੁਰਦਾਸ, ਗੁਰਬਾਣੀ ਜਾਂ ਹੋਰ ਕਿਤੋਂ ਕੋਈ ਹਵਾਲਾ/ਸੰਕੇਤ ਉਪਲਬਧ ਨਹੀਂ, ਖ਼ੁਦ ਇਨ੍ਹਾਂ ਦੀ ਆਪਣੀ ਬਾਣੀ ਵਿਚੋਂ ਵੀ ਕੋਈ ਸੰਕੇਤ ਨਹੀਂ। ਅਸਲ ਵਿਚ ਭਗਤ ਨਾਮਦੇਵ ਜੀ ਦੀ ਸੰਗਤ ਕਰਕੇ ਇਨ੍ਹਾਂ ਨੂੰ 'ਅੰਦਰ ਸਮਾਇ' ਹੋਏ 'ਗੁਰੂ'[5] ਦੀ ਸੋਝੀ ਹੁੰਦੀ ਹੈ।
4. ਭਗਤ ਜੀ ਜਾਤਿ ਸੰਬੰਧੀ ਮਿਲਦੇ ਅਕਟ ਹਵਾਲਿਆਂ ਦੇ ਆਧਾਰ ਉੱਤੇ ਇਨ੍ਹਾਂ ਨੂੰ 'ਬ੍ਰਾਹਮਣ' ਨਹੀਂ ਮੰਨਿਆ ਜਾ ਸਕਦਾ, ਇਹ ਭਾਰਤੀ ਵਰਣ ਵੰਡ ਦੁਆਰਾ ਦਰਸਾਈ 'ਨੀਚ' ਜਾਤਿ ਦੇ ਸਨ, ਇਹ ਕਾਇਸਥ ਕੁਲ (ਖ਼ਾਨਦਾਨ) ਵਿਚੋਂ ਵੈਸ਼ ਜਾਤੀ ਮੰਨੀ ਜਾਂਦੀ ਹੈ।
5. ਭਗਤ ਜੀ ਦੇ ਮਾਤਾ-ਪਿਤਾ, ਜੋਤੀ-ਜੋਤਿ, ਹੋਰ ਸਕੇ-ਸੰਬੰਧੀਆਂ ਬਾਰੇ ਕੁਝ ਪਤਾ ਨਹੀਂ ਲਗਦਾ।
6. ਭਗਤ ਜੀ ਨਾਲ ਸਬੰਧਿਤ ਦੋ ਉੱਘੀਆਂ ਕਥਾਵਾਂ ਨੂੰ ਇਨ੍ਹਾਂ ਦੇ ਚਿੰਨ੍ਹਾਤਮਿਕ ਅਰਥਾਂ ਵਿਚ ਹੀ ਲੈਣਾ ਚਾਹੀਦਾ ਹੈ। 'ਅੰਤਰਜਾਮੀ' ਨੌਕਰ ਵਾਲੀ ਸਾਖੀ ਜਿਥੇ ਭਗਤ ਜੀ ਦੀ ਪਰਉਪਕਾਰੀ, ਸੱਚੀ-ਸੁੱਚੀ, ਕਿਰਤਕਾਰੀ ਸ਼ਖ਼ਸੀਅਤ ਦੀ ਦੱਸ ਪਾਉਂਦੀ ਹੈ, ਉਥੇ ਇਹ ਵੀ ਜਾਣਕਾਰੀ ਦਿੰਦੀ

ਹੈ ਕਿ ਭਗਤ ਜੀ ਨੇ 'ਪ੍ਰੇਮ' ਕਰਕੇ ਪ੍ਰਭੂ ਨੂੰ ਪਾਇਆ, ਕਿਉਂਕਿ (ਕਹਾਣੀ ਅਨੁਸਾਰ) ਜਦੋਂ ਅੰਤਰਜਾਮੀ ਘਰ ਛੱਡ ਕੇ ਤੁਰ ਜਾਂਦਾ ਹੈ, ਤਾਂ ਭਗਤ ਜੀ ਨੂੰ 'ਅਕਾਸ਼-ਬਣੀ' (ਅੰਤਰ ਦੀ ਸੂਝ, ਸੋਝੀ, ਉੱਚ-ਸੋਝੀ) ਹੁੰਦੀ ਹੈ ਕਿ 'ਪ੍ਰਭੂ ਪ੍ਰੇਮ ਕੀਤਿਆਂ ਮਿਲਦਾ ਹੈ' ('ਨੌਕਰ' ਪ੍ਰੇਮ ਕੀਤਿਆਂ ਹੀ 'ਘਰ' ਵਿਚ ਰਹਿ ਸਕਦਾ ਹੈ)। ਦੂਜੀ ਕਹਾਣੀ ਹਰ ਥਾਂ, ਹਰ ਸ਼ੈ [ਵਣਿ ਤ੍ਰਿਣਿ ਰਤੜਾ ਨਾਰਾਇਣਾ, ਸਿਰੀ ਤ੍ਰਿਲੋ, 2, 5, 1 (92)] ਵਿਚ ਵਸਦੇ ਵਾਹਿਗੁਰੂ ਨੂੰ ਦੇਖਣ ਦੀ ਸੋਝੀ ਦਿੰਦੀ ਹੈ। ਹਰੇਕ ਜ਼ਰ, ਮਾਨਵ, ਤਿਨਕੇ ਤੇ ਪਦਾਰਥ-ਪਸ਼ੂ ਨੂੰ 'ਨਾਮ' ਨੇ ਧਾਰਿਆ ਹੋਇਆ ਹੈ।[6] ਇਸ ਗੱਲ ਦੀ ਸੋਝੀ ਭਗਤ ਨਾਮਦੇਵ ਜੀ ਭਗਤ ਤ੍ਰਿਲੋਚਨ ਜੀ ਨੂੰ ਦਿੰਦੇ ਹਨ। ਸੋ ਇਹ ਕਹਾਣੀ ਉਨ੍ਹਾਂ ਦੀ ਆਤਮਿਕ ਉੱਚਤਾ, ਹਰ ਥਾਂ 'ਨਾਮ' ਦਾ ਪਸਾਰਾ ਦੇਖਣ ਦੀ ਬਿਰਤੀ ਅਤੇ ਨਾਮਦੇਵ ਜੀ ਤੇ ਤ੍ਰਿਲੋਚਨ ਜੀ ਦੀ ਸੱਚੀ ਮਿੱਤਰਤਾ ਦਾ ਖੁਲਾਸਾ ਕਰਦੀ ਹੈ।

## ਬਾਣੀ ਰਚਨਾ

2.1 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੇ 4 (ਚਾਰ)[7] ਸ਼ਬਦ ਸ਼ਾਮਲ ਹਨ। ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

| *(i)* | *(ii)* | *(iii)* | *(iv)* | *(v)* | *(vi)* | *(vii)* |
|---|---|---|---|---|---|---|
| ਰਾਗ | ਗੁਰੂ ਗ੍ਰੰਥ ਪੰਨਾ | ਸ਼ਬਦ ਗਿਣਤੀ | ਕੁਲ ਬੰਦ | ਪਦ ਤੁਕਾਂ | ਰਹਾਉ ਤੁਕਾਂ | ਕੁੱਲ ਤੁਕਾਂ |
| ੳ. ਸਿਰੀ ਰਾਗੁ | 92 | 1 | 5 | 2 | 5 | 15 |
| ਅ. ਗੂਜਰੀ | 525-26 | 2 | i)-4<br>ii)-5 | i)-2<br>ii)-2 | i)-2<br>ii)-1 | i)-10<br>ii)-11 |
| ੲ. ਧਨਾਸਰੀ | 695 | 1 | 6 | i)-3<br>2-6)2* | 2 | 15 |

(i) ਕੁਲ ਸ਼ਬਦ-4

(ii) ਕੁਲ ਬੰਦ-20 (5+4+5+6)

(iii) ਕੁਲ ਤੁਕਾਂ-51 (15+10+11+15)

* (ਇਸ ਸ਼ਬਦ ਵਿਚ ਪਹਿਲੇ ਬੰਦ ਦੀਆਂ ਦੋ ਤੁਕਾਂ ਰਹਾਉ ਦੀਆਂ ਤੋਂ ਬਾਅਦ, ਅਗਲਾ ਪਹਿਲਾ ਬੰਦ 3 ਤੁਕਾਂ ਦਾ ਅਤੇ ਬੰਦ 2 ਤੋਂ 6, 2-2 ਤੁਕਾਂ ਦੇ ਹਨ, ਪਹਿਲੀ ਤੁਕ ਲੰਮੀ ਤੇ ਦੂਸਰੀ ਛੋਟੀ ਹੈ)

### ਵਿਚਾਰਧਾਰਾ (Ideology)

ਭਗਤ ਤ੍ਰਿਲੋਚਨ ਜੀ ਦੀ ਵਿਚਾਰਧਾਰਾ ਦਾ ਆਧਾਰ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਿਤ ਉਨ੍ਹਾਂ ਦੇ ਚਾਰ ਸ਼ਬਦ ਹਨ, ਇਨ੍ਹਾਂ ਚਾਰੇ ਸ਼ਬਦਾਂ ਦਾ ਅਧਿਐਨ ਇਹ ਬਿਲਕੁਲ ਸਪਸ਼ਟ ਕਰ ਦਿੰਦਾ ਹੈ ਕਿ ਭਗਤ ਜੀ ਦੀ ਵਿਚਾਰਧਾਰਾ ਗੁਰਮਤਿ ਅਨੁਸਾਰੀ ਹੈ, ਪਰ ਫਿਰ ਵੀ ਕਈ ਵਿਦਵਾਨਾਂ ਨੇ ਇਸ ਸੰਬੰਧੀ ਭ੍ਰਾਂਤੀਆਂ ਪੈਦਾ ਕਰ ਦਿੱਤੀਆਂ ਹਨ।

(i) ਮਾਸਟਰ ਮਹਿਤਾਬ ਸਿੰਘ ਜੀ ਨੇ ਬਿਨਾਂ ਕਿਸੇ ਹਵਾਲੇ ਦੇ ਇਨ੍ਹਾਂ ਨੂੰ ਵੈਸ਼ਮਤ ਦੇ ਉਪਾਸਕ ਲਿਖ ਦਿੱਤਾ ਹੈ।[8]

(ii) ਸ. ਦਲਜੀਤ ਸਿੰਘ (ਆਈ.ਏ.ਐਸ. ਸਵਰਗਵਾਸੀ), ਜਿਨ੍ਹਾਂ ਨਾਥ, ਵੈਸ਼, ਸ਼ਿਵ ਆਦਿ

ਸੰਪਰਦਾਵਾਂ ਤੇ ਵਿਚਾਰ-ਪੱਧਤੀਆਂ ਉੱਤੇ ਡੂੰਘੇਰਾ ਅਧਿਐਨ ਕੀਤਾ ਹੈ, ਉਹ ਵੀ ਇਨ੍ਹਾਂ ਨੂੰ ਵੈਸ਼ਨਵ ਹੀ ਮੰਨਦੇ ਹਨ ।[9]

(iii) Duncan Greenless ਸਾਹਿਬ ਤਾਂ ਦੋ ਕਦਮ ਹੋਰ ਅੱਗੇ ਜਾਂਦੇ ਹਨ । ਇਨ੍ਹਾਂ ਅਨੁਸਾਰ ਭਗਤ ਜੀ ਵੈਸ਼ਨਵ ਭਗਤ (Vaishnava Devotee) ਸਨ ਅਤੇ ਇਨ੍ਹਾਂ ਦੇ ਘਰ 'ਅੰਤਰਜਾਮੀ' ਨਾਂ ਦਾ ਨੌਕਰ, ਕ੍ਰਿਸ਼ਨ ਆਪ ਆਇਆ ਸੀ ।[10]

(iv) 'A Populara Dictionary of Sikhism' ਦੇ ਕਰਤਾ ਭਗਤ ਜੀ ਨੂੰ 'A Hindu Bhagat of Vaishya Caste' ਲਿਖਦੇ ਹਨ ।[11] ਇਹੋ ਉਪਰੋਕਤ ਲਾਈਨਾਂ ਦੇ ਕਰਤਿਆਂ ਦਾ ਸੰਕੇਤ ਭਗਤ ਜੀ ਦੀ ਹਿੰਦੂ ਵਿਚਾਰਧਾਰਾ ਸੰਬੰਧੀ ਹੈ, ਪਰ ਉਪਰੋਕਤ ਸਾਰੀਆਂ ਧਾਰਨਾਵਾਂ ਨਿਰਮੂਲ ਹਨ, ਮੂਲ ਗੱਲ ਇਹ ਹੈ ਕਿ ਇਨ੍ਹਾਂ ਜਾਂ ਹੋਰ ਅਜਿਹੇ ਵਿਦਵਾਨਾਂ ਨੇ ਅਪਣੀਆਂ ਧਰਨਾਵਾਂ ਦਾ ਆਧਾਰ ਗੁਰੂ ਗ੍ਰੰਥ ਵਿਚਲੀ ਪ੍ਰਮਾਣਿਕ ਬਾਣੀ ਨੂੰ ਬਣਾਉਣ ਦੀ ਬਜਾਏ, ਪ੍ਰਚਲਿਤ ਸਾਖੀਆਂ, ਮੌਖਿਕ ਪਰੰਪਰਾਵਾਂ ਜਾਂ ਇਨ੍ਹਾਂ ਦੇ ਨਾਂ ਹੇਠ ਮਿਲਦੀ ਅਪ੍ਰਮਾਣਿਕ ਰਚਨਾ ਨੂੰ ਬਣਾਇਆ ਹੈ । ਦੂਸਰੀ ਵੱਡੀ ਗਲਤੀ/ਉਕਾਈ ਇਹ ਹੋਈ ਹੈ ਕਿ ਇਹ ਵਿਦਵਾਨ ਭਗਤ ਜੀ ਨੂੰ ਗੁਰਮਤਿ ਧਾਰਾ ਦੇ 'ਇਕਾਈ ਰੂਪ' (Unity of whole ideology) ਵਿਚੋਂ ਵੱਖ ਕਰਕੇ 'ਇਕਾਂਗੀ' ਰੂਪ ਵਿਚ ਲੈਂਦੇ ਹਨ ।

ਭਗਤ ਜੀ ਦੀ ਵਿਚਾਰਧਾਰਾ ਸੰਬੰਧੀ ਵਿਚਾਰ ਕਰਨ ਤੋਂ ਪਹਿਲਾਂ ਕੁਝ ਕੁ ਗੱਲਾਂ (ਮਾਨਤਾਵਾਂ) ਧਿਆਨ-ਗੋਚਰੇ ਰਖਣੀਆਂ ਜ਼ਰੂਰੀ ਹਨ :

1. ਗੁਰੂ ਗ੍ਰੰਥ ਵਿਚ ਸ਼ਾਮਲ ਸਮੁੱਚੀ ਬਾਣੀ ਇਕ 'ਇਕਾਈ ਰੂਪ' ਹੈ, ਭਗਤ ਜੀ ਦੀ 'ਵਿਚਾਰਧਾਰਾ' ਇਸ ਸਮੁੱਚੇ ਗੁਰਬਾਣੀ ਪ੍ਰਵਾਹ ਨੂੰ ਪਿਛੋਕੜ ਵਿਚ ਰੱਖ ਕੇ ਹੀ ਸਮਝੀ ਜਾ ਸਕਦੀ ਹੈ, ਵਿਕੋਲਿਤਰੇ ਰੂਪ ਵਿਚ ਕਈ ਭ੍ਰਾਂਤੀਆਂ ਪੈਦਾ ਹੋ ਸਕਦੀਆਂ ਹਨ ।

2. ਵਿਕਲੋਤਰੇ ਜਾਂ ਇਕਾਂਗੀ ਰੂਪ ਵਿਚ 'ਸਾਨੂੰ' ਭਗਤ ਜੀ ਦੀ ਬਾਣੀ ਵਿਚੋਂ 'ਸਰਗੁਣਵਾਦ', 'ਵੈਸ਼ਨਵਵਾਦ' ਦੇ ਸਿਧਾਂਤਾਂ ਦਾ ਭੁਲੇਖਾ ਪੈ ਸਕਦਾ ਹੈ, ਪਰ ਵਿਦਿਤ ਰਹੇ ਕਿ ਅਧਿਆਤਮ ਅਤੇ ਯਥਾਰਥ ਦੇ 'ਅੰਤਿਮ ਸੱਚ' (Ultimate Reality) ਤੋਂ ਖੁੰਝੀ ਹੋਈ ਕੋਈ 'ਰਚਨਾ' ਦਾ ਗੁਰਬਾਣੀ ਵਿਚ ਸ਼ਾਮਲ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੋ ਸਕਦਾ, ਕਿਉਂਕਿ (ਚੇਤੇ ਰਹਿਣਾ ਚਾਹੀਦਾ ਹੈ ਕਿ) ਗੁਰਬਾਣੀ ਦਾ ਅੱਖਰ-ਅੱਖਰ ਗੁਰੂ ਅਰਜਨ ਸਾਹਿਬ ਦੀ ਮਹਾਂਪਾਰਖੂ ਅੱਖ ਤੇ ਮਹਾਂ ਕਵੀ ਭਾਈ ਗੁਰਦਾਸ ਦੀ ਕਲਮ ਹੇਠ ਦੀ ਲੰਘਿਆ ਹੋਇਆ ਹੈ । ਗੁਰਬਾਣੀ ਵਿਚ (ਗੁਰੂ ਗ੍ਰੰਥ ਵਿਚ) ਜਿੰਨੇ ਵੀ ਭਟ/ਭਗਤ/ਗੁਰਸਿੱਖਾਂ ਦੀ ਬਾਣੀ ਸ਼ਾਮਲ ਹੈ, ਉਹ ਅਜਿਹੇ ਮਾਨਵਵਾਦੀ ਵਿਚਾਰਸ਼ੀਲ ਪੁਰਸ਼ ਸਨ, ਜਿਨ੍ਹਾਂ 'ਸਾਈ' 'ਸਿਞਾਤਾ' ਸੀ (ਪ੍ਰਾਪਤ ਕਰ ਲਿਆ ਸੀ) । ਅਧੂਰੇ ਤੇ ਕਚਿਆਂ (ਸਰਗੁਣ ਉਪਾਸ਼ਕਾਂ/ਵੈਸ਼ਨਵਵਾਦੀਆਂ) ਦੀ ਉਥੇ (ਗੁਰੂ ਗ੍ਰੰਥ ਵਿਚ) ਕੋਈ ਥਾਂ ਨਹੀਂ ।

– ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ ॥ (ਪੰਨਾ-੧੪੨੪)

– ਭਾਈ ਗੁਰਦਾਸ ਕੋ ਆਗਿਆ ਕਰੀ ।
ਸਭ ਕਰੋ ਇਕਤ੍ਰ ਬਾਨੀ ਇਹ ਘਰੀ ।
ਅਰੁ ਬਾਨੀ ਭਗਤਨ ਕੀ ਸਭ ਸੋਲੋ ।
ਸਾਚੀ ਰਾਖੋ ਝੂਠੀ ਪੋਲੋ ।[12]

## ਭਗਤ ਤ੍ਰਿਲੋਚਨ ਜੀ ਦੀ ਵਿਚਾਰਧਾਰਾ ਦਾ ਸਿਧਾਂਤਿਕ ਪੱਖ[13]

ਮਾਨਵ ਚੇਤਨਾ ਦੇ ਉੱਚ ਤੇ ਪ੍ਰਮੁੱਖ ਸਵਾਲਾਂ ਪਰਮ ਸਚੁ, ਸ੍ਰਿਸ਼ਟੀ ਅਤੇ ਜੀਵਨੀ (Ultimate Reality, Creation and Life-Self) ਵਿਚੋਂ ਭਗਤ ਜੀ ਦੀ ਬਾਣੀ ਦਾ (ਵਿਚਾਰਧਾਰਾ ਦਾ) ਕੇਂਦਰ ਭਾਵੇਂ ਮਨੁੱਖਾ ਜੀਵਨ ਹੈ, ਪਰ ਉਨ੍ਹਾਂ ਪਰਮ ਸਚੁ ਪ੍ਰਤੀ ਵੀ ਵਿਚਾਰ ਪ੍ਰਗਟਾਏ ਹਨ, ਨਾਲ ਹੀ ਉਹ ਮਾਇਆ, ਕਰਮ ਸਿਧਾਂਤ ਆਦਿ ਬਾਰੇ ਵੀ ਵਿਚਾਰ ਪ੍ਰਗਟਾਉਂਦੇ ਹਨ। ਇਸ ਤਰ੍ਹਾਂ ਕੁੱਲ ਮਿਲਾ ਕੇ ਉਨ੍ਹਾਂ ਦੀ ਬਾਣੀ ਵਿਚੋਂ ਚਾਰ ਸੰਕਲਪ/ਸਿਧਾਂਤ ਸਾਹਮਣੇ ਆਉਂਦੇ ਹਨ :

1. ਪਰਮਾਤਮਾ ਦਾ ਸਰੂਪ (Nature of Reality)
2. ਮਾਇਆ
3. ਕਰਮ ਸਿਧਾਂਤ
4. ਮਾਨਵ ਜੀਵਨ ਦਾ ਉਦੇਸ ਤੇ ਉਦੇਸ਼ ਪ੍ਰਾਪਤੀ ਦੇ ਸਾਧਨ।

**1. ਪਰਮਾਤਮਾ :** ਅੰਤਿਮ ਸਚੁ ਜਾਂ ਪਰਮ ਸਚਾਈ ਲਈ ਭਗਤ ਜੀ ਅਨੇਕਾਂ ਸ਼ਬਦ ਵਰਤਦੇ ਹਨ, ਪਰਮ ਸਚੁ ਜਾਂ ਪਰਮਾਤਮਾ ਲਈ ਉਹ ਲਗਭਗ ਇਹ ਸ਼ਬਦ ਵਰਤਦੇ ਹਨ :

(1) ਬੀਠੁਲ, (2) ਨਾਰਾਇਣ, (3) ਰਾਮ, (4) ਬ੍ਰਹਮੁ, (5) ਪਰਮਾਨੰਦੁ, (6) ਨਿਰਬਾਣ (ਵਾਸ਼ਨਾ-ਰਹਿਤ, ਨਿਰਲੇਪ), (7) ਗੋਬਿੰਦ ਅਤੇ (8) ਪੀਤੰਬਰੁ ਆਦਿ।

ਭਗਤ ਜੀ ਦੀ ਉਪਾਸ਼ਨਾ ਦਾ ਬ੍ਰਹਮ, ਭਾਵੇਂ ਨਿਰੋਲ ਨਿਰਗੁਣ ਹੈ, ਪਰ ਉਨ੍ਹਾਂ ਦੇ ਭਾਵਨਾਤਮਿਕ ਤੇ ਰਹੱਸਵਾਦੀ ਆਵੇਸ਼ ਵਿਚੋਂ ਪ੍ਰਗਟ ਹੋ ਰਹੇ ਬ੍ਰਹਮ ਦਾ ਮਾਨਵੀਕਰਨ ਵੀ ਹੋਇਆ ਹੈ, ਦੂਜੇ ਸ਼ਬਦਾਂ ਵਿਚ ਭਗਤ ਜੀ ਦੀ ਬਾਣੀ ਵਿਚ ਨਿਰੂਪਿਤ ਹੋਏ ਬ੍ਰਹਮ ਦਾ ਸਰੂਪ ਜ਼ਿਆਦਾਤਰ ਭਾਵਨਾਮਈ ਹੈ, ਬ੍ਰਹਮ ਦੀ ਨਿਰੂਪਤਾ ਲਈ ਭਗਤ ਜੀ ਸਾਮਿਅਕ ਜਨ ਮਾਨਸ ਵਿਚ ਵਰਤੀਂਦੇ ਸ਼ਬਦਾਂ ਦਾ ਖੁਲ੍ਹੇ ਰੂਪ ਵਿਚ ਪ੍ਰਯੋਗ ਕਰਦੇ ਹਨ। ਸਨਾਤਨੀ ਸ਼ਬਦਾਵਲੀ ਰਾਹੀਂ ਭਗਤ ਜੀ ਦੀ ਬਾਣੀ ਵਿਚ ਜੋ ਪਰਮਾਤਮਾ ਦਾ ਸਰੂਪ (Nature) ਨਿਰੂਪਿਤ ਹੋਇਆ ਹੈ, ਉਹ ਲਗਭਗ ਪੰਜ ਪ੍ਰਕਾਰ ਦਾ ਹੈ :

(ੳ) ਪਿਆਰਾ, (ਅ) ਵਿਆਪਕ, (ੲ) ਅੰਤਰਜਾਮੀ, (ਸ) ਅਨੰਦ ਸਰੂਪ, (ਹ) ਕਰਤਾ

**(ੳ) ਪਿਆਰਾ :** ਭਗਤ ਜੀ ਦਾ ਪਿਆਰਾ ਪਰਮਾਤਮਾ ਉਨ੍ਹਾਂ ਦੇ ਐਨ ਸਾਹਮਣੇ ਹੈ, ਉਹ 'ਅਗੋਚਰ' ਨਾਲੋਂ 'ਗੋਚਰ' (ਨੇੜੇ ਦੇ ਅਰਥਾਂ ਵਿਚ) ਜ਼ਿਆਦਾ ਹੈ। ਉਹ ਪਿਆਰ ਸਰੂਪ ਇਤਨਾ ਪਿਆਰਾ ਹੈ ਕਿ ਭਗਤ ਜੀ ਉਸ ਦੀਆਂ ਬਾਹਵਾਂ ਵਿਚ ਜਾਣ ਲਈ ਬਿਹਬਲ ਹਨ।

ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥ (ਪੰਨਾ-੯੨)

ਸਜਣ ਗੁਰਮੁਖਾਂ ਦੇ ਕਹਿਣ (ਉਪਦੇਸ਼) ਉੱਤੇ ਉਨ੍ਹਾਂ ਨੂੰ ਆਪਣੇ ਪਿਆਰੇ ਦੀ ਯਾਦ ਆਉਂਦੀ ਹੈ, ਨਹੀਂ ਉਹ ਤਾਂ ਜਮ ਤੇ ਬੁਢੇਪੇ ਤੋਂ ਬੇਖ਼ਬਰ 'ਕੁਟੰਬ' ਵਿਚ ਗ੍ਰਸਤ ਸਨ, ਪਰ ਸਮਝ ਆਉਣ ਉੱਤੇ 'ਸਮਝ' ਪੈਂਦੀ ਹੈ ਕਿ ਪਿਆਰਾ ਹੀ ਇਨ੍ਹਾਂ ਬੰਧਨਾਂ ਤੋਂ ਛੁਟਕਾਰਾ ਦਿਵਾ ਸਕਦਾ ਹੈ।

ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥ (ਪੰਨਾ-੯੨)

ਗੁਰੂ ਅਰਜਨ ਸਾਹਿਬ ਨੇ ਵੀ ਪਰਮਾਤਮਾ ਦਾ ਪਿਆਰਾ ਸਰੂਪ ਚਿਤਰਿਆ ਹੈ।

ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥ (ਪੰਨਾ-੩੭੯)

ਤਿਨ੍ ਸਿਉ ਪ੍ਰੀਤਿ ਨ ਤੁਟਈ, ਕਬਹੁ ਨ ਹੋਵੈ ਭੰਗ ਜੀਉ ॥ (ਪੰਨਾ-੭੬੦)

**(ਅ) ਵਿਆਪਕ :** ਪਰਮਾਤਮਾ ਨਾ ਤਾ ਕਿਸੇ ਸੀਮਾ ਵਿਚ ਕੈਦ ਹੈ ਅਤੇ ਨਾ ਹੀ ਰਚਨਾ ਤੋਂ ਅਟੰਕ ਹੋ ਕੇ 'ਸਤਵੇਂ ਅਸਮਾਨ' ਜਾਂ 'ਬੈਕੁੰਠ' ਵਾਸ ਕਰ ਰਿਹਾ ਹੈ, ਉਹ ਨਿਕੇ ਜਿਹੇ ਘਾਹ ਦੇ ਤਿਨਕੇ ਤੋਂ ਲੈ ਕੇ ਸਾਰੀ ਬਨਸਪਤੀ, ਤਿੰਨਾਂ ਲੋਕਾਂ, ਭਾਵ ਹਰ ਥਾਂ ਵਿਆਪਕ ਹੈ। ਗੁਰਮੁਖਾਂ ਦੇ (ਨਾਮਦੇਵ ਜੀ ਵਰਗਿਆਂ ਦੇ) ਸੋਝੀ (ਉਪਦੇਸੁ) ਦੇਣ ਤੇ ਭਗਤ ਜੀ ਨੂੰ ਵਿਆਪਕ ਪ੍ਰਭੂ ਦੀ ਚੇਤਨਾ ਹੁੰਦੀ ਹੈ (ਪਹਿਲਾ ਉਹ ਸਨਾਤਨੀ ਤੰਦਾਂ ਦੀਆਂ

ਏਕਾ-ਕੇਂਦਰਿਤ (Uni-Centered) ਮੂਰਤਾਂ ਵਿਚ ਘੇਰੇ ਹੋਏ, ਤਿਲਕਿਆਂ ਵਿਚ 'ਵਿਭਾਜਿਤ' ਸੀਮਿਤ 'ਰੱਬ' ਨੂੰ ਹੀ ਜਾਣਦੇ ਸਨ।

ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥ (ਪੰਨਾ-੯੨)

ਗੁਰਬਾਣੀ ਵਿਚ ਥਾਂ-ਥਾਂ ਉਪਰੋਕਤ ਵਿਚਾਰ ਮਿਲ ਜਾਂਦੇ ਹਨ :

ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥ (ਪੰਨਾ-੧੧੯੮)

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥ (ਪੰਨਾ-੧੧)

(ੲ) ਅੰਤਰਜਾਮੀ : ਵਿਆਪਕ ਪ੍ਰਭੂ ਦਾ ਹਰੇਕ ਹਿਰਦੇ ਵਿਚ ਨਿਵਾਸ ਹੈ, ਇਸੇ ਕਰਕੇ ਉਹ 'ਘਟਿ ਘਟਿ' ਦੀ ਜਾਣਦਾ ਹੈ, ਉਸ ਤੋਂ ਕੁਝ ਲੁਕਿਆ-ਛਿਪਿਆ ਨਹੀਂ। ਅੰਤਰਜਾਮੀ ਅਤੇ ਅੰਦਰ ਹੋਣ ਦੀ ਸੋਝੀ ਨਾ ਰਖਣ ਵਾਲੇ ਓਦਾਸੀ, ਕਾਪੜੀਆ ਜਾਂ ਸੰਨਿਆਸੀ (ਬਿਪਰ ਪਰੰਪਰਾ ਦੇ ਅਹਿਲਕਾਰ) ਅਤੇ ਜੈ ਚੰਦ (ਬਿਪਰ ਪਰੰਪਰਾ ਦਾ ਅਲੰਬਦਾਰ) ਵਰਗੇ ਅੰਦਰ 'ਮਲਿ' ਭਰੀ ਫਿਰਦੇ ਹਨ, ਤਾਂ ਹੀ ਭਗਤ ਜੀ ਇਨ੍ਹਾਂ ਨੂੰ 'ਘਟਿ' ਵਸਦੇ ਅੰਤਰਜਾਮੀ ਨੂੰ (ਚੀਨ੍ਹਣ) ਦੀ ਸਿਖਿਆ ਦਿੰਦੇ ਹਨ :

ਐ ਜੀ ਤੂੰ ਆਪੇ ਸਭ ਕਿਛੁ ਜਾਣਦਾ
ਬਦਤਿ ਤ੍ਰਿਲੋਚਨੁ ਰਾਮਈਆ ॥ (ਪੰਨਾ-੯੨)

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ ਕਾਹੇ ਭਇਆ ਸੰਨਿਆਸੀ ॥ (ਪੰਨਾ-੫੨੫)

ਗੁਰਬਾਣੀ ਨੇ ਇਨ੍ਹਾਂ ਵਿਚਾਰਾਂ ਦੀ ਪੁਸ਼ਟੀ ਕੀਤੀ ਹੈ :

ਅੰਤਰਿ ਬਾਹਰਿ ਸਭੁ ਕਿਛੁ ਜਾਨੈ ਆਪੇ ਹੀ ਆਪਿ ਪਤੀਜਾ ਹੇ ॥ (ਪੰਨਾ-੧੦੭੪)

ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥ (ਪੰਨਾ-੩੮੧)

(ਸ) ਅਨੰਦ ਸਰੂਪ : ਭਗਤ ਜੀ ਦੀ ਬਾਣੀ ਵਿਚ ਨਿਰੂਪਿਤ ਪਰਮਾਤਮਾ 'ਅਨੰਦ' ਸਰੂਪ ਹੈ, 'ਅਨੰਦ' ਉਸ ਦਾ ਇਕ ਗੁਣ ਨਹੀਂ, ਸਗੋਂ ਉਸ ਦਾ 'ਸਰੂਪ' ਹੀ ਅਨੰਦ ਹੈ। ਉਹ ਸਭ ਤੋਂ ਸ੍ਰੇਸ਼ਟ ਖੁਸ਼ੀ (bliss) ਹੈ, ਪਰਮਾਨੰਦ ਹੈ। ਮਾਇਆਵੀ ਖੁਸ਼ੀਆਂ ਉਸ ਦੇ ਮੁਕਾਬਲੇ ਹੇਠਾਂ ਹਨ, ਤੁੱਛ ਹਨ। ਭਰਮਾਂ ਵਿਚ ਭੂਲੀ ਲੋਕਾਈ (ਜੈ ਚੰਦ ਵਰਗੀ) ਬਾਹਰ ਸੰਸਾਰਿਕ ਪਦਾਰਥਾਂ, ਧਾਰਮਿਕ ਭੇਖਾਂ ਅਤੇ ਤੀਰਥਾਂ ਦੇ ਤਟਾਂ ਉੱਪਰ 'ਅਨੰਦ' ਭਾਲਦੀ ਫਿਰਦੀ ਹੈ, ਪਰ ਭਗਤ ਜੀ ਕਹਿੰਦੇ ਹਨ, ਸ੍ਰੇਸ਼ਟ ਅਨੰਦ ਤਾਂ ਤੇਰੇ ਹਿਰਦੇ ਵਿਚ ਹੀ ਵਸਦਾ ਹੈ, ਜਿਸ ਨੂੰ 'ਚੀਨ੍ਹਣ' ਦੀ ਲੋੜ ਹੈ।

ਭਰਮੇ ਭੂਲੀ ਰੇ ਜੈ ਚੰਦਾ ॥
ਨਹੀ ਨਹੀ ਚੀਨਿਆ ਪਰਮਾਨੰਦਾ ॥ (ਪੰਨਾ-੫੨੫-੨੬)

(ਹ) ਕਰਤਾ : ਭਗਤ ਜੀ ਅਨੁਸਾਰ ਪਰਮਾਤਮਾ ਸਭ ਜੀਵਾਂ ਦਾ ਕਾਰਨ ਹੈ, ਉਸ ਨੇ ਹੀ ਸਾਰੀ ਰਚਨਾ ਰਚਾਈ ਹੈ। ਕਰਤਾ ਜੀਵਾਂ ਨੂੰ ਪੈਦਾ ਕਰਕੇ ਉਨ੍ਹਾਂ ਤੋਂ ਵੱਖ ਨਹੀਂ, ਪਰ ਉਹ ਕਿਰਤ ਵਿਚ ਵਿਆਪ ਕੇ ਵੀ (ਵਣਿ ਤ੍ਰਿਣਿ ਰਤੜਾ) 'ਨਿਰਬਾਣ' ਹੈ, ਭਾਵ ਜੀਵਾਂ ਦੀ ਉਤਪਤੀ ਜਿਨ੍ਹਾਂ ਨਿਯਮਾਂ[14] (ਹੁਕਮ) ਰਾਹੀਂ ਕਰਦਾ ਹੈ ਆਪ ਉਸ ਤੋਂ ਨਿਰਲੇਪ ਹੈ (ਆਪ ਉਹ ਸੈਭੰ ਹੈ)।

ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥ (ਪੰਨਾ-੫੨੬)

ਪਰਮਾਤਮਾ ਪ੍ਰਤੀ ਭਗਤ ਜੀ 'ਬੀਠੁਲਾ' ਸ਼ਬਦ ਦਾ ਪ੍ਰਯੋਗ ਵੀ 'ਨਿਰਬਾਣੀ' ਸ਼ਬਦ ਦੇ ਵਾਂਗ ਹੀ ਕਰਦੇ ਹਨ, ਭਾਵ ਵਾਸ਼ਨਾ ਰਹਿਤ, ਨਿਰਲੇਪ, ਮਾਇਆ ਦੀ ਕਾਲਖ ਤੋਂ ਰਹਿਤ।

ਗੁਰਬਾਣੀ ਵਿਚ ਵੀ ਪਰਮਾਤਮਾ ਦਾ 'ਅਨੰਦਮਈ' ਅਤੇ ਕਰਤਾ ਸਰੂਪ ਭਰਪੂਰ ਰੂਪ ਵਿਚ ਨਿਰੂਪਿਤ ਹੋਇਆ ਹੈ :

ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥ (ਪੰਨਾ-੪੫੨)

ਲਖ ਚਉਰਾਸੀਹ ਆਪਿ ਉਪਾਏ ॥ (ਪੰਨਾ-੧੦੬੧)

ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥

(ਪੰਨਾ-੭੩੫)

ਉਪਰੋਕਤ ਵਿਵਰਣ ਤੋਂ ਸਪਸ਼ਟ ਹੈ ਭਗਤ ਜੀ ਦੀ ਬਾਣੀ ਵਿਚ ਨਿਰੂਪਿਤ ਹੋਇਆ ਪਰਮਾਤਮਾ ਸਰਗੁਣਵਾਦੀ ਜਾਂ ਵੈਸ਼ਨਵਵਾਦੀ ਨਹੀਂ, ਇਹ 'ਨਿਰਬਾਣ' 'ਬੀਠੁਲ' ਹੈ, ਜਿਹੜਾ 'ਬ੍ਰਹਮ' (ਚਕ੍ਰ, ਚਿਹਨ ਰਹਿਤ, ਅਗੋਚਰ) ਹੁੰਦਾ ਹੋਇਆ ਭਗਤ ਜੀ ਦੇ ਅੰਗ-ਸੰਗ ਹੈ। ਭਗਤ ਜੀ ਦੀ ਉੱਚ ਆਤਮਿਕ ਅਵਸਥਾ ਨੇ ਬ੍ਰਹਮ ਦਾ ਸਰੂਪ ਭਾਵਨਾਤਮਿਕ ਜ਼ਿਆਦਾ ਬਣਾਇਆ ਹੈ। ਭਗਤ ਜੀ ਦੁਆਰਾ ਬ੍ਰਹਮ ਨਿਰੂਪਣਾ ਦੀ ਸਮੁੱਚੀ ਗੁਰਬਾਣੀ ਨਾਲ ਸੌ ਫ਼ੀਸਦੀ (100%) ਸਾਂਝ ਹੈ।

2. ਮਾਇਆ : ਭਾਰਤੀ ਦਾਰਸ਼ਨਿਕ/ਧਾਰਮਿਕ ਪਰੰਪਰਾ ਦੀ ਕੋਈ ਵੀ ਅਜਿਹੀ ਚਿੰਤਨ-ਪੱਧਤੀ ਨਹੀਂ, ਜਿਸ ਵਿਚ 'ਮਾਇਆ' ਫ਼ਲਸਫ਼ੇ ਉੱਪਰ ਵਿਚਾਰ ਨਾ ਕੀਤਾ ਗਿਆ ਹੋਵੇ। ਡਾ. ਬਲਵੀਰ ਸਿੰਘ ਜੀ ਦੇ ਸ਼ਬਦਾਂ ਵਿਚ, "ਭਾਰਤੀ ਫ਼ਲਸਫ਼ੇ ਦਾ ਵਿਕਾਸ-ਕਰਮ, ਆਵਾਗੌਣ ਅਤੇ ਮਾਇਆ ਦੀਆਂ ਪੇਚੀਦਗੀਆਂ ਦੁਆਲੇ ਹੀ ਘੁੰਮਦਾ ਹੈ।"[15] ਭਗਤ ਤ੍ਰਿਲੋਚਨ ਜੀ ਦੁਆਰਾ ਦਰਸਾਈ 'ਮਾਇਆ' ਦੀ ਧਾਰਨਾ, ਭਾਰਤੀ 'ਮਾਇਆਵਾਦ' ਦੇ ਸਿਧਾਂਤ ਤੋਂ ਵੱਖਰੀ ਅਤੇ ਗੁਰਮਤਿ ਅਨੁਸਾਰੀ ਹੈ।

ਭਗਤ ਜੀ ਦਾ 'ਮਾਇਆ' ਸੰਕਲਪ ਕੇਂਦਰੀ ਨਹੀਂ, ਦੂਸਰਾ ਉਹ ਮਾਇਆ ਦੇ ਅਰਥ ਜਗਤ ਦੀ ਅਸਤਤਾ ਜਾਂ ਮਿਥਿਆ ਰੂਪ ਵਿਚ ਨਹੀਂ ਲੈਂਦੇ[16], ਉਨ੍ਹਾਂ ਨੂੰ ਤਾਂ ਜਗਤ ਦੇ ਕਣ-ਕਣ ਵਿਚ ਨਾਰਾਇਣ ਰਮਿਆ ਦਿਖਾਈ ਦਿੰਦਾ ਹੈ। (ਵਣਿ ਤ੍ਰਿਣਿ ਰਤੜਾ ਨਾਰਾਇਣਾ ॥) ਭਗਤ ਜੀ ਮਾਇਆ ਨੂੰ ਮੋਹ, ਹਉਮੈ, ਅਮਰ (ਕਬਜ਼ਿਆਂ ਦੀ ਬਿਰਤੀ), ਕੁਟੰਬ, ਸੰਸਾਰਿਕ ਖਲਜਗਣਾਂ, ਪਰਾਈ ਮੈਲ (ਪਰ ਘਰਿ ਜੋਹਹਿ) ਆਦਿ ਦੇ ਅਰਥਾਂ ਵਿਚ ਲੈਂਦੇ ਹਨ। ਭਗਤ ਜੀ ਅਨੁਸਾਰ ਮਾਇਆ ਅਜਿਹਾ 'ਮੋਹ' (ਤ੍ਰਿਸ਼ਨਾ, ਪਕੜ) ਹੈ, ਜਿਹੜਾ ਪ੍ਰਾਣੀ ਨੂੰ ਬੁਢੇਪੇ/ਮੌਤ (ਜਰਾ ਮਰਣੁ) ਦਾ ਚੇਤਾ ਭੁਲਾ ਕੇ ਉਸ ਨੂੰ 'ਅਮਰ' ਹੋਣ (ਸਦਾ ਰਹਿਣ, ਸਦੀਵੀ) ਦੇ ਭਰਮ-ਭੁਲੇਖਿਆਂ ਵਿਚ ਪਾ ਦਿੰਦਾ ਹੈ। ਮਾਇਆਧਾਰੀ 'ਅੰਨ੍ਹਾ-ਬੋਲਾ' ਆਪਣੇ ਫ਼ੈਲਾਏ ਪਦਾਰਥਕ ਪਸਾਰਿਆਂ ਨੂੰ ਦੇਖ-ਦੇਖ ਇਉਂ ਵਿਗਸਦਾ ਹੈ, ਜਿਵੇਂ ਕੰਵਲ ਦਾ ਫੁੱਲ ਖਿੜਿਆ ਹੋਵੇ :

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥ (ਪੰਨਾ-੯੨)

ਗੂਜਰੀ ਰਾਗ ਦੇ ਪਹਿਲੇ ਸ਼ਬਦ ਵਿਚ ਭਗਤ ਜੀ 'ਮਾਇਆ' ਦੇ ਇਕ ਹੋਰ ਰੂਪ ਨੂੰ ਦਰਸਾਉਂਦੇ ਹਨ। ਉਨ੍ਹਾਂ ਅਨੁਸਾਰ ਜਿਹੜੇ ਤਸਕਰਾਂ ਨੇ 'ਸਾਧਾਂ' ਦੇ ਲਿਬਾਸ ਵਿਚ ਸੰਨਿਆਸੀ, ਉਦਾਸੀ ਜਾਂ ਕਾਪੜੀਆ ਆਦਿ ਦੇ 'ਵੇਸ' ਧਾਰੇ ਹੋਏ ਹਨ, ਖਿੰਥਾ (ਲਿਬਾਸ), ਮੁੰਦਰਾਂ ਆਦਿ ਪਹਿਨੀਆਂ ਹੋਈਆਂ ਹਨ, ਸਭ ਮਾਇਆ ਦੇ ਢਕਵੰਜ ਹਨ, ਉਹ ਲੋਕ ਭਾਵੇਂ ਦੂਜਿਆਂ ਨੂੰ 'ਧਾਰਮਿਕ ਹੋਣ' ਦਾ ਦਿਖਾਵਾ ਕਰੀ ਜਾਣ, ਇਹ ਭੇਖੀ ਮਾਇਆਧਾਰੀ ਘਰ-ਘਰ ਤੋਂ ਮੰਗ ਕੇ ਖਾਂਦੇ ਹਨ, ਗੋਗੜਾਂ (ਪੇਟ) ਵਧਾ ਕੇ ਰੋਗਾਂ ਦਾ ਸ਼ਿਕਾਰ ਬਣਦੇ ਹਨ :

ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥ (ਪੰਨਾ-੫੨੬)

ਇਥੇ ਭਗਤ ਜੀ ਸਪਸ਼ਟ ਰੂਪ ਵਿਚ ਕਿਰਤ ਦੀ ਰੋਟੀ ਦਾ ਸਮਰਥਨ ਕਰ ਰਹੇ ਹਨ। ਭਗਤ ਜੀ ਦੀ ਦ੍ਰਿਸ਼ਟੀ ਵਿਚ ਮੰਗ-ਮੰਗ ਕੇ ਖਾਣਾ ਤਾਂ ਮਾਇਆਧਾਰੀ 'ਕਪਟ ਨਰਾ' ਦੇ ਧੰਦੇ ਹਨ। ਪ੍ਰਭੂ-ਪਿਆਰੇ ਤਾਂ ਹਕ-ਹਲਾਲ ਦੀ ਕਿਰਤ ਕਰਕੇ ਜੀਵਨ ਬਸਰ ਕਰਦੇ ਹਨ।

ਉਪਰੋਕਤ ਤੋਂ ਸਪਸ਼ਟ ਹੈ ਕਿ ਭਗਤ ਜੀ ਜਗਤ ਪ੍ਰਪੰਚ ਨੂੰ ਮਾਇਆ ਨਹੀਂ ਕਹਿ ਰਹੇ, ਉਨ੍ਹਾਂ ਦੀ ਵਿਚਾਰਧਾਰਾ ਅਨੁਸਾਰ, ਇਹ ਮਾਇਆ ਤਾਂ ਸੰਸਾਰ ਦੇ ਝੂਠੇ-ਕਾਰ-ਵਿਹਾਰ ਤੇ ਪਸਾਰਿਆਂ ਵਿਚ ਖਚਿਤ 'ਕਪਟ ਨਰਾਂ' ਦੀ ਮਾਇਆਵਾਦੀ ਪੁਜਾਰੀਆਂ, ਮਾਦਾ ਪ੍ਰਮਤੀਆਂ ਦੀ ਕੂੜੀ 'ਚਾਲ' ਹੈ, ਧਰਮ ਦੇ ਨਾਂ ਹੇਠ ਫੋਕੇ

ਆਡੰਬਰ, ਭੇਖ ਤੇ ਦਿਖਾਵੇ ਮਾਇਆ ਹਨ। ਗੁਰਬਾਣੀ ਵੀ ਅਜਿਹੇ ਮਨਮੁਖੀ ਵਰਤਾਰਿਆਂ ਨੂੰ ਹੀ ਮਾਇਆ ਕਹਿੰਦੀ ਹੈ :

ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ ॥
ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ ॥
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ ॥
ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ ॥ (ਪੰਨਾ-੧੪੨੩)

3. ਕਰਮ-ਸਿਧਾਂਤ : 'ਕਰਮ ਸ਼ਬਦ ਦੇ ਅਰਥਾਂ ਬਾਰੇ ਗੁਰਮਤਿ ਵਿਆਖਿਆਕਾਰਾਂ ਵਿਚ ਕਾਫ਼ੀ ਭਿੰਨਤਾ ਹੈ, ਪ੍ਰਮੁੱਖ ਤੌਰ 'ਤੇ ਇਸ ਦੇ ਦੋ ਅਰਥ ਹਨ, ਇਕ 'ਕੰਮ' (action) ਤੇ ਦੂਸਰਾ ਬਖ਼ਸ਼ਿਸ਼ (Grace). ਇਸ ਤਰ੍ਹਾਂ ਇਨ੍ਹਾਂ ਦਾ ਸਾਂਝਾ ਅਰਥ/ਸਮਾਸ 'ਨਦਰਿ-ਕਰਮ' (Gracio-action) ਕੀਤਾ ਜਾ ਸਕਦਾ ਹੈ।[17]

ਧਨਾਸਰੀ ਰਾਗ ਵਾਲੇ ਸ਼ਬਦ (ਨਾਰਾਇਣ ਨਿੰਦਸਿ ਕਾਇ.....) ਵਿਚ ਭਗਤ ਜੀ 'ਕਰਮ' ਨੂੰ 'ਕੰਮ' ਦੇ ਅਰਥਾਂ ਵਿਚ ਲੈਂਦੇ ਹਨ। ਭਗਤ ਜੀ ਅਨੁਸਾਰ ਜਿਹੜਾ ਜਿਹੋ-ਜਿਹਾ ਕੰਮ ਕਰੇਗਾ, ਤਿਹੋ ਜਿਹਾ ਫਲ ਪ੍ਰਾਪਤ ਕਰ ਲਵੇਗਾ। ਆਪਣੀ ਜਿੰਦ ਨੂੰ ਸੰਬੋਧਨ ਰੂਪ ਵਿਚ (ਪਰਥਾਇ ਸਾਰੀ ਮਾਨਵ ਜਾਤੀ) ਸਮਝਾਉਂਦੇ ਭਗਤ ਜੀ ਸਨਾਤਨੀ ਪਰੰਪਰਾ ਵਿਚੋਂ ਕਈ ਉਦਾਹਰਨਾਂ ਲੈਂਦੇ ਹਨ, ਜਿਵੇਂ ਸੰਕਰ (ਸ਼ਿਵਜੀ) ਨੇ ਕਰਮ (ਕੰਮਾਂ, ਕਰਤੂਤਾਂ) ਕਰਕੇ 'ਕਪਾਲੀ' ਕਹਾਇਆ, ਅਰੁਣ ਪਿੰਗੁਲਾ ਹੋਇਆ, ਸਮੁੰਦਰ ਖਾਰਾ ਹੋ ਗਿਆ ਆਦਿ। ਇਸ ਵਿਚ ਵਾਹਿਗੁਰੂ ਨਾਰਾਇਣ ਦਾ ਕੋਈ ਦੋਸ਼ ਨਹੀਂ, 'ਦੁਕ੍ਰਿਤ' 'ਸੁਕ੍ਰਿਤੁ' (ਮੰਦਾ-ਚੰਗਾ, ਪਾਪ-ਪੁੰਨ) ਤਾਂ 'ਥਾਰੋ' (ਸਭ ਕੁਝ) ਮਨੁੱਖ ਦੀਆਂ ਕਰਤੂਤਾਂ (ਕੰਮਾਂ ਕਰਮਾਂ) ਕਰਕੇ ਹੈ, ਸੋ ਸਪਸ਼ਟ ਰੂਪ ਵਿਚ ਭਗਤ ਜੀ 'ਜਿਹਾ ਕਰੋਗੇ ਤਿਹਾ ਭਰੋਗੇ' ਦਾ 'ਕਰਮ-ਸਿਧਾਂਤ' ਦਰਸਾਉਂਦੇ ਹਨ।

ਗੂਜਰੀ ਰਾਗ ਦੇ ਦੂਜੇ ਸ਼ਬਦ ('ਅੰਤਿ ਕਾਲਿ ਜੋ ਲਛਮੀ.....) ਵਿਚ ਭਗਤ ਜੀ 'ਕਰਮੁ' ਦਾ ਸੂਖਮ ਤੇ ਡੂੰਘੇਰਾ ਭਾਵ 'ਪੂਰਬਲੇ ਕ੍ਰਿਤ ਕਰਮੁ ਨ ਮਿਟੈ.....' ਪਖ ਸਮਝਾਉਂਦੇ ਹਨ। ਭਗਤ ਜੀ ਮਾਨਵ ਦਾ 'ਗੁਣਵਾਚੀ' ਪੈਮਾਨਾ ਸਾਹਮਣੇ ਰੱਖ ਕੇ ਉਸ ਨੂੰ ਬਿਰਤੀ, ਚੇਤਨਾ ਜਾਂ ਸੋਚ ਪੱਧਰ ਉੱਤੇ ਚਿਤਰਦੇ ਹਨ, ਕਿਉਂਕਿ ਮਨੁੱਖ ਉਹੀ ਹੈ, ਜਿਹੜਾ ਬਿਰਤੀ ਕਰਕੇ ਮਨੁੱਖ ਦੇ 'ਹਾਣ' ਦਾ ਹੈ, ਕਈਆਂ ਦੀ ਸ਼ਕਲ-ਸੂਰਤ ਭਾਵੇਂ ਮਨੁੱਖਾਂ ਦੀ ਹੈ, ਪਰ ਬਿਰਤੀ ਕਰਕੇ ਪਸ਼ੂਆਂ ਤੋਂ ਵੀ ਨੀਵੇਂ ਹਨ। ਭਗਤ ਜੀ ਕਹਿੰਦੇ ਹਨ ਕਿ ਜਿਹੜੇ ਮਨੁੱਖ, ਅੰਤ ਕਾਲ ਤਕ (ਮਰਨ ਸਮੇਂ ਤਕ) ਆਪਣੀ ਸੁਰਤੀ-ਬਿਰਤੀ ਦਾ ਪੱਧਰ ਧਨ-ਦੌਲਤ (ਲਛਿਮੀ) ਦੇ ਹਾਣ ਦੀ ਕਰ ਲੈਣਗੇ, ਉਹ ਅਗਲਾ ਸਰੀਰ 'ਸੱਪ' ਦਾ ਲੈਣਗੇ, ਕਿਉਂਕਿ ਉਹ 'ਬਿਰਤੀ' ਕਰਕੇ 'ਸੱਪ' ਦੇ ਹੀ ਹਾਣੀ ਹਨ। ਸਾਰੀ ਉਮਰ (ਅੰਤ ਕਾਲ ਤਕ) 'ਇਸਤਰੀ' (ਭਾਵ ਕਾਮੀ ਚੇਤਨਾ), ਚਿਤਵਨ ਵਾਲਿਆਂ ਦੀ ਚੇਤਨਾ, ਭਵਿੱਖ ਵਿਚ ਵੇਸਵਾ ਜੂਨੀ ਹੀ ਧਾਰੇਗੀ। ਕੁਟੰਬ ਜਾਂ ਪਦਾਰਥਕ ਪਸਾਰਿਆਂ ਵਿਚ ਗ੍ਰਸੀ ਚੇਤਨਾ-ਬਿਰਤੀ ਦੇ ਧਾਰਨੀਆਂ ਦੀ 'ਬਿਰਤੀ' (ਅਸਲ ਵਿਕਾਸ) 'ਸੂਕਰ', 'ਪ੍ਰੇਤਾਂ' ਦੇ ਹਾਣ ਦੀ ਹੀ ਹੈ, ਅਗਲਾ ਸਰੀਰ ਇਨ੍ਹਾਂ ਨੂੰ ਇਨ੍ਹਾਂ ਦੀ 'ਸੋਚ ਪੱਧਰ' ਦਾ ਹੀ ਮਿਲੇਗਾ। ਪਰ ਜਿਹੜੇ ਆਪਣੇ ਸੁਰਤਿ-ਬਿਰਤੀ ਦਾ ਪੱਧਰ ਪਰਮ ਚੇਤਨਾ ਦੇ ਹਾਣ ਦੀ ਕਰ ਲੈਂਦੇ ਹਨ, ਉਨ੍ਹਾਂ ਯਕੀਨਨ ਹੀ ਉਸੇ ਵਿਚ ਸਮਾਅ ਜਾਣਾ ਹੈ, ਕਿਉਂਕਿ ਉਹ ਦੇਖਣ ਨੂੰ ਹੀ ਇਨਸਾਨ ਜਾਂ ਮਨੁੱਖੀ ਸਰੀਰ ਹਨ, ਪਰ ਚੇਤਨਾ-ਬਿਰਤੀ ਕਰਕੇ 'ਬ੍ਰਹਮ' ਹੀ ਹਨ।[18] ਪਰਮਤੱਤ ਵਿਚ ਸਮਾਉਣ ਵਾਲੇ 'ਮੁਕਤਿ' ਹੋ ਜਾਂਦੇ ਹਨ, ਕਿਉਂਕਿ ਪੀਤੰਬਰ ਆਪ 'ਮੁਕਤ' ਹੈ।

ਸੋ ਉਪਰੋਕਤ ਵਿਚਾਰਾਂ ਤੋਂ ਸਪਸ਼ਟ ਕਿ ਭਗਤ ਜੀ 'ਜਿਹਾ ਕਰੋਗੇ ਤਿਹਾ ਭਰੋਗੇ' ਦੇ ਕਰਮ ਪ੍ਰਬੰਧ ਨਾਲ, ਕਰਮ ਦਾ ਸੰਬੰਧ ਮਨੁੱਖ ਦੀ ਮਾਨਸਿਕ ਜਾਂ ਚੇਤਨਾ-ਬਿਰਤੀ ਨਾਲ ਜੋੜਦੇ ਹਨ, ਇਸ 'ਪੂਰਬਲੇ ਕਰਮ' ਕਰਕੇ ਜਿਹੜਾ ਕੋਈ, ਜਿੰਨੀ ਵੀ 'ਚੇਤਨਾ' ਦਾ ਪੱਧਰ, ਜਿਥੇ ਤਕ ਲੈ ਗਿਆ ਸੀ, ਹੁਣ ਉਸੇ ਦਾ ਫ਼ਲ (ਜੂਨੀ) ਭੋਗ ਰਿਹਾ ਹੈ ਅਤੇ ਹੁਣ ਜਿਥੇ ਤਕ ਲੈ ਜਾਵੇਗਾ, ਤਿਹੋ ਜਿਹਾ 'ਫ਼ਲ' (ਜੂਨੀ) ਲੈ ਜਾਵੇਗਾ। ਗੁਰਬਾਣੀ ਵਿਚ ਇਸ 'ਕਰਮ-ਸਿਧਾਂਤ' ਦੇ ਪ੍ਰਬੰਧ (ਹੁਕਮ) ਦੀ ਪੁਸ਼ਟੀ ਕਈ ਥਾਂ ਕੀਤੀ ਗਈ ਹੈ।

ਜੈਸਾ ਬੀਜੇ ਸੋ ਲੁਣੇ ਜੇਹਾ ਪੁਰਬਿ ਕਿਨੈ ਬੋਇਆ ॥ (ਪੰਨਾ-੩੦੯)

ਜੇਹੀ ਸੁਰਤਿ ਤੇਹੈ ਰਾਹਿ ਜਾਇ ॥ (ਪੰਨਾ-੬੬੨)

ਜੈਸਾ ਸੇਵੈ ਤੈਸੋ ਹੋਇ ॥ (ਪੰਨਾ-੨੨੩)

4. ਮਨੁੱਖੀ ਜੀਵਨ ਦਾ ਉਦੇਸ਼ ਅਤੇ ਇਸ ਦੇ ਪ੍ਰਾਪਤੀ ਦੇ ਸਾਧਨ :

(ੳ) ਉਦੇਸ਼ : ਭਗਤ ਜੀ ਅਨੁਸਾਰ ਮਨੁੱਖੀ ਜੀਵਨ ਦਾ ਅਸਲ ਉਦੇਸ਼ 'ਬ੍ਰਹਮ ਚੀਨਨਾ' ਹੈ, ਵਾਹਿਗੁਰੂ ਦਾ ਮਿਲਾਪ ਕਰਨਾ ਹੈ, ਇਸੇ ਕਰਕੇ ਹੀ ਉਹ ਭੇਖੀ ਤੇ ਕਪਟ ਨਰਾਂ ਨੂੰ ਦਿਖਾਵੇ ਵਾਲਾ ਜੀਵਨ ਤਿਆਗ ਕੇ ਅਸਲੀ ਤੱਤ ਪਾਉਣ ਦੀ ਤਾਕੀਦ ਕਰਦੇ ਹਨ। ਭਗਤ ਜੀ ਦੇ ਸਾਹਮਣੇ ਉਸ ਪਤਨਮੁਖੀ ਮਨੁੱਖ ਦਾ ਮਸਲਾ ਹੈ, ਜਿਹੜਾ ਸਦੀਆਂ ਤੋਂ ਪਲੀਤ ਸੰਸਕਾਰਾਂ ਦਾ ਗੁੰਮਰਾਹ ਕੀਤਾ ਹੋਇਆ ਆਪਣੇ ਅਸਲੇ 'ਜੋਤਿ' ਸਰੂਪ ਨੂੰ ਭੁੱਲ ਕੇ ਫ਼ਜ਼ੂਲ ਦੇ ਝੂਠੇ ਕਰਮ-ਕਾਂਡਾਂ, ਤੀਰਥ-ਯਾਤਰਾਵਾਂ, ਮਾਇਆ, ਕੁਟੰਬ ਦੇ ਕੂੜ ਪਸਾਰਿਆਂ ਵਿਚ ਗ੍ਰਸਿਆ ਹੋਇਆ ਹੈ। ਸੋ ਜੀਵਨ ਦਾ ਅਸਲ ਉਦੇਸ਼ ਇਨ੍ਹਾਂ ਭੇਖਾਂ ਤੇ ਮਾਇਕ ਜੰਜਾਲਾਂ ਤੋਂ 'ਮੁਕਤ' ਹੋ ਕੇ 'ਪੀਤੰਬਰ' ਨੂੰ 'ਰਿਦੇ' ਵਿਚ ਵਸਾਉਣਾ ਹੈ।

ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ ਕਾਹੇ ਭਇਆ ਸੰਨਿਆਸੀ ॥ (ਪੰਨਾ-੫੨੫)

ਖਦਰਿ ਤ੍ਰਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ (ਪੰਨਾ-੫੨੬)

(ਅ) ਸਾਧਨ : ਮਨੁੱਖੀ ਜੀਵਨ ਦਾ ਅਸਲ ਉਦੇਸ਼ 'ਬ੍ਰਹਮ ਚੀਨਨਾ' ਜਾਂ ਪਰਮਾਤਮਾ ਦੀ ਪ੍ਰਾਪਤੀ ਕਰਨਾ ਹੈ, ਇਸ ਪਰਮ ਮਨੋਰਥ ਦੀ ਪ੍ਰਾਪਤੀ ਲਈ ਭਗਤ ਜੀ ਸਨਾਤਨੀ ਪਰੰਪਰਾਵਾਂ ਵੱਲੋਂ ਦਰਸਾਏ ਗਏ ਸਾਧਨਾਂ (ਵਿਧੀਆਂ) ਨੂੰ ਮੂਲੋਂ ਹੀ ਰੱਦ ਕਰ ਦਿੰਦੇ ਹਨ। ਪਰੰਪਰਿਕ ਧਾਰਾਵਾਂ ਵੱਲੋਂ ਮਨੁੱਖੀ ਜੀਵਨ ਦੇ ਅੰਤਿਮ ਮਨੋਰਥ ਦੀ ਪ੍ਰਾਪਤੀ ਲਈ ਸੰਨਿਆਸੀ ਬਣਨਾ, ਮਸਾਣਾਂ ਦੀ ਪਿੰਡੇ ਉੱਤੇ ਸੁਆਹ ਮਲਣੀ, ਗਿਣਤੀ ਦੇ ਜਪ-ਤਪ ਕਰਨੇ, ਹਠ ਆਦਿ ਦੀ ਬੜੀ ਮਹਾਨਤਾ ਹੈ। ਭਗਤ ਜੀ ਅਜਿਹੇ ਕੰਮਾਂ ਨੂੰ, ਸਿਵਾਏ ਪਾਣੀ ਰਿੜਕਣ ਦੇ[17], ਹੋਰ ਕੁਝ ਨਹੀਂ ਸਮਝਦੇ। ਭਗਤ ਜੀ ਆਪਣੀ ਬਾਣੀ ਵਿਚ ਪ੍ਰਮੁੱਖ ਤੌਰ ਉੱਤੇ 'ਤਿੰਨ' ਸਾਧਨਾਂ ਦਾ ਸੰਕੇਤ ਕਰਦੇ ਹਨ :

(1) ਨੈਤਿਕਵਾਦੀ, (2) ਬੌਧਿਕ, (3) ਅਧਿਆਤਮਵਾਦੀ

(1) **ਨੈਤਿਕਵਾਦੀ ਸਾਧਨ** : ਭਗਤ ਜੀ ਅਨੁਸਾਰ ਜੀਵਨ ਮਨੋਰਥ ਦੀ ਪ੍ਰਾਪਤੀ ਦੇ ਰਾਹ ਵਿਚ ਪਹਿਲਾ ਤੇ ਵੱਡਾ ਕਦਮ ਸੱਚਾ ਸੁੱਚਾ ਨੈਤਿਕਵਾਦੀ ਜੀਵਨ ਹੈ। 'ਮਨ ਦੀ ਸ਼ੁੱਧਤਮਤਾ' ਵਿਚ ਹੀ ਨਿਰਮਲ ਪ੍ਰਭੂ ਦਾ ਵਾਸਾ ਹੋ ਸਕੇਗਾ। ਜੇਕਰ 'ਅੰਤਰੁ ਮਲੁ' ਨੂੰ 'ਨਿਰਮਲੁ' (ਸਾਫ਼) ਨਹੀਂ ਕੀਤਾ, ਤਾਂ ਸੰਨਿਆਸੀਆਂ ਆਦਿਕ ਦੇ ਬਾਹਰੀ ਭੇਖਾਂ ਨਾਲ ਜੀਵਨ ਮਨੋਰਥ ਦੀ ਪ੍ਰਾਪਤੀ ਨਹੀਂ ਹੋਣ ਲੱਗੀ। ਅੰਦਰ ਕਾਮ, ਕ੍ਰੋਧ, ਤ੍ਰਿਸ਼ਨਾਵਾਂ, ਵਡਿਆਈਆਂ, ਕਬਜ਼ਿਆਂ ਆਦਿਕ ਦੀ ਮੈਲ ਸਾਫ਼ ਕਰਕੇ ਹੀ ਬ੍ਰਹਮ ਚੀਨ੍ਹਿਆ ਜਾ ਸਕਦਾ ਹੈ।

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ (ਪੰਨਾ-੫੨੫)

(2) **ਬੌਧਿਕ** : ਜਦ ਤਕ ਮਨੁੱਖ ਨੂੰ ਇਹ 'ਸੋਝੀ' ਹੀ ਨਹੀਂ ਮਿਲਦੀ ਕਿ ਉਸ ਦੇ ਜੀਵਨ ਦਾ ਪਰਮ ਮਨੋਰਥ ਕੀ ਹੈ ਅਤੇ ਕਿਵੇਂ ਪ੍ਰਾਪਤ ਹੋਵੇਗਾ? ਤਦ ਤਕ ਉਹ 'ਭੂਮਿ ਮਸਾਨ ਕੀ', 'ਸੁਆਹ' ਆਦਿ ਨਾਲ ਹੀ ਗੁੰਮਰਾਹ ਹੁੰਦਾ ਰਹੇਗਾ। ਇਸੇ ਕਰਕੇ ਹੀ ਭਗਤ ਜੀ 'ਗੁਰ ਗਿਆਨ' (ਸ੍ਵੈ-ਅੰਤਰ ਵਸੇ ਨਿਰੰਕਾਰ ਦੀ ਸੋਝੀ, ਚੇਤਨਾ) ਨੂੰ 'ਤੱਤ' ਪ੍ਰਾਪਤੀ ਦਾ ਸਾਧਨ ਦੱਸ ਰਹੇ ਹਨ।

ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥ (ਪੰਨਾ-੫੨੬)

ਇਸ ਕਥਨ ਰਾਹੀਂ, ਭਗਤ ਜੀ ਉਨ੍ਹਾਂ ਨਿਰਬਲ, ਨਿਰਰਥਕ ਪਰੰਪਰਾਵਾਂ ਨੂੰ ਸੰਬੋਧਿਤ ਹਨ, ਜਿਹੜੀਆਂ ਬਾਹਰੀ ਦਿਖਾਵਿਆਂ ਦੀ ਨੁਮਾਇਸ਼ ਲਗਾ ਕੇ, ਰੂਹਾਨੀਅਤ ਦੇ 'ਅੱਡੇ' ਸਥਾਪਿਤ ਕਰਕੇ 'ਮੁਕਤੀ' ਦੇ 'ਗਰੰਟੀ ਪੱਤਰ' ਦਿੰਦੀਆਂ ਹਨ ਤੇ ਮਾਨਵਤਾ ਨੂੰ ਗੁੰਮਰਾਹ ਕਰਦੀਆਂ ਹਨ। ਭਗਤ ਜੀ 'ਗਿਆਨ' (ਗੁਰ) ਦੀ ਪੈਰਵੀ ਕਰਦੇ ਹੋਏ, ਇਨ੍ਹਾਂ ਦਿਖਾਵੇਵਾਦੀ ਗੁੰਮਰਾਹਕੁਨ ਪਰੰਪਰਾਵਾਂ ਦੇ 'ਗਰੰਟੀ ਪੱਤਰਾਂ' (ਭਗਵੇਂ ਵੇਸ, ਸੰਨਿਆਸੀ ਬਾਣੇ, ਪਿੰਡੇ ਤੇ ਸੁਆਹ, ਖਿੰਥਾ, ਮੁੰਦਰਾਂ ਆਦਿ) ਨੂੰ ਰੱਦ ਕਰਦੇ ਹਨ।

(3) ਅਧਿਆਤਮਵਾਦੀ ਸਾਧਨ : ਮਾਨਵ ਜੀਵਨ ਦੇ ਅਸਲ ਤੇ ਧਰਮ ਮਨੋਰਥ ਦੀ ਪ੍ਰਾਪਤੀ ਦਾ ਅਸਲ ਤੇ ਅਹਿਮ ਸਾਧਨ 'ਨਿਰਬਾਣ ਪ੍ਰਭੂ' ਦਾ ਸਿਮਰਨ ਹੈ।

ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥ (ਪੰਨਾ-੫੨੬)

ਵਿਸ਼ੇਸ਼ ਗੱਲ ਇਹ ਹੈ ਕਿ ਭਗਤ ਜੀ 'ਵਾਸ਼ਨਾ ਰਹਿਤ' (ਨਿਰਬਾਣ) ਵਾਹਿਗੁਰੂ ਦੇ ਸਿਮਰਨ, ਚਿੰਤਨ ਜਾਂ ਉਪਾਸਨਾ ਲਈ ਸਮੇਂ-ਮਕਾਨ ਤੇ ਸਥਿਤੀ ਤੋਂ ਉੱਪਰ ਦੀ ਗੱਲ ਕਰ ਰਹੇ ਹਨ। ਤ੍ਰਿਲੋਚਨ ਜੀ ਅਨੁਸਾਰ ਅੰਤਿ ਕਾਲ ਤਕ, ਭਾਵ ਸਾਰੀ ਉਮਰ ਉਸ ਦਾ ਸਿਮਰਨ ਕਰਨ ਵਾਲਿਆਂ ਦੇ ਹੀ 'ਪੀਤੰਬਰ' ਰਿਦੇ ਵਸ ਸਕਦਾ ਹੈ, ਭਾਵ ਉਹੀ ਮਿਲਾਪ ਕਰ ਸਕਦੇ ਹਨ :

ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ (ਪੰਨਾ-੫੨੬)

ਭਗਤ ਤ੍ਰਿਲੋਚਨ ਜੀ ਦੁਆਰਾ ਜੋ ਮਾਨਵ-ਜੀਵਨ ਦਾ ਉਦੇਸ਼ ਤੇ ਪ੍ਰਾਪਤੀ ਢੰਗ ਦੱਸਿਆ ਹੈ, ਇਹ ਬਿਲਕੁਲ ਗੁਰਬਾਣੀ ਦੀ 'ਗੁਰਮਤਿ ਸੁਰ' ਨਾਲ ਮੇਲ ਖਾਂਦਾ ਹੈ।

(i) ਉਦੇਸ਼ :

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ (ਪੰਨਾ-੧੨)

(ii) ਪ੍ਰਾਪਤੀ ਸਾਧਨ :

ਨੈਤਿਕ : ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ (ਪੰਨਾ-੪੬੮)
ਬੌਧਿਕ : ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥ (ਪੰਨਾ-੧੨੪)
ਅਧਿਆਤਮ : ਕਹੁ ਨਾਨਕ ਇਹੁ ਤਤੁ ਬੀਚਾਰਾ ॥
ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥ (ਪੰਨਾ-੧੯੮)

ਸੋ ਪਿਛਲੇਰੇ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ ਭਗਤ ਜੀ ਦੀ ਵਿਚਾਰਧਾਰਾ ਨਿਰੋਲ ਨਿਰਗੁਣਵਾਦੀ, ਉੱਚ ਆਤਮਿਕ 'ਧੁਰ' ਤੋਂ ਨਿਕਲੀ ਹੋਈ, ਗੁਰਬਾਣੀ ਪ੍ਰਵਾਹ ਦਾ ਇਕ ਅਨਿੱਖੜਵਾਂ ਅੰਗ ਹੈ।

## ਭਗਤ ਜੀ ਦੀ ਬਾਣੀ ਦਾ ਕਲਾ ਪੱਖ

ਗਿਣਤੀ ਤੇ ਅਕਾਰ ਪੱਖੋਂ ਭਗਤ ਜੀ ਦੀ ਬਾਣੀ ਅਤਿ ਥੋੜ੍ਹੇ ਰੂਪ ਵਿਚ (ਕੇਵਲ ਸ਼ਬਦ) ਹੋਣ ਕਰਕੇ, ਇਨ੍ਹਾਂ ਦਾ ਕਾਵਿ-ਸ਼ਾਸਤਰੀ ਅਧਿਐਨ ਤਾਂ ਸੰਭਵ ਨਹੀਂ, ਪਰ ਫਿਰ ਵੀ ਭਗਤ ਜੀ ਨੇ ਪਰਮ ਚੇਤਨਾ, ਇਸ ਦਾ ਸਰੂਪ, ਮਾਨਵ ਚੇਤਨਾ ਦੇ ਪੱਧਰ, ਮਨੋਰਥ, ਸਾਧਨਾਂ ਆਦਿ ਦੇ ਗਹਿਰ-ਗੰਭੀਰ ਸਵਾਲਾਂ ਨੂੰ ਬੜੇ ਸਹਿਜ ਅਤੇ ਸਰਲ ਤਰੀਕੇ ਨਾਲ ਪ੍ਰਗਟਾਇਆ ਹੈ। ਇਕ ਪਾਸੇ ਇਸ ਪ੍ਰਗਟਾਅ ਢੰਗ (ਸ਼ੈਲੀ) ਦਾ ਸੰਬੰਧ ਭਾਰਤ ਦੇ ਲੰਮੇ ਪੁਰਾਣਿਕ ਇਤਿਹਾਸ ਨਾਲ ਜਾ ਜੁੜਦਾ ਹੈ ਅਤੇ ਦੂਸਰੇ ਪਾਸੇ ਸੰਤ ਭਾਸ਼ਾ ਤੇ ਮਰਾਠੀ ਭਾਸ਼ਾ (ਤਾਰੇ, ਮਹੀਟਸਿ, ਨਦੀ ਦੇ ਨਾਦੀ) ਦੇ ਪ੍ਰਭਾਵ ਹੇਠ ਰਚਿਤ ਇਨ੍ਹਾਂ ਦੇ ਸ਼ਬਦਾਂ ਨੇ ਇਲਾਕਾਈ ਪੇਸ਼ ਕਰਕੇ ਭਾਰਤ ਦੇ 14ਵੀਂ ਸਦੀ ਦੇ ਮਾਨਵ ਦੀ ਠੋਸ ਹਕੀਕਤ ਸਾਹਮਣੇ ਪੇਸ਼ ਕਰ ਦਿੱਤੀ ਹੈ।

ਇਥੇ ਭਗਤ ਜੀ ਦੀ 'ਕਲਾ-ਗਿਆਨ' ਨੂੰ ਸਿਰਫ਼ ਸੰਕੇਤਕ ਹੀ ਕੀਤਾ ਜਾ ਰਿਹਾ ਹੈ।

(ੳ) ਸ਼ਬਦਾਵਲੀ/ਸੰਕੇਤ : ਯੋਗੀਆਂ ਨਾਲ ਸਬੰਧਿਤ : ਕਮਲਾ (ਕੰਵਲ), ਖਿੰਥਾ, ਮੁੰਦਾ, ਭਸਮ, ਮਸਾਣ, ਕਮੰਡਲ, ਅਠਸਠਿ ਆਦਿ।

ਹਿੰਦੂ ਮਿਥਿਹਾਸ ਨਾਲ ਸੰਬੰਧਿਤ ਸੰਕੇਤ[20] : ਜਮ, ਧਰਮਰਾਇ, ਲਖ ਚਉਰਾਸੀਹ, ਲਛਿਮੀ, ਸੰਕਰ, ਸੁਰਸਰੀ, ਸਾਰਗਪਾਨ, ਗਰੁੜ, ਅਰੁਣ, ਤ੍ਰਿਭਵਣ, ਨਾਥ (ਸ਼ਿਵ), ਸਸੀਅ, ਧੇਨ, ਕਲਪਤਰ, ਸਿਖਰਿ, ਮੁਨਗਰ, ਰਾਵਣ, ਖਿਮਲਿ ਆਦਿ।

(ਅ) ਜਿਵੇਂ ਕਿ ਪਹਿਲਾਂ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਆਪ ਦੀ ਰਚਨਾ ਉੱਪਰ ਮਰਾਠੀ ਭਾਸ਼ਾ, ਸੰਤ-ਭਾਸ਼ਾ ਤੇ ਇਲਾਕਾਈ ਰੰਗ ਦੀ ਪਾਣ ਚੜ੍ਹੀ ਹੋਈ ਹੈ। ਆਪ ਦੁਆਰਾ ਵਰਤੇ ਗਏ ਸ਼ਬਦਾਂ ਦੇ ਦੋ-ਦੋ ਵਿਆਕਰਣਕ ਰੂਪ ਮਿਲ ਜਾਂਦੇ ਹਨ, ਪਰ ਇਹ ਅਚੇਤ ਰੂਪ ਵਿਚ ਹੀ ਵਰਤੇ ਗਏ ਹਨ। ਜਿਵੇਂ :

ਕਮਲਾ-ਕਮਲੁ, ਆਇ-ਆਇਓਹਿ, ਆਗਲੜਾ-ਆਗਲੜੈ, ਸੰਸਾਰ-ਸੰਸਾਰੀ, ਸਸਿ-ਸਸੀਅ, ਸਿਮਰਹੁ-ਸਿਮਰੈ, ਕਰਮ-ਕਰਮੁ, ਘਰ-ਘਰਿ, ਨਰ-ਨਰਾ, ਨਾਥੁ-ਨਾਥੰ, ਨਾਮੁ-ਨਾਮੰ, ਨਾਰਾਇਣ-ਨਾਰਾਇਣਾ-ਨਾਰਾਇਣੁ, ਬਿਸਰਿ-ਬਿਸਰੇ, ਰਾਮ-ਰਮਈਆਂ ਇਨ੍ਹਾਂ ਦੀ ਬਾਣੀ ਵਿਚ ਸ਼ਬਦਾਂ ਦੀ ਨਾਂਵ (Noun), ਪੜਨਾਂਵੀ ਵਰਤੋਂ (Pronoun) ਨਾਲੋਂ ਕ੍ਰਿਆਵੀ ਰੂਪਾਂ ਦੀ ਬਹੁਤਾਤ ਹੈ, ਜਿਵੇਂ ਕੀਨਾ, ਚੀਨਾ, ਭਇਆ, ਭੂਲੀ, ਚੀਨ੍ਹਿਆ, ਖਾਇਆ, ਬਧਾਇਆ, ਪਾਇਆ, ਲਗਾਈ, ਜਪਹੁ, ਤਪਹੁ, ਬਿਲੋਵਹੁ, ਸਿਮਰਹੁ, ਉਪਾਈ, ਫਿਰਾਹੀ ਆਦਿ।

(ੲ) ਭਗਤ ਜੀ ਨੇ ਪ੍ਰਤੀਕ ਪ੍ਰਕ੍ਰਿਤੀ, ਮਿਥਿਹਾਸ ਅਤੇ ਸਮਾਜ ਵਿਚੋਂ ਲਏ ਹਨ। ਪ੍ਰਕ੍ਰਿਤੀ ਵਿਚੋਂ ਕਮਲ (ਮਨੁੱਖੀ ਹਿਰਦੇ ਦੇ ਖਿੜਾਵ ਤੇ ਹਉ ਭਰੇ ਦਾ ਪ੍ਰਤੀਕ), ਰਵਿ (ਦਿਨ ਦਾ), ਸਸਿ (ਰਾਤ ਦਾ) ਆਦਿ ਵਰਤੇ ਹਨ। ਵੈਸੇ ਵੀ ਭਗਤ ਜੀ ਦਾ ਸੁਹਜਭਾਵੀ ਹਿਰਦਾ ਪ੍ਰਕ੍ਰਿਤੀ ਵਿਚੋਂ ਕਈ ਸ਼ਬਦ ਵਣਿ, ਤ੍ਰਿਣਿ, ਕਣ, ਦੀਪਕੁ, ਬਣ ਆਦਿ ਲੈਂਦਾ ਹੈ। ਮਿਥਿਹਾਸ ਵਿਚੋਂ ਵਰਤੇ ਚਿੰਨ੍ਹ (ਪ੍ਰਤੀਕ ਨਹੀਂ) ਅਰਜਨ, ਸ਼ੰਕਰ, ਸੁਨਾਗਰ ਆਦਿ 'ਕਰਮ ਫਲ' ਸਿੱਧ ਕਰਨ ਲਈ ਪੌਰਾਣਿਕ ਕਥਾਵਾਂ ਦੇ ਆਧਾਰ ਰੂਪ ਹਨ। ਗੂਜਰੀ ਰਾਗ ਦੇ ਦੂਸਰੇ ਸ਼ਬਦ ਵਿਚ ਭਗਤ ਜੀ ਸਮਾਜ ਦੇ ਰਿਸ਼ਤਿਆਂ ਨੂੰ ਪ੍ਰਤੀਕ ਰੂਪ ਵਿਚ ਲੈ ਕੇ ਆਪਣੇ ਭਾਵਾਂ ਦਾ (ਮਨੁੱਖੀ ਬਿਰਤੀ ਦੇ ਭਾਵਾਂ ਦਾ) ਸੰਚਾਰ ਕਰਦੇ ਹਨ, ਜਿਵੇਂ ਇਸਤਰੀ (ਕਾਮ ਬਿਰਤੀ ਦਾ ਪ੍ਰਤੀਕ), ਲੜਿਕੇ (ਕੁਟੰਬ ਪਸਾਰੇ ਦੀ ਹਬਸ), ਮੰਦਰ (ਧਨ-ਦੌਲਤਾਂ, ਮਹਿਲ-ਮਾੜੀਆਂ ਦਾ), ਗੇਹਨਿ (ਜੀਵ, ਜਿੰਦ ਦਾ) ਆਦਿ।

(ਸ) ਭਗਤੀ ਦੇ ਤੀਬਰ ਵੇਗ ਵਿਚੋਂ ਨਿਕਲੀ ਇਸ ਆਤਮਿਕ ਅਨੰਦਮਈ ਬਾਣੀ ਦਾ ਅਸਲ 'ਰਸ' ਤਾਂ 'ਭਗਤੀ ਰਸ' ਜਾਂ 'ਅਨੰਦ ਰਸ' ਹੀ ਹੈ, ਪਰ 'ਰਸ' ਦੇ ਸ਼ਾਸਤਰੀ-ਸਿਧਾਂਤਾਂ ਦੁਆਰਾ ਸਥਾਪਿਤ ਕੀਤੇ 9 ਰਸਾਂ (ਸ਼ਿੰਗਾਰ, ਹਾਸ, ਕਰੁਣਾ, ਰੌਦਰ, ਬੀਰ, ਵੀਭਤਸ, ਅਦਭੁਤ, ਭਿਆਨਕ ਅਤੇ ਸ਼ਾਂਤ) ਵਿਚੋਂ ਸ਼ਿੰਗਾਰ ਅਤੇ ਭਿਆਨਕ ਆਦਿ ਰਸਾਂ ਦੀ ਨਿਸ਼ਾਨਦੇਹੀ ਹੋ ਜਾਂਦੀ ਹੈ (ਭਾਵੇਂ ਇਹ ਮਿਸ਼ਰਿਤ ਰੂਪ ਜਿਹੇ ਹਨ) ਜਿਵੇਂ :

ਸ਼ਿੰਗਾਰ : ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥ (ਪੰਨਾ-੯੨)

ਭਿਆਨਕ : ਖਿਥਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ (ਪੰਨਾ-੯੨)

## ਇਤਿਹਾਸਿਕ ਅੰਸ਼

(ਹ) ਇਸ ਗੱਲ ਵਿਚ ਰਤਾ ਵੀ ਸ਼ੱਕ ਨਹੀਂ ਕਿ ਭਗਤ ਜੀ ਦੀ ਰਚਨਾ ਦਾ ਵਿਸ਼ਾ (ਬਾਣੀ ਦਾ ਉਦੇਸ਼) ਇਤਿਹਾਸ ਨਹੀਂ, ਭਗਤੀ ਭਾਵ ਜਾਂ ਮਾਨਵ ਜੀਵਨ ਦੇ ਰਾਹ ਖੋਲਣਾ ਹੈ, ਪਰ ਫਿਰ ਵੀ ਹਰ 'ਰਚਨਾ' ਸਮਕਾਲੀਨ ਸਮਾਜ ਤੋਂ ਅਭਿੱਜ ਨਹੀਂ ਹੁੰਦੀ। ਭਗਤ ਜੀ ਦੀ ਬਾਣੀ ਵਿਚ ਕਿਸੇ ਇਕ 'ਜੈਚੰਦ' ਨਾਮੀ ਪੰਡਿਤ ਵਿਦਵਾਨ ਦਾ ਹਵਾਲਾ ਹੈ (ਭਾਵੇਂ ਇਸ ਦਾ ਅਤਾ-ਪਤਾ ਕਿਤੋਂ ਮਾਲੂਮ ਨਹੀਂ), ਜਿਸ ਤੋਂ ਇਨ੍ਹਾਂ ਦੇ ਸੰਵੇਦੀ ਸੁਭਾਵ ਤੇ ਵਿਦਵਾਨਾਂ ਨਾਲ ਹੁੰਦੀਆਂ ਚਰਚਾਵਾਂ (ਗੋਸ਼ਟੀਆਂ) ਦਾ ਪਤਾ ਚਲਦਾ ਹੈ। ਭਗਤ ਜੀ ਦਾ ਸਮਕਾਲੀ ਸਮਾਜ ਭੇਖਾਂ, ਆਡੰਬਰਾਂ ਦੇ ਕੂੜ ਵਰਤਾਰਿਆਂ ਦਾ ਸ਼ਿਕਾਰ ਹੈ, ਅਜਿਹੇ ਭਿੰਨ ਭੇਖਾਂ ਦਾ ਸੰਕੇਤ ਇਨ੍ਹਾਂ ਦੀ ਬਾਣੀ ਵਿਚ ਮਿਲਦਾ ਹੈ। ਸੰਨਿਆਸੀ, ਉਦਾਸੀ ਤੇ ਕਾਪੜੀਏ ਆਦਿ।

## ਸਾਰ

ਪਿਛਲੇਰੇ ਸੰਖੇਪ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ ਭਗਤ ਜੀ ਦੀ ਬਾਣੀ ਆਪਣੇ ਸਿਧਾਂਤਿਕ ਤੇ ਕਲਾ-ਰੂਪ ਵਿਚ ਇਕ ਉੱਤਮ ਦਰਜੇ ਦੀ ਕਿਰਤ ਹੈ, ਇਹ ਭਗਤੀ ਭਾਵਨਾ ਵਿਚ ਧੁਰ ਡੂੰਘਾਂ ਤਕ ਅੱਪੜ ਕੇ ਪੈਦਾ ਹੋਏ ਅਗੰਮੀ ਬੋਲ ਹਨ (ਧੁਰ ਕੀ ਬਾਣੀ)। ਭਗਤ ਜੀ ਦੇ ਅਧਿਆਤਮਿਕ ਅਨੁਭਵ ਦੇ ਇਸ ਕਾਵਿ-ਮਈ ਪ੍ਰਗਟਾਵੇ

ਵਿਚੋਂ ਭਾਵੇਂ ਦ੍ਵੈਤ ਦਾ ਸ਼ਿਕਾਰ ਬਿਰਤੀਆਂ ਨੂੰ "ਉੱਚ ਭਾਵ ਜਾਗ੍ਰਤ ਨਹੀਂ ਹੁੰਦੇ", ਪਰ ਪੰਚਮ ਪਾਤਸ਼ਾਹ ਦੀ ਦਿਬ-ਦ੍ਰਿਸ਼ਟੀ ਵਿਚ ਇਹ ਆਤਮਿਕ ਉੱਚਤਾ ਦੀ 'ਧੁਰ' ਵਿਚੋਂ ਵਗਿਆ ਅੰਮ੍ਰਿਤ ਦਾ ਅਮੁਕ ਸੋਮਾ ਹੈ, ਜਿਸ ਦੀ ਠੰਢੀ ਤੇ ਗਿਆਨਮਈ (ਸਿਧਾਂਤਿਕ) 'ਸੀਰਤ' ਵਿਚੋਂ ਮਾਨਵ ਸਦੀਆਂ ਦੀ 'ਗ਼ੁਲਾਮੀ ਤੇ ਬੰਧਨਾਂ' ਤੋਂ ਮੁਕਤੀ ਪ੍ਰਾਪਤ ਕਰਦਾ ਆਪਣੇ ਅਮਲੇ ਨੂੰ ਮਾਣਦਾ ਰਹੇਗਾ, ਤਾਂ ਹੀ ਉਨ੍ਹਾਂ (ਗੁਰੂ ਸਾਹਿਬ ਨੇ) ਇਸ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਕੇ ਅਮਰਤਾ ਬਖ਼ਸ਼ੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-ਨੰ: ੪੯੮, ੬੩੫, ੬੭੨, ੬੯੫, ੧੧੦੬, ੧੧੯੨, ੧੩੨੫, ੧੩੭੬, ੧੩੯੦, ੧੩੯੩, ੧੩੯੪, ੧੪੦੫, ੧੪੦੬.
2. ਭਾਈ ਗੁਰਦਾਸ, ਵਾਰ 10, ਪਉੜੀ 12, ਤੁਕ 1-8.
3. ਇਨ੍ਹਾਂ ਕਹਾਣੀਆਂ ਨੂੰ ਵਿਸਥਾਰ ਨਾਲ ਜਾਣਨ ਲਈ ਦੇਖੋ :
   (i) ਭਗਤ ਦਰਸ਼ਨ, ਗਿ. ਪ੍ਰਤਾਪ ਸਿੰਘ, ਪੰਨਾ-221.
   (ii) ਗੋਸ਼ਟੀਆਂ, ਭਾਸ਼ਾ ਵਿਭਾਗ, ਪੰਨਾ-70.
   (iii) *The Sikh Religion,* Vol. VI, p. 76 (ਮੈਕਾਲਿਫ਼) ਆਦਿ।
4. ਇਸ ਦਾ ਪੁਰਾਣਾ ਹਵਾਲਾ ਨਾਭਾ ਸਵਾਮੀ ਭਗਤ ਮਾਲਾ ਵਿਚ ਆਉਂਦਾ ਹੈ, ਜਿਸ ਵਿਚ ਆਪ ਜੀ ਅਤੇ ਨਾਮਦੇਵ* ਜੀ ਦਾ 'ਗੁਰੂ' ਤੇ ਉਨ੍ਹਾਂ ਦੀ 'Life Sketch' ਆਦਿ ਬਾਰੇ ਵਿਸਥਾਰ ਨਾਲ ਜਾਣਨ ਲਈ ਗਿਆਨਦੇਵ ਸੰਤ ਦਾ ਜ਼ਿਕਰ ਦਸਿਆ ਗਿਆ ਹੈ। ('ਭਗਤਾਂ ਦੀ ਬਾਣੀ', ਡਾ. ਧਰਮਪਾਲ ਸਿੰਗਲ (ਸੰਪਾ.) ਦੀ ਪੁਸਤਕ ਤੋਂ ਉਦਰਿਤ, ਪੰਨਾ-72)

   *ਦੇਖੋ *Bhagata Namadeva in the Guru Granth,* Dr. Nirbhai Singh, Punjabi University, Patiala, Oct., 1981, p. 45.
5. ਗੁਰਮਤਿ ਅਜਿਹੇ 'ਗੁਰੂ ਦੀ ਹੀ ਗੱਲ ਕਰਦੀ ਹੈ।'
   ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
   ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ (ਪੰਨਾ-੭੫੯)
6. ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥ (ਪੰਨਾ-੪੮੫)
   ਨਾਮ ਕੇ ਧਾਰੇ ਸਗਲੇ ਜੰਤ ॥ (ਪੰਨਾ-੨੮੪)
7. *Ency. of Religion and Culture* ਵਿਚ ਇਨ੍ਹਾਂ ਦੇ ਤਿੰਨ ਪਦੇ ਗੁਰੂ ਗ੍ਰੰਥ ਵਿਚ ਸ਼ਾਮਲ ਹੋਣ ਦੀ ਸੂਚਨਾ ਦਿੱਤੀ ਗਈ ਹੈ।

   "Three of Tirlochan's Padas are included in the Guru Granth Sahib", Vikas Publishing House, Pvt. Ltd., New Delhi, p. 483.

   W.H. McLeod, '*Historical Dictionary of Sikhism (Oxford),* March, 2002, p.213 ਉੱਤੇ 5 ਪਦਿਆਂ ਦੀ ਸੂਚਨਾ ਦਿੰਦਾ ਹੈ। (There are Five Works by him included in the Adi Granth) ਇਹ ਦੋਵੇਂ ਸੂਚਨਾਵਾਂ ਗ਼ਲਤ ਹਨ, ਅਜਿਹੀਆਂ ਉਕਾਈਆਂ ਹੋਰ 'ਬਾਣੀ-ਬਿਓਰਿਆ' ਵਿਚ ਵੀ ਮਿਲ ਜਾਂਦੀਆਂ ਹਨ।
8. ਨਾਵਾਂ ਤੇ ਥਾਵਾਂ ਦਾ ਕੋਸ਼, ਪ੍ਰਕਾ. ਮੋਹਰ ਸਿੰਘ, ਸੁਰਿੰਦਰ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 1959 (ਤੀਜੀ ਵਾਰ), ਪੰਨਾ 142.
9. *Sikhism, its Philosophy and History,* Institute of Sikh Studies, Chd. 1997, p. 278.
10. "Krishna Himself came in the name of 'Antarjami' and served them for thirteen months." *The Gospel of Guru Granth Sahib,* p. XXXIV.
    The Theosophical Pub. House, Adyar-1975, (4th Edition)
11. by W. Owen Cole and Piasra Singh Sambhi, Rupa & Co., New Delhi, 1990, p. 155.
12. ਮਹਿਮਾ ਪ੍ਰਕਾਸ਼, ਭਾਗ-2, ਖੰਡ-1, ਪੰਨਾ-348, ਭਾਸ਼ਾ ਵਿਭਾਗ, 1999, ਤੀਜੀ ਵਾਰ।
13. ਨੋਟ : ਇਥੇ ਭਗਤ ਜੀ ਵਿਚਾਰਧਾਰਾ ਦੇ ਸਿਧਾਂਤਿਕ ਅਧਿਐਨ ਦਾ ਆਧਾਰ ਉਨ੍ਹਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

ਸ਼ਾਮਲ ਚਾਰ ਸ਼ਬਦਾਂ ਨੂੰ ਬਣਾਇਆ ਗਿਆ ਹੈ ਅਤੇ ਇਨ੍ਹਾ ਸਿਧਾਂਤਾਂ/ਸੰਕਲਪਾਂ ਦੀ ਗੁਰਮਤਿ ਨਾਲ ਏਕਤਾ ਦੀ ਪ੍ਰਸ਼ਟੀ ਲਈ ਬਾਕੀ ਗੁਰਬਾਣੀ ਵਿਚੋ ਕੇਵਲ ਸੰਕੇਤ ਮਾਤਰ ਤੁਕਾਂ ਦਿੱਤੀਆਂ ਗਈਆਂ ਹਨ।

14. –ਖਾਣੀਆਂ ਰਾਹੀਂ
    –ਪੰਜਾ ਤੱਤਾ ਦੇ ਸੰਜੋਗ ਨਾਲ
    –ਨਰ ਤੇ ਮਾਦੇ (ਸਿਵ-ਸ਼ਕਤੀ) ਦੇ ਮਿਲਾਪ ਨਾਲ
15. ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ (ਦੂਜੀ ਜਿਲਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ 1975, ਪੰਨਾ-26, (ਭੂਮਿਕਾ)
16. ਦੂਜੇ ਪਾਸੇ ਸਾਰਾ ਭਾਰਤੀ ਫ਼ਲਸਫ਼ਾ ਮਾਇਆ ਦੇ ਅਰਥ, ਜਗਤ ਦੀ 'ਅਸਤਤਾ' ਨੂੰ ਲੈਂਦਾ ਹੈ। "ਗੌੜਪਦ ਦਾ ਸਾਰਾ ਖੰਡਨ ਏਹੋ ਸੀ ਕਿ ਇਹ ਸਿੱਧ ਕੀਤਾ ਜਾਵੇ ਕਿ ਸੰਸਾਰ ਮਿਥਿਆ ਹੈ।"–ਉਹੀ, ਪੰਨਾ-23, (ਦੇਖੋ ਭੂਮਿਕਾ)
17. ਸੰਸਕ੍ਰਿਤ ਵਿਚ ਕਰਮ (ਕਰਮੰਨ) ਦਾ ਭਾਵ ਕੰਮ ਹੈ ਅਤੇ ਅਰਬੀ ਵਿਚ ਬਖ਼ਸ਼ਿਸ਼, ਕਿਰਪਾ ਆਦਿ। ਵਿਸਥਾਰ ਲਈ ਦੇਖੋ :
    (i) ਸ੍ਰੀ ਗੁਰੂ ਗ੍ਰੰਥ ਕੋਸ਼ (ਭਾਗ-2), ਸੰਪਾ. ਡਾ. ਗੁਰਚਰਨ ਸਿੰਘ, ਪੰਨਾ-756-57, (ਹ-ਖ), ਅਪ੍ਰਕਾਸ਼ਿਤ।
    (ii) 'ਸਿੱਖ ਮਤ ਵਿਚ ਕਰਮ ਦਾ ਸਥਾਨ', ਡਾ. ਹਰਬੰਸ ਸਿੰਘ ਬਰਾੜ, ਨਾਨਕ ਪ੍ਰਕਾਸ਼ ਪੱਤ੍ਰਿਕਾ, ਜਿਲਦ-5, ਅੰਕ–1, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਜੂਨ 1973, ਪੰਨਾ-126.
18. ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥ (ਪੰਨਾ-੨੭੨)
19. ਕਾਇ ਜਪਹੁਰੇ ਕਾਇ ਤਪਹੁਰੇ ਕਾਇ ਬਿਲੋਵਹੁ ਪਾਣੀ ॥ (ਪੰਨਾ-੫੨੫)
20. ਇਨ੍ਹਾਂ ਸ਼ਬਦ/ਸੰਕੇਤਾਂ/ਸੰਕਲਪਾਂ ਆਦਿ ਦਾ ਪਿਛੋਕੜ (Backgrounnd) ਜਾਣਨ ਲਈ ਦੇਖੋ :
    (i) ਸ੍ਰੀ ਗੁਰੂ ਗ੍ਰੰਥ ਸੰਕੇਤ ਕੋਸ਼, ਪ.ਸ. ਪਦਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
    (ii) ਮਹਾਨ ਕੋਸ਼
    (iii) ਹਿੰਦੂ ਮਿਥਿਹਾਸ ਕੋਸ਼, ਭਾਸ਼ਾ ਵਿਭਾਗ।
    (iv) ਨਾਵਾਂ/ਥਾਵਾਂ ਦਾ ਕੋਸ਼, ਮਾ. ਮਹਿਤਾਬ ਸਿੰਘ ਆਦਿ।

# ਭਗਤ ਬੇਣੀ : ਜੀਵਨ ਤੇ ਬਾਣੀ ਰਚਨਾ

ਸ. ਅਮਰਜੀਤ ਸਿੰਘ

ਗੁਰਬਾਣੀ ਵਿਚ 'ਭਗਤ' (ਸ਼ਬਦ/ਸੰਕਲਪ) ਨੂੰ ਇਸ ਤਰ੍ਹਾਂ ਪਰਿਭਾਸ਼ਿਤ ਕੀਤਾ ਗਿਆ ਹੈ :

ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ॥ (ਪੰਨਾ-੫੦੯)

ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥ (ਪੰਨਾ-੫੪੧)

ਐਸਾ ਰਾਮ ਭਗਤੁ ਜਨੁ ਹੋਈ ॥

ਹਰਿ ਗੁਣ ਗਾਇ ਮਿਲੈ ਮਲੁ ਧੋਈ ॥ (ਪੰਨਾ-੨੨੪)

ਸੇਈ ਭਗਤ ਜਿ ਸਾਚੇ ਭਾਣੇ ॥

ਜਮਕਾਲ ਤੇ ਭਏ ਨਿਕਾਣੇ ॥ (ਪੰਨਾ-੬੭੭)

ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ ਬੇਣੀ ਜੀ ਨਿਰਗੁਣਵਾਦੀ ਭਗਤ ਹੋਏ ਹਨ, ਜੋ ਕਿ ਗੁਰਬਾਣੀ ਵਿਚ ਦਿੱਤੀ 'ਭਗਤ' ਦੀ ਪਰਿਭਾਸ਼ਾ ਉੱਤੇ ਪੂਰੇ ਉਤਰਦੇ ਹਨ, ਇਨ੍ਹਾਂ ਦੇ ਤਿੰਨ ਪਦੇ ਗੁਰੂ ਗ੍ਰੰਥ ਸਾਹਿਬ ਵਿਚ ਸਿਰੀ ਰਾਗ, ਰਾਮਕਲੀ ਰਾਗ ਅਤੇ ਪ੍ਰਭਾਤੀ ਰਾਗ ਵਿਚ ਕ੍ਰਮਵਾਰ, ਪੰਨਾ-93, 974, 1351 'ਤੇ ਦਰਜ ਹਨ।

ਭਗਤ ਜੀ ਦਾ ਸਮਕਾਲੀਨ ਸਮਾਜ ਜਿਥੇ ਸਮਾਜਕ ਤੌਰ ਉੱਤੇ ਝੂਠੇ ਕਰਮ-ਕਾਂਡਾਂ ਤੇ ਹੋਰ ਰੂੜ੍ਹੀਗਤ ਆਡੰਬਰਾਂ ਵਿਚ ਫਸਿਆ ਹੋਇਆ ਸੀ, ਉਥੇ ਰਾਜਨੀਤਿਕ ਪੱਖ ਤੋਂ ਹੁਕਮਰਾਨਾਂ ਦੀਆਂ ਜ਼ਿਆਦਤੀਆਂ ਦਾ ਵੀ ਸ਼ਿਕਾਰ ਸੀ। ਸਮਾਜ ਦੀ ਇਸ ਪੀੜਾ ਨੂੰ ਦੂਰ ਕਰਨ ਲਈ ਭਗਤ ਜੀ ਨੇ ਕਲਿਆਣਕਾਰੀ ਬਾਣੀ ਰਾਹੀਂ ਲੋਕਾਈ ਦੇ ਜ਼ਖ਼ਮਾਂ ਨੂੰ ਭਰਿਆ ਅਤੇ ਚੰਗੇ ਮਨੁੱਖ ਬਣਨ, ਫੋਕੇ ਰੀਤੀ-ਰਿਵਾਜਾਂ ਨੂੰ ਛੱਡਣ ਦਾ ਉਪਦੇਸ਼ ਦਿੱਤਾ।

ਇਤਿਹਾਸਕ ਪੱਖ ਤੋਂ ਜਿੰਨੇ ਵੀ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਨ੍ਹਾਂ ਵਿਚੋਂ ਬਹੁਤਿਆਂ ਦੇ ਜੀਵਨ/ਰਚਨਾ ਬਾਰੇ ਕੋਈ ਠੋਸ ਵੇਰਵਾ ਨਹੀਂ ਮਿਲਦਾ, ਪਰੰਤੂ ਜਿੰਨਾ ਵੀ ਸਾਨੂੰ ਭਗਤ ਬੇਣੀ ਜੀ ਦੇ ਜੀਵਨ ਬਾਰੇ ਪਤਾ ਲੱਗਿਆ ਹੈ, ਉਸ ਦਾ ਸੰਖੇਪ ਵਰਣਨ ਇਸ ਤਰ੍ਹਾਂ ਹੈ :

## ਜੀਵਨ

ਭਗਤ ਬੇਣੀ ਜੀ ਦਾ ਜਨਮ ਅਸਨੀ ਨਗਰ ਵਿਚ ਹੋਇਆ ਮੰਨਿਆ ਜਾਂਦਾ ਹੈ, ਪਰ ਇਹ ਸ਼ਹਿਰ ਕਿਸ ਪ੍ਰਾਂਤ ਵਿਚ ਹੈ, ਇਸ ਬਾਰੇ ਬਹੁਤਾ ਕੁਝ ਪਤਾ ਨਹੀਂ ਲਗਦਾ। ਇਨ੍ਹਾਂ ਦੀ ਜਨਮ-ਤਿਥੀ ਸੰਮਤ 1570 ਮੰਨੀ ਜਾਂਦੀ ਹੈ। ਭਗਤ ਜੀ ਦੀ ਬਾਣੀ ਵਿਚਲੀ ਬੋਲੀ-ਸ਼ੈਲੀ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦੀ ਝਲਕ ਮਹਿਸੂਸ ਹੋਣ ਕਰਕੇ ਇਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਸਮਕਾਲੀ ਮੰਨਿਆ ਜਾਂਦਾ ਹੈ।[1]

## ਰਚਨਾ

ਭਾਵੇਂ ਭਗਤ ਜੀ ਦੀ ਕੁਝ ਰਚਨਾ ਦਾਦੂ ਪੰਥੀਆਂ ਦੇ 'ਸਰਬਾਂਗੀ' ਗ੍ਰੰਥ ਵਿਚ ਵੀ ਮਿਲਦੀ ਹੈ, ਪਰ ਫਿਰ ਉਸ ਦੀ ਪ੍ਰਮਾਣਿਕਤਾ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਜਿਵੇਂ ਕਿ ਪਹਿਲਾਂ ਵੀ ਕਿਹਾ ਜਾ ਚੁੱਕਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬੇਣੀ ਜੀ ਦੀ ਬਾਣੀ ਸਿਰੀ ਰਾਗ, ਰਾਮਕਲੀ ਰਾਗ ਅਤੇ ਪ੍ਰਭਾਤੀ ਰਾਗ ਵਿਚ ਦਰਜ ਹੈ।

## ਵਿਚਾਰਧਾਰਾ

ਭਗਤ ਬੇਣੀ ਜੀ ਸਿਰੀ ਰਾਗ ਵਾਲੇ ਪਦੇ ਵਿਚ ਮਨੁੱਖੀ ਜੀਵਨ ਦੀਆਂ ਚਾਰ ਅਵਸਥਾਵਾਂ ਦਾ ਜ਼ਿਕਰ ਕਰਦੇ ਹਨ :

(ੳ) ਗਰਭ ਅਸਥਾਨ (ਗਰਭ ਕੁੰਡਲ.......)

(ਅ) ਬਾਲ ਅਵਸਥਾ (ਬਾਲ...........)

(ੲ) ਜਵਾਨੀ (ਤਰੁਣ...........)

(ਸ) ਬੁਢਾਪਾ (ਪੁੰਡਰ ਕੇਸ.........)

(ੳ) ਪਹਿਲੀ ਅਵਸਥਾ ਭਗਤ ਬੇਣੀ ਜੀ ਗਰਭ ਅਵਸਥਾ ਦੱਸਦੇ ਹੋਏ ਜ਼ਿਕਰ ਕਰਦੇ ਹਨ ਕਿ ਮਨੁੱਖ ਜਦੋਂ ਮਾਂ ਦੇ ਗਰਭ ਵਿਚ ਹੁੰਦਾ ਹੈ, ਤਾਂ ਉਸ ਦੀ ਸੁਰਤਿ ਕੇਵਲ ਪਰਮਾਤਮਾ ਵਿਚ ਹੀ ਲੱਗੀ ਹੋਈ ਹੋਣ ਕਰਕੇ, ਉਸ ਨੂੰ ਸੰਸਾਰ ਦਾ ਕੋਈ ਗਿਆਨ ਨਹੀਂ ਹੁੰਦਾ।

(ਅ) ਬਾਲ ਅਵਸਥਾ ਵਿਚ ਆਉਂਦਿਆਂ ਹੀ ਮਨੁੱਖ ਆਪਣੀ ਨਾਮ ਜਪਣ ਵਾਲੀ ਬੁੱਧੀ ਨੂੰ ਛੱਡ ਕੇ ਸੰਸਾਰ ਦੇ ਜੰਜਾਲਾਂ ਵਿਚ ਫਸ ਜਾਂਦਾ ਹੈ ਅਤੇ ਮਾਇਆ ਰੂਪੀ ਜ਼ਹਿਰ ਨੂੰ ਅੰਮ੍ਰਿਤ ਸਮਝ ਕੇ ਉਸ ਵਿਚ ਗ੍ਰਸਤ ਹੋ ਜਾਂਦਾ ਹੈ।

(ੲ) ਜਵਾਨੀ ਦੀ ਅਵਸਥਾ ਆਉਂਦਿਆਂ ਹੀ ਮਨੁੱਖ ਦੇ ਉੱਪਰ ਅਜਿਹੀ ਮਸਤੀ ਚੜ੍ਹਦੀ ਹੈ ਕਿ ਉਸ ਨੂੰ ਚੰਗਾ-ਮੰਦਾ ਕੁਝ ਨਹੀਂ ਸੁਝਦਾ ਅਤੇ ਮਨੁੱਖ ਆਪਣੇ ਜੀਵਨ ਦੇ ਇਸ ਮਹਾਨ ਅਵਸਰ ਨੂੰ ਵਿਅਰਥ ਗਵਾ ਜਾਂਦਾ ਹੈ।

(ਸ) ਬੁਢੇਪਾ ਆਉਣ ਉੱਤੇ ਚਾਹੇ ਉਸ ਦੀ ਆਵਾਜ਼ ਮੱਧਮ ਪੈ ਜਾਂਦੀ ਹੈ, ਬੁੱਧੀ ਕਮਜ਼ੋਰ ਹੋ ਜਾਂਦੀ ਹੈ, ਪਰ ਫਿਰ ਵੀ ਉਹ ਪਰਮਾਤਮਾ ਦਾ ਨਾਮ ਨਹੀਂ ਜਪਦਾ। ਵਾਸ਼ਨਾਂ ਵਿਚ ਗ੍ਰਸਤ ਹੋਇਆ ਉਸ ਨੂੰ ਹੋਰ ਜਿਉਣ ਦੀ ਲਾਲਸਾ ਲੱਗੀ ਰਹਿੰਦੀ ਹੈ।

ਉਪਰੋਕਤ ਚਾਰੇ ਅਵਸਥਾ ਵਰਣਨ ਕਰਨ ਤੋਂ ਬਾਅਦ ਭਗਤ ਜੀ 'ਰਹਾਉ' ਦੀ ਤੁਕ ਵਿਚ ਉਪਦੇਸ਼ਾਤਮਿਕ ਸ਼ੈਲੀ ਵਿਚ ਸਮਝਾਉਂਦੇ ਹਨ ਕਿ ਮਨੁੱਖ ਨੂੰ ਆਪਣੀਆਂ ਚਾਰੇ ਅਵਸਥਾਵਾਂ ਪ੍ਰਭੂ ਸਿਮਰਨ ਵਿਚ ਲਾਉਣੀਆਂ ਚਾਹੀਦੀਆਂ ਹਨ, ਨਹੀਂ ਤਾਂ ਜਮਪੁਰਿ (ਆਵਾਗਵਣ) ਵਿਚ ਜਾਣਾ ਪਵੇਗਾ, ਕਿਉਂਕਿ ਪ੍ਰਭੂ ਸਿਮਰਿਆਂ ਹੀ 'ਦਰਗਾਹ' (ਮਿਲਾਪ ਅਵਸਥਾ) ਦੀ ਪ੍ਰਾਪਤੀ ਹੁੰਦੀ ਹੈ।

ਰਾਮਕਲੀ ਰਾਗ ਵਿਚ ਭਗਤ ਬੇਣੀ ਜੀ ਜੋਗ ਮਤਿ ਦੀ ਸ਼ਬਦਾਵਲੀ ਰਾਹੀਂ ਉੱਚ ਆਤਮਿਕ ਅਵਸਥਾ ਨੂੰ ਬਿਆਨ ਕਰਦੇ ਹਨ। ਉਹ ਇਸ ਅਵਸਥਾ ਦੇ ਲੱਛਣ ਇਸ ਤਰ੍ਹਾਂ ਦੱਸਦੇ ਹਨ :

1. ਪ੍ਰਭੂ ਮਿਲਾਪ ਜਾਂ ਉੱਚ ਜੀਵਨ ਦੀ ਉੱਚ-ਆਤਮਿਕ ਅਵਸਥਾ ਵਿਚ ਆ ਕੇ ਮਨੁੱਖ ਨੂੰ ਤਰ੍ਹਾਂ-ਤਰ੍ਹਾਂ ਦੇ 'ਨਾਦ' (ਅਨਹਦ) ਸੁਣਾਈ ਦਿੰਦੇ ਹਨ।
2. ਇਸ ਅਵਸਥਾ ਵਿਚ ਦਿਨ-ਰਾਤ (ਚੰਨ-ਸੂਰਜ) ਦੀ ਹੋਂਦ ਨਹੀਂ ਰਹਿੰਦੀ।
3. ਮਨੁੱਖੀ ਮਨ ਵਿਚ ਗਿਆਨ ਪ੍ਰਕਾਸ਼ ਹੋਣ ਨਾਲ ਭੈੜੀ ਮਤਿ (ਦੁਰਮਤਿ) ਖ਼ਤਮ ਹੋ ਜਾਂਦੀ ਹੈ।
4. ਇਹ ਅਵਸਥਾ ਬੋਲ ਕੇ ਦੱਸਣ ਦੀ ਅਵਸਥਾ ਨਹੀਂ ਬਲਕਿ ਇਹ ਅਵਸਥਾ 'ਅਗਮ ਅਪਾਰ' ਦੀ 'ਘਾਟੀ' ਹੈ।
5. ਮਨੁੱਖ ਹਮੇਸ਼ਾ ਸੁਚੇਤ (ਜਾਗਦਾ) ਰਹਿੰਦਾ ਹੈ। ਝੂਠ, ਪਾਖੰਡ ਆਦਿਕ ਬੁਰਾਈਆਂ ਉਸ ਦੇ ਕੋਲ ਨਹੀਂ ਅਪੜਦੀਆਂ ਅਤੇ ਉਹ ਪੰਜੇ ਇੰਦਰੀਆਂ ਨੂੰ ਕਾਬੂ ਰੱਖਦਾ ਹੈ।
6. ਜਦੋਂ ਉਸ ਦੇ ਅੰਦਰ ਪ੍ਰਭੂ ਦੀ ਜੋਤਿ ਜਗ ਪੈਂਦੀ ਹੈ, ਤਾਂ ਉਸ ਦਾ ਮਨ 'ਪਦਮੁ' ਵਾਂਗੂ ਖਿੜ ਪੈਂਦਾ ਹੈ।

ਭਗਤ ਜੀ ਨੇ ਪ੍ਰਭਾਤੀ ਰਾਗ ਵਿਚ ਅਜਿਹੇ ਵਿਅਰਥ ਕਰਮ-ਕਾਂਡਾਂ ਨੂੰ ਸਖ਼ਤੀ ਨਾਲ ਰੱਦਿਆ ਹੈ, ਜਿਨ੍ਹਾਂ ਦਾ 'ਆਤਮ ਤਤ' ਨਾਲ ਕੋਈ ਸਰੋਕਾਰ ਨਹੀਂ। ਅਜਿਹੇ ਕਰਮ-ਕਾਂਡਾਂ ਵਿਚ :

1. ਸਰੀਰ ਉੱਤੇ ਚੰਦਨ ਦਾ ਲੇਪ ਕਰਨਾ।
2. ਰੋਜ਼ਾਨਾ ਇਸ਼ਨਾਨ ਕਰਨਾ ਅਤੇ ਦੋ-ਦੋ ਧੋਤੀ ਰਖਣਾ।
3. ਸਿਲਾ ਪੂਜਣਾ ਅਤੇ ਆਪਣੇ ਸਰੀਰ ਉੱਤੇ ਗਣੇਸ਼ ਦੇ ਚੱਕਰ ਬਣਾਉਣਾ।

4. ਰਾਤ (ਨਿਸਿ) ਨੂੰ ਭਗਤੀ ਲਈ ਜਾਗਣਾ (ਭਾਵ ਅਰਾਮ ਵੀ ਨਾ ਕਰਨਾ)
5. ਹਿਰਨ ਆਦਿਕ ਜਾਨਵਰਾਂ ਦੀ ਖੱਲ ਦਾ ਆਸਣ ਲਗਾਉਣਾ।
6. 'ਰੁਦ੍ਰਾਖ' ਮਾਲਾ ਗਲ ਵਿਚ ਪਾਉਣਾ ਆਦਿ।

ਭਗਤ ਜੀ ਅਨੁਸਾਰ ਇਨ੍ਹਾਂ ਕਰਮ-ਕਾਂਡਾਂ ਦਾ ਕੋਈ ਫ਼ਾਇਦਾ ਨਹੀਂ, ਜੇਕਰ ਗੁਰੂ ਸਰਨ ਪੈ ਕੇ ਮਨੁੱਖ 'ਆਤਮ ਤਤੁ' ਨਹੀਂ ਚੀਨਦਾ।

ਸੰਕਲਪ

**1. ਸੰਸਾਰ** : ਭਗਤ ਜੀ ਨੇ ਸੰਸਾਰ ਨੂੰ 'ਮ੍ਰਿਤ ਮੰਡਲ' ਦਾ ਨਾਂ ਦਿੱਤਾ ਹੈ, ਉਨ੍ਹਾਂ ਦੇ ਅਨੁਸਾਰ ਸੰਸਾਰ ਨਾਸ਼ਵਾਨ ਹੈ। ਮਨੁੱਖ ਸੰਸਾਰ ਵਿਚ ਆਉਂਦਿਆਂ ਹੀ ਇਸ ਦੇ ਨਾਸ਼ਵਾਨ ਜੰਜਾਲਾਂ ਵਿਚ ਫਸ ਜਾਂਦਾ ਹੈ।

**2. ਮੁਕਤੀ** : ਭਾਰਤੀ ਪਰੰਪਰਾ ਵਿਚ ਚਾਰ ਪੁਰਸ਼ਾਰਥਾਂ (ਧਰਮ, ਅਰਥ, ਕਾਮ, ਮੋਕਸ਼) ਦਾ ਬੜਾ ਮਹੱਤਵ ਹੈ। ਇਨ੍ਹਾਂ ਵਿਚ 'ਮੋਕਸ਼' ਦਾ ਸਰਵੋਤਮ ਸਥਾਨ ਹੈ। ਭਗਤ ਜੀ ਨੇ ਭਾਰਤੀ ਪਰੰਪਰਾ ਵਾਲੇ ਮੁਕਤਿ ਸਿਧਾਂਤ ਨੂੰ ਰਦ ਕਰਕੇ 'ਜੀਵਨ-ਮੁਕਤਿ' ਦਾ ਸਿਧਾਂਤ ਪੇਸ਼ ਕੀਤਾ ਹੈ। ਭਗਤ ਜੀ ਆਪਣੀ ਬਾਣੀ ਵਿਚ ਮਨੁੱਖ ਦੇ 'ਜੀਵਨ-ਮੁਕਤਿ' ਹੋਣ ਦੀ ਗੱਲ ਕਰਦੇ ਹੋਏ ਕਹਿੰਦੇ ਹਨ ਕਿ ਮਨੁੱਖ ਨੂੰ ਮੁਕਤੀ ਇਸ ਸੰਸਾਰ ਨੂੰ ਛੱਡਣ ਤੋਂ ਬਾਅਦ ਨਹੀਂ ਮਿਲਦੀ :

ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿਪਾਈ ॥ (ਪੰਨਾ-੯੩)

**3. ਗੁਰੂ** : ਭਗਤ ਜੀ ਅਨੁਸਾਰ ਮਨੁੱਖ ਆਪਣੇ ਜੀਵਨ-ਮਨੋਰਥ (ਆਤਮ ਤਤੁ ਨੂੰ ਚੀਨਣਾ) ਨੂੰ ਗੁਰੂ ਸਰਨ ਵਿਚ ਪੈ ਕੇ ਹੀ ਪ੍ਰਾਪਤ ਕਰ ਸਕਦਾ ਹੈ। ਗੁਰੂ ਹੀ ਮਨੁੱਖ ਨੂੰ ਅਗਿਆਨਤਾ ਦੇ ਹਨੇਰੇ ਵਿਚੋਂ ਕੱਢ ਕੇ ਗਿਆਨ ਦੇ ਚਾਨਣ ਵਿਚ ਲੈ ਜਾਂਦਾ ਹੈ :

ਕਹੁ ਬੇਣੀ ਗੁਰਮੁਖਿ ਧਿਆਵੈ ॥
ਬਿਨੁ ਸਤਿਗੁਰ ਬਾਟ ਨ ਪਾਵੈ ॥ (ਪੰਨਾ-੧੩੫੧)

ਗੁਰ ਕੀ ਸਾਖੀ ਰਾਖੈ ਚੀਤਿ ॥ (ਪੰਨਾ-੯੭੪)

ਪਰੰਤੂ ਕੋਈ ਵਿਰਲਾ ਹੀ ਗੁਰੂ ਮਾਰਗ 'ਤੇ ਚਲਦਾ ਹੈ, ਨਹੀਂ ਤਾਂ ਆਮ ਲੋਕਾਈ ਕਰਮ-ਕਾਂਡਾਂ ਵਿਚ ਹੀ ਫਸੀ ਰਹਿੰਦੀ ਹੈ :

ਗੁਰ ਗਮਿ ਚੀਨੈ ਬਿਰਲਾ ਕੋਇ ॥ (ਪੰਨਾ-੯੭੪)

**ਨਾਮ** : ਭਗਤ ਜੀ ਨੇ ਨਾਮ ਜਪਣ ਉੱਤੇ ਬਹੁਤ ਜ਼ੋਰ ਦਿੱਤਾ ਹੈ। ਨਾਮ ਤੋਂ ਬਿਨਾਂ ਮਨੁੱਖੀ ਜੀਵਨ 'ਜਮਪੁਰਿ' (ਆਵਾਗਵਣ) ਵਿਚ ਧੱਕਿਆ ਜਾਂਦਾ ਹੈ। ਨਾਮ ਨਾਲ ਹੀ ਮਨੁੱਖ ਜੀਵਨ ਮਨੋਰਥ ਦੀ ਪ੍ਰਾਪਤੀ ਕਰ ਸਕਦਾ ਹੈ। ਇਸੇ ਕਰਕੇ ਭਗਤ ਜੀ ਕਹਿੰਦੇ ਹਨ ਕਿ ਹੇ ਭਾਈ ਮੈਂ ਤਾਂ ਕਰਮਕਾਂਡ ਛੱਡ ਕੇ ਨਾਮ ਜਪਦਾ ਹਾਂ :

ਬੇਣੀ ਜਾਚੈ ਤੇਰਾ ਨਾਮੁ ॥ (ਪੰਨਾ-੯੭੪)

ਸਾਰ

ਉਪਰੋਕਤ ਸੰਖੇਪ ਵਿਚਾਰ ਦੇ ਆਧਾਰਿਤ ਅਸੀਂ ਐਨਾ ਹੀ ਆਖ ਸਕਦੇ ਹਾਂ ਕਿ ਭਗਤ ਜੀ 'ਗੁਰਮਤਿ-ਸਕੂਲ' ਦੀ ਲੜੀ ਦੇ ਨਿਰਗੁਣ ਭਗਤ ਹੋਏ ਹਨ, ਇਨ੍ਹਾਂ ਨੂੰ ਗੁਰਬਾਣੀ ਦੀ ਸਮੁੱਚੀ ਇਕਾਈ ਤੋਂ ਭਿੰਨ ਕਰਕੇ 'ਇਕਾਂਗੀ' ਰੂਪ ਵਿਚ ਲੈਣਾ, ਕਈ ਭ੍ਰਾਂਤੀਆਂ ਪੈਦਾ ਕਰੇਗਾ।

## ਹਵਾਲੇ ਤੇ ਟਿੱਪਣੀਆਂ

1 ਸਮਾਨਤਾ ਲਈ ਵੇਖੋ : ਭਗਤ ਬੇਣੀ ਜੀ ਦਾ ਸ਼ਬਦ : 'ਤਨਿ ਚੰਦਨੁ ਮਸਤਕਿ ਪਾਤੀ' (੧੩੫੧)
ਗੁਰੂ ਨਾਨਕ ਸਾਹਿਬ ਜੀ ਦਾ ਸ਼ਬਦ : 'ਪੜਿ ਪੁਸਤਕ ਸੰਧਿਆ ਬਾਦੰ' (੪੭੦)

# ਭਗਤ ਨਾਮਦੇਵ : ਜੀਵਨ ਤੇ ਬਾਣੀ ਰਚਨਾ

ਸ. ਸਵਰਨ ਸਿੰਘ ਸਨੇਹੀ

ਭਾਰਤ ਮੂਲ ਅਤੇ ਮੁੱਖ ਤੌਰ 'ਤੇ ਅਧਿਆਤਮਵਾਦੀ ਦੇਸ਼ ਰਿਹਾ ਹੈ। ਇਸ ਦੇ ਅਧਿਆਤਮਵਾਦੀ ਤੇ ਧਾਰਮਿਕ-ਸਮਾਜਕ ਸੁਧਾਰ ਦੇ ਇਤਿਹਾਸ ਵਿਚ ਭਗਤੀ ਲਹਿਰ ਦਾ ਪ੍ਰਮੁੱਖ ਸਥਾਨ ਮੰਨਿਆ ਜਾਣਾ, ਕਿਸੇ ਪੱਖੋਂ ਵੀ ਅਨੁਚਿਤ ਧਾਰਨਾ ਨਹੀਂ ਆਖੀ ਜਾ ਸਕਦੀ। ਭਗਤੀ ਲਹਿਰ ਦਾ ਸਮਾਂ ਸਾਹਿਤ ਦੇ ਇਤਿਹਾਸਕਾਰਾਂ ਨੇ ਅੱਠਵੀਂ ਸਦੀ ਈਸਵੀ ਤੇ ਇਸ ਲਹਿਰ ਦੇ ਮੋਢੀ ਭਗਤ ਰਾਮਾਨੰਦ, ਵਲਭਾਚਾਰੀਆ ਤੇ ਮਾਧਵ ਆਦਿ ਮੰਨੇ ਹਨ।[1] ਇਸ ਲਹਿਰ ਦੇ ਉੱਘੇ ਸੰਚਾਲਕਾਂ ਵਿਚ ਜਿਹੜੇ ਸੁਧਾਰਕਾਂ, ਸੰਤਾਂ-ਮਹਾਤਮਾਵਾਂ, ਭਗਤਾਂ ਤੇ ਗੁਰੂ ਸਾਹਿਬਾਨ ਦੇ ਨਾਂ ਪ੍ਰਮੁੱਖ ਤੌਰ 'ਤੇ ਗਿਣੇ ਜਾਂਦੇ ਹਨ, ਉਨ੍ਹਾਂ ਵਿਚ ਭਗਤ ਨਾਮਦੇਵ, ਕਬੀਰ, ਰਵਿਦਾਸ, ਜੈਦੇਵ ਤੇ ਮੀਰਾ ਬਾਈ ਆਦਿ ਦੇ ਨਾਲ-ਨਾਲ ਸਿੱਖ ਸਤਿਗੁਰੂ ਸਾਹਿਬਾਨ ਸ਼ਾਮਲ ਹਨ।

ਭਗਤੀ ਲਹਿਰ ਦੇ ਪਿਛੋਕੜ ਜਾਂ ਇਸ ਵਿਚ ਪਰਵਿਰਤ ਭਗਤਾਂ ਦੇ ਜੀਵਨ ਉੱਤੇ ਝਾਤ ਪਾਉਣ ਪਿੱਛੋਂ ਅਸੀਂ ਸਹਿਜੇ ਹੀ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਰਾਜੇ ਮਹਾਰਾਜੇ ਜਾਂ ਧਨ ਸੰਪਤੀ ਦੀ ਵੱਡੀ ਮਾਲਕੀ ਵਾਲੇ ਵਿਅਕਤੀ ਭਗਤ ਤਾਂ ਪੋਟਿਆਂ ਉੱਤੇ ਗਿਣੇ ਜਾਣ ਜੋਗ ਹੀ ਹੋਏ ਹੋਣਗੇ, ਜਿਵੇਂ ਰਾਜਾ ਅੰਬਰੀਕ ਤੇ ਰਾਜਾ ਬਲਿ ਆਦਿ। ਰਾਜਾ ਹਰੀਚੰਦ ਵੀ ਪਿੱਛੋਂ ਜਾ ਕੇ ਦਾਨੀ ਵਜੋਂ ਬਹੁਤ ਪ੍ਰਸਿੱਧੀ ਦਾ ਮਾਲਕ ਬਣਿਆ :

> ਹਰੀਚੰਦੁ ਦਾਨੁ ਕਰੈ ਜਸੁ ਲੇਵੈ
>
> ... ... ...
>
> ਬਲਿ ਰਾਜਾ ਮਾਇਆ ਅਹੰਕਾਰੀ (ਪੰਨਾ-੨੨੪)

ਧਰੂ ਵੀ ਰਾਜੇ ਦਾ ਪੁੱਤਰ ਦੱਸਿਆ ਜਾਂਦਾ ਹੈ :

> ਪਿਛੋਂ ਰਾਜੇ ਸਦਿਆ ਅਬਚਲ ਰਾਜ ਕਰੇ ਨਿਤਨੀਤਾ[2]

ਪਰ ਗਰੀਬ ਪਰਿਵਾਰਾਂ ਵਿਚ ਜਨਮ ਲੈ ਕੇ ਭਗਤੀ ਮਾਰਗ ਵੱਲ ਆਉਣ ਵਾਲੇ ਭਗਤਾਂ ਤੇ ਅਧਿਆਤਮਵਾਦੀਆਂ ਦੀ ਸੂਚੀ ਬਣਾਉਣੀ ਇੰਨਾਂ ਸੌਖਾ ਕੰਮ ਨਹੀਂ ਹੋਵੇਗਾ। ਹੋਰਨਾਂ ਬਹੁਤ ਸਾਰੇ ਭਗਤਾਂ ਵਾਂਗ ਨਾਮਦੇਵ ਵੀ ਗਰੀਬ ਤੇ ਕਿਰਤੀ ਸ਼੍ਰੇਣੀ ਵਿਚੋਂ ਸੀ। ਉਸ ਦੇ ਪਿਤਾ ਦਾਮਸ਼ੇਟੀ ਦਰਜੀ ਦਾ ਕਿੱਤਾ ਕਰਦੇ ਸਨ। ਨਾਮਦੇਵ ਨੇ ਆਪਣੇ ਆਪ ਨੂੰ ਛੀਂਬਾ ਲਿਖਿਆ ਹੈ। ਪੁਰਾਣੇ ਸਮੇਂ ਦੇ ਭਾਰਤ ਵਿਚ ਇਸ ਕਿਰਤ ਵਿਚ ਪਰਵਿਰਤ ਵਿਅਕਤੀ ਉਕਤ ਦੋਵੇਂ ਕੰਮ ਹੀ ਕਰਦਾ ਹੁੰਦਾ ਸੀ। ਪਰਵਾਰ ਦੇ ਧਰਮਧਾਰੀ ਹੋਣ ਕਾਰਨ ਨਾਮਦੇਵ ਨੂੰ ਨਾਮ-ਰਸ ਦਾ ਸੁਆਦ ਬਚਪਨ ਵਿਚ ਹੀ ਪੈ ਗਿਆ ਸੀ ਤੇ ਆਪਣੇ ਗੁਰੂ ਦੀ ਸਿਖਿਆ ਤੇ ਅਮਲ ਦੇ ਫਲਸਰੂਪ ਉਹ ਬਹੁਤ ਉੱਚ ਪਾਏ ਦਾ ਭਗਤ ਪ੍ਰਸਿੱਧ ਹੋ ਗਿਆ।

ਆਪਣੀ ਸ਼੍ਰੇਣੀ ਦੇ ਹੋਰਨਾਂ ਆਤਮਿਕ ਰਸੀਆਂ ਵਾਂਗ ਨਾਮਦੇਵ ਨੇ ਵੀ ਪਾਠਸ਼ਾਲਾਈ ਵਿਦਿਅਕ ਗਿਆਨ ਗ੍ਰਹਿਣ ਕੀਤਾ ਨਹੀਂ ਜਾਪਦਾ। ਨਾਮਦੇਵ ਪ੍ਰੇਮੀ ਬਾਬਾ ਕਾਹਲਾ ਸਿੰਘ ਨੇ ਹੁਣ ਦੁਰਲਭ ਹੋ ਚੁੱਕੀ ਆਪਣੀ ਰਚਨਾ 'ਜਨਮ ਸਾਖੀ ਭਗਤ ਨਾਮਦੇਵ' ਵਿਚ ਇੰਨਾ ਕੁ ਲਿਖਿਆ ਹੈ :

> ਅਧਿਜਾਪਕ ਨਾਮ ਸੀ ਪੰਡੇ ਦਾ ਜਾਣ ਲੈਣਾ ਜੇਹੜਾ ਭਗਤ ਦੇ ਤਾਂਈਂ ਪੜ੍ਹਾਮਦਾ ਸੀ।
>
> ਪੋੜੀ ਲਿਖ ਕੇ ਪੰਡੇ ਨੇ ਕਰੀ ਮੂਹਰੇ, ਬਾਬਾ ਪੰਡੇ ਦੇ ਤਾਂਈਂ ਸੁਣਾਮਦਾ ਸੀ।
>
> ਨਾਮ ਬਿਨਾਂ ਨਾ ਵਿਦਿਆ ਕੰਮ ਮੇਰੇ ਉਤ੍ਰ ਭਗਤ ਜੀ ਵੱਲੋਂ ਏਹ ਆਮਦਾ ਸੀ।

ਬਿਨਾਂ ਵਾਹਿਗੁਰੂ ਵਿਦਿਆਵਾਦਿ ਸਾਰਾ, ਮੇਰੇ ਪੰਡਤਾ ਚਿਤ ਨਾ ਭਾਮਦਾ ਸੀ।

ਕਾਲਾ ਸਿੰਘ ਤੂੰ ਵਾਹਿਗੁਰੂ ਨਾਮ ਜਪ ਲੈ, ਭਗਤ ਪੰਡੇ ਨੂੰ ਏਹੋ ਫੁਰਮਾਮਦਾ ਸੀ।[3]

ਪਰ ਫਿਰ ਵੀ ਜਿਸ ਗਿਆਨ, ਵਿਦਵਤਾ, ਦਾਰਸ਼ਨਿਕ ਸੂਝ ਤੇ ਕਾਵਿ ਗਿਆਨ ਦਾ ਪ੍ਰਗਟਾਵਾ ਨਾਮਦੇਵ ਦੀ ਰਚਨਾ ਵਿਚੋਂ ਹੁੰਦਾ ਹੈ, ਉਹ ਅਸਚਰਜ-ਜਨਕ ਹੈ।

ਭਗਤੀ ਲਹਿਰ ਤੇ ਭਗਤੀ ਮਾਰਗ ਦਾ ਇਕੋ ਇਕ ਉਦੇਸ਼ ਮਨੁੱਖ ਮਾਤਰ ਨੂੰ ਸਮਾਜਕ ਝੰਝਟਾਂ ਦੀ ਘਾਣੀ ਵਿਚੋਂ ਕੱਢ ਕੇ ਉਸ ਦਾ ਅਧਿਆਤਮਿਕ ਪਥ-ਪਰਦਰਸ਼ਨ ਕਰਦਿਆਂ, ਆਤਮਿਕ ਉੱਚਤਾ ਗ੍ਰਹਿਣ ਕਰਵਾਉਣਾ ਰਿਹਾ ਹੈ। ਇਕ ਮੁੱਖ ਅੰਤਰ ਇਹ ਜ਼ਰੂਰ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਜਿਥੇ ਪਹਿਲੇ ਸਮਿਆਂ ਵਿਚ ਪਰਿਵਾਰਕ ਜੀਵਨ ਨੂੰ ਭਗਤੀ ਮਾਰਗ ਦੇ ਰਸਤੇ ਦਾ ਰੋੜਾ ਸਮਝ ਕੇ ਗ੍ਰਿਸਤ ਨੂੰ ਤ੍ਰਿਸਕਾਰਿਆ ਜਾਂਦਾ ਰਿਹਾ ਸੀ ਤੇ ਜੰਗਲਾਂ ਦੀ ਇਕਾਂਤ ਵਿਚ ਭਗਤੀ ਦੀ ਵਕਾਲਤ ਕੀਤੀ ਜਾਂਦੀ ਸੀ, ਉਥੇ ਭਗਤੀ ਲਹਿਰ ਦੇ ਬਹੁਤੇ ਅਨੁਆਈਆਂ ਨੇ ਗ੍ਰਿਸਤੀ ਜੀਵਨ ਅਪਣਾ ਕੇ ਵੀ ਪਹਿਲੇ ਬਹੁਤਿਆਂ ਨਾਲੋਂ ਬਹੁਤੀ ਉੱਚੀ ਆਤਮਿਕ ਪ੍ਰਾਪਤੀ ਕਰ ਦਿਖਾਈ। ਉਦਾਹਰਣ ਵਜੋਂ ਬਹੁਤੇ ਭਗਤ ਤਾਂ ਪਰਮਾਤਮਾ ਦੇ ਭੋਰਾ ਭਰ ਦਰਸ਼ਨ ਲਈ ਤਾਂਘਦੇ ਰਹੇ, ਜਦ ਕਿ ਭਗਤ ਨਾਮਦੇਵ ਨੇ ਆਪਣੀ ਰਚਨਾ ਵਿਚ ਕਿੰਨੇ ਇਕਬਾਲੀਆ ਬਿਆਨਾਂ ਰਾਹੀਂ ਬਹੁਤ ਵਾਰੀ ਪਰਮਾਤਮਾ ਦੇ ਸਾਖਿਆਤ ਦਰਸ਼ਨ ਕਰਨ ਦਾ ਵਰਨਣ ਕੀਤਾ ਹੈ ਤੇ ਰਵਾਇਤ ਹੈ ਕਿ ਉਸ ਨੂੰ ਬਹੱਤਰ ਵਾਰ ਇਹ ਸੁਭਾਗ ਪ੍ਰਾਪਤ ਹੋਇਆ ਸੀ। ਨਾਮਦੇਵ, ਕਬੀਰ, ਤ੍ਰਿਲੋਚਨ, ਰਵਿਦਾਸ ਆਦਿ ਸਭ ਗ੍ਰਿਸਤ ਵਿਚ ਵਿਚਰਦੇ ਹੋਏ ਆਤਮਿਕ ਉੱਚਤਾ ਪ੍ਰਾਪਤ ਕਰ ਗਏ। ਨਾਮਦੇਵ ਆਦਿ ਤੇ ਪ੍ਰਮਾਤਮਾ ਦੀ ਅਪਾਰ ਕਿਰਪਾ ਦੀ ਸਿਫਤ ਕਰਦਿਆਂ ਕਬੀਰ ਨੇ ਲਿਖਿਆ ਹੈ :

ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ (ਪੰਨਾ-੮੫੬)

ਗੁਰੂ ਅਰਜਨ ਦੇਵ ਦਾ ਕਥਨ ਹੈ :

ਨਾਮਦੇਵ ਹਰਿ ਜੀਉ ਬਸਹਿ ਸੰਗਿ। (ਪੰਨਾ-੧੧੯੨)

ਪਿਛੋਂ, ਸਾਰੇ ਸਿੱਖ ਗੁਰੂ ਸਾਹਿਬਾਨ ਨੇ ਇਸੇ ਮਾਰਗ ਨੂੰ ਕੇਵਲ ਅਪਣਾਇਆ ਹੀ ਨਹੀਂ, ਸਗੋਂ ਇਸ ਦੀ ਸ੍ਰੇਸ਼ਠਤਾ ਦੀ ਵਕਾਲਤ ਵੀ ਕੀਤੀ ਤੇ ਲੋਕਾਂ ਨੂੰ ਸੋਝੀ ਵੀ ਕਰਵਾਈ।

ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂ ਕੇ ਘਰਿ ਮੰਗਣਿ ਜਾਈ।[4]

ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ। (ਪੰਨਾ-੫੨੬)

ਅਧਿਆਤਮਵਾਦ ਸੱਤ-ਧਰਮ 'ਤੇ ਆਧਾਰਿਤ ਹੁੰਦਾ ਹੈ ਤੇ ਸੱਚ ਕਦੇ ਪੁਰਾਣਾ ਨਹੀਂ ਹੁੰਦਾ ਇਸ ਲਈ ਮੂਲ ਤੌਰ 'ਤੇ ਧਰਮ ਦੀ ਪਰਿਭਾਸ਼ਾ ਤੇ ਸਰੂਪ ਅਬਦਲ ਰਹਿੰਦੇ ਹਨ, ਜਦ ਕਿ ਸਮੇਂ ਤੇ ਪ੍ਰਸਥਿਤੀਆਂ ਅਨੁਸਾਰ ਪੁਰਾਣੇ ਧਰਮ ਦੇ ਕੁਝ ਅੰਗਾਂ ਦਾ ਤਿਆਗ ਜਾਂ ਸੁਧਾਰ ਜ਼ਰੂਰੀ ਲੋੜ ਬਣ ਜਾਂਦਾ ਹੈ, ਪਰ ਨਵਾਂ ਚਲਣ ਵਾਲਾ ਧਰਮ ਇਸ ਦ੍ਰਿਸ਼ਟੀਕੋਣ ਤੋਂ ਬਿਲਕੁਲ ਨਵਾਂ ਨਹੀਂ ਆਖਿਆ ਜਾ ਸਕਦਾ। "ਸਾਨੂੰ ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਜਦ ਵੀ ਕੋਈ ਮਾਰਗ ਹੋਂਦ ਵਿਚ ਆਇਆ ਤਾਂ ਠੀਕ ਸਮੇਂ ਉੱਤੇ, ਉਸ ਸਮੇਂ ਦੀ ਲੋੜ ਅਨੁਸਾਰ ਆਇਆ ਅਤੇ ਉਸ ਵੇਲੇ ਦੇ ਹਾਲਾਤ ਵਿਚ ਉਹੋ ਵਧੀਆ ਮਾਰਗ ਸੀ। ਅਸਲੀ ਮਾਰਗ ਵਿਚ ਕੋਈ ਨੁਕਸ ਨਹੀਂ ਹੁੰਦਾ।"[5] ਸ਼ਾਇਦ ਇਹੋ ਕਾਰਨ ਹੈ ਕਿ ਬਾਰ੍ਹਵੀਂ ਸਦੀ ਈਸਵੀ ਵਿਚ ਹੋਏ ਬਾਬਾ ਫਰੀਦ, ਤੇਰ੍ਹਵੀਂ ਸਦੀ ਵਿਚ ਹੋਏ ਭਗਤ ਨਾਮਦੇਵ ਅਤੇ ਪਿੱਛੋਂ ਪੰਦਰਵੀਂ ਸਤਾਰਵੀਂ ਸਦੀ ਵਿਚ ਅਵਤਰਿਤ ਸਿੱਖ ਸਤਿਗੁਰੂ ਸਾਹਿਬਾਨ ਦੇ ਜੀਵਨ ਅਨੁਭਵਾਂ ਤੇ ਧਾਰਮਿਕ ਦਰਸ਼ਨ ਵਿਚ ਕੋਈ ਅੰਤਰ ਨਹੀਂ ਜਾਪਦਾ ਜਾਂ ਇਉਂ ਕਹਿ ਲੈਣਾ ਵਧੇਰੇ ਯੋਗ ਹੋਵੇਗਾ ਕਿ ਸਦੀਆਂ ਦੇ ਪਾੜੇ ਦੇ ਬਾਵਜੂਦ ਵੀ ਉਨ੍ਹਾਂ ਵਿਚਕਾਰ ਪ੍ਰਸਪਰ ਬਹੁਤ ਨੇੜਤਾ ਤੇ ਸਾਂਝ ਹੈ।

ਬਾਣੀ ਦੇ ਸੰਪਾਦਨ ਸਮੇਂ ਇਸ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਇਸ ਮਹਾਨ ਸੰਕਲਨ ਵਾਸਤੇ ਉਹੀ ਰਚਨਾਵਾਂ ਪਰਵਾਨ ਕੀਤੀਆਂ, ਜਿਹੜੀਆਂ ਸਿੱਖ ਜਾਂ ਸੱਤ-ਧਰਮ ਦਰਸ਼ਨ ਦੀ ਤੱਕੜੀ 'ਤੇ ਪੂਰੀਆਂ ਉਤਰਦੀਆਂ ਸਨ। ਸਭ ਜਾਣਦੇ ਹਨ ਕਿ ਭਗਤ ਛੱਜੂ, ਕਾਹਨ, ਪੀਲੂ ਤੇ ਹੁਸੈਨ ਦੀ ਰਚਨਾ ਗੁਰਮਤਿ ਪੱਖੋਂ ਬੇ-ਰਾਸੀ ਹੋਣ

ਕਾਰਨ ਹੀ ਗੁਰੂ ਸਾਹਿਬ ਨੇ ਪਰਵਾਨ ਨਹੀਂ ਸੀ ਕੀਤੀ।[7] ਜਦ ਕਿ ਭਗਤ ਨਾਮਦੇਵ ਦੀ ਬਾਣੀ, ਰਚਨਾ ਕਾਲ ਦੇ ਹਿਸਾਬ ਬਹੁਤ ਪੁਰਾਣੀ ਹੋਣ ਦੇ ਬਾਵਜੂਦ ਵੀ ਪਰਵਾਨ ਕੀਤੀ ਗਈ ਤੇ ਫਿਰ ਇਹ ਵੀ ਕੋਈ ਘੱਟ ਤਸੱਲੀਬਖ਼ਸ਼ ਗੱਲ ਨਹੀਂ ਕਿ ਇਸ ਉੱਪਰ ਗੁਰੂ ਸਾਹਿਬ ਨੂੰ ਸੰਪਾਦਕੀ ਟਿੱਪਣੀ ਕਰਨ ਦੀ ਕਿਤੇ ਵੀ ਜ਼ਰੂਰਤ ਮਹਿਸੂਸ ਨਹੀਂ ਹੋਈ।

ਜਿਵੇਂ ਪਹਿਲਾਂ ਸੰਕੇਤ ਦਿੱਤਾ ਹੀ ਜਾ ਚੁੱਕਾ ਹੈ, ਭਗਤੀ ਲਹਿਰ ਦੇ ਬਹੁਤੇ ਭਗਤਾਂ-ਅਨੁਆਈਆਂ ਦੇ ਜੀਵਨ ਵਿਚ ਇਹ ਗੱਲ ਵਿਸ਼ੇਸ਼ ਤੌਰ 'ਤੇ ਮਹੱਤਵਪੂਰਨ ਰਹੀ ਹੈ ਕਿ ਉਹ ਇਕ ਤਾਂ ਸਾਰੇ ਹੀ ਗ਼ਰੀਬ ਕਿਰਤੀ ਸ਼੍ਰੇਣੀ ਨਾਲ ਸੰਬੰਧਿਤ ਸਨ, ਜੋ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਨਾਮ ਜਪਣ ਤੇ ਵੰਡ ਕੇ ਛਕਣ ਵਿਚ ਵਿਸ਼ਵਾਸ ਰਖਦੇ ਸਨ। ਦੂਜੇ ਇਨ੍ਹਾਂ ਵਿਚੋਂ ਬਹੁਤੇ ਉਸ ਸਮਾਜਕ ਤੇ ਰਾਜਸੀ ਕ੍ਰੋਪੀ ਦਾ ਸ਼ਿਕਾਰ ਹੋਏ, ਜਿਹੜੀ ਸਾਮੰਤੀ ਯੁਗ ਦਾ ਅਹਿਮ ਅੰਗ ਗਿਣੀ ਜਾਂਦੀ ਸੀ। ਇਸ ਕ੍ਰੋਪੀ ਦੇ ਫਲਸਰੂਪ ਇਨ੍ਹਾਂ ਭਗਤਾਂ ਨੂੰ ਦਿੱਤੇ ਗਏ ਤਸੀਹੇ ਤੇ ਸਜ਼ਾਵਾਂ, ਜਿਨ੍ਹਾਂ ਦਾ ਕਈਆਂ ਨੇ ਆਪਣੀ ਰਚਨਾ ਵਿਚ ਪ੍ਰਸਥਿਤੀ ਅਨੁਸਾਰ ਵਿਸਤਰਿਤ ਜਾਂ ਸੰਖੇਪ ਵਰਨਣ ਕੀਤਾ ਵੀ ਹੈ, ਦਾ ਭਾਵੇਂ ਸਿਧੇ ਤੌਰ ਉੱਤੇ ਅਤੇ ਸਰਸਰੀ ਨਜ਼ਰੇ ਅਧਿਆਤਮਵਾਦ ਨਾਲ ਕੋਈ ਸੰਬੰਧ ਨਜ਼ਰ ਨਾ ਵੀ ਆਵੇ, ਤਦ ਵੀ, ਜਦੋਂ ਇਹ ਕਠਿਨਾਈਆਂ ਧਾਰਮਿਕ ਪੱਖੋਂ ਸੰਕੀਰਨ ਬਾਦਸ਼ਾਹ ਵੱਲੋਂ ਕਿਸੇ ਦੂਸਰੇ ਧਰਮ ਦੇ ਗ਼ਰੀਬ ਤੇ ਨਿਤਾਣੇ ਅਨੁਆਈ ਨੂੰ ਧਰਮ ਪਰਿਵਰਤਨ ਲਈ ਮਜਬੂਰ ਕਰਨ ਕਾਰਨ ਦਿੱਤੀਆਂ ਗਈਆਂ ਹੋਣ, ਤਦ ਇਹ ਮਜ਼ਲੂਮ ਦੇ ਆਪਣੇ ਅਕੀਦੇ ਵਿਚ ਵਿਸ਼ਵਾਸ ਨੂੰ ਹੋਰ ਦ੍ਰਿੜ੍ਹ ਕਰਨ ਵਿਚ ਸਗੋਂ ਸਹਾਈ ਹੁੰਦੀਆਂ ਦਿਸਦੀਆਂ ਹਨ। ਇਸ ਸਥਿਤੀ ਵਿਚ ਇਨ੍ਹਾਂ ਨੂੰ ਸੰਬੰਧਿਤ ਭਗਤ ਦੇ ਜੀਵਨ ਤੇ ਪ੍ਰਾਪਤੀ ਤੋਂ ਵੱਖ ਕਰ ਕੇ ਦੇਖਣਾ, ਸਗੋਂ ਉਸ ਭਗਤ ਨਾਲ ਅਨਿਆਇ ਹੋਵੇਗਾ।

ਇਨ੍ਹਾਂ ਜਾਬਰ ਰਾਜ ਸ਼ਕਤੀਆਂ ਤੇ ਸਮਾਜ ਦੇ ਦੁਰਚਰਿਤਰੇ ਵਰਗ ਪ੍ਰਤੀ ਰੋਹ ਦੀ ਭਾਵਨਾ ਦਾ ਪ੍ਰਗਟਾਵਾ ਉਨ੍ਹਾਂ ਤੋਂ ਪ੍ਰਭਾਵਿਤ ਭਗਤਾਂ ਦੀਆਂ ਰਚਨਾਵਾਂ ਵਿਚ ਹੋਣਾ ਸੁਭਾਵਕ ਸੀ। ਕਈ ਥਾਈਂ ਉਨ੍ਹਾਂ ਜ਼ਾਲਮਾਂ ਪ੍ਰਤੀ ਰੋਹ ਸਗੋਂ ਵਿਦਰੋਹ ਦਾ ਰੂਪ ਧਾਰਨ ਕਰ ਕੇ ਕ੍ਰਾਂਤੀਕਾਰੀ ਵੀ ਬਣਦਾ ਦਿਸਦਾ ਹੈ। "ਪਰੰਤੂ ਇਸ ਸਮੇਂ ਦੇ ਸਮਾਜ ਵਿਚ ਇਸ (ਭਗਤੀ ਲਹਿਰ) ਦਾ ਹਿੱਸਾ ਬੜਾ ਕ੍ਰਾਂਤੀਕਾਰੀ ਤੇ ਇਨਕਲਾਬੀ ਹੈ। ਲਤਾੜੇ ਹੋਏ ਲੋਕਾਂ ਨੂੰ ਸਰਵ-ਸ੍ਰੇਸ਼ਟ ਸ਼ਕਤੀ ਦੀ ਅਧਿਆਤਮਿਕ ਪਨਾਹ ਦੇਣੀ....ਅਤੇ ਰਬ ਦੀ ਓਟ ਦੁਆਰਾ ਰਾਜਸੀ ਤਾਕਤ ਅਤੇ ਹਾਕਮ ਸ਼੍ਰੇਣੀ ਦੇ ਜਬਰ ਦਾ ਉਘਾੜ ਤੇ ਵਿਰੋਧਤਾ, ਸਮਾਜਕ ਤੇ ਰਾਜਸੀ ਖੇਤਰ ਵਿਚ ਕਾਫ਼ੀ ਸਹਾਇਕ ਹੋਏ।"[8]

ਨਾਮਦੇਵ ਨੇ ਹਿੰਦੂ ਹੁੰਦਿਆਂ ਹੋਇਆਂ, ਜਿਸ ਤਰ੍ਹਾਂ ਦਾ ਪ੍ਰਮਾਣ ਪੱਤਰ ਹਿੰਦੂਆਂ ਤੇ ਤੁਰਕਾਂ ਨੂੰ ਦਿੱਤਾ, ਜਿਹੜੇ ਰਾਜ ਭਾਗ ਦੇ ਮਾਲਕ ਸਨ, ਉਹ ਇਸ ਕਰਾਂਤੀਕਾਰੀ ਭਾਵਨਾ ਦਾ ਪ੍ਰਮਾਣ ਹੀ ਤਾਂ ਹੈ :

ਹਿੰਦੂ ਅੰਨਾ ਤੁਰਕੂ ਕਾਣਾ। ਦੁਹਾਂ ਤੇ ਗਿਆਨੀ ਸਿਆਣਾ।

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ। ਨਾਮੇ ਸੋਈ ਸੇਵਿਆ ਜਹ ਦੇਹੁਰਾ ਮੁਸਲਮਾਣੁ ਮਸੀਤਿ।

(ਪੰਨਾ-੮੭੫)

ਉਨ੍ਹਾਂ ਦੀ ਸਮਾਜ ਨੂੰ ਦੇਣ ਦੇ ਫਲਸਰੂਪ ਅੱਜ ਇਨ੍ਹਾਂ ਭਗਤਾਂ ਤੇ ਗੁਰੂ ਸਾਹਿਬਾਨ ਦਾ ਉਚਾ ਮਰਤੱਬਾ ਅਤੇ ਸਨਮਾਨਯੋਗ ਸਥਾਨ ਹੈ। ਪਰ ਇਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ ਕਾਲਾਂ ਵਿਚ ਉੱਚ ਤੇ ਕੁਲੀਨ ਵਰਗਾਂ ਨੇ ਇਨ੍ਹਾਂ ਨੂੰ ਆਪਣੇ ਉਦੇਸ਼ ਤੋਂ ਭਟਕਾਉਣ ਅਤੇ ਅਪਮਾਨਿਤ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਸੀ ਛੱਡੀ। ਪੰਡਤਾਂ ਦੇ ਤ੍ਰਿਸਕਾਰ ਦਾ ਸ਼ਿਕਾਰ ਭਗਤ ਨਾਮਦੇਵ ਵੀ ਹੋਏ, ਰਵਿਦਾਸ ਭਗਤ ਵੀ ਤੇ ਭਗਤ ਕਬੀਰ ਵੀ। ਸ਼ਾਇਦ ਇਸੇ ਕਾਰਨ ਇਨ੍ਹਾਂ ਦੀ ਰਚਨਾ ਵਿਚ ਕ੍ਰਾਂਤੀਕਾਰੀ ਅੰਸ਼ ਕਾਫ਼ੀ ਮਿਲਦਾ ਹੈ, ਵਿਸ਼ੇਸ਼ ਕਰ ਕੇ ਨਾਮਦੇਵ ਤੇ ਕਬੀਰ ਦੀ ਰਚਨਾ ਵਿਚ ਤਾਂ ਇਹ ਭਰਪੂਰ ਮਾਤਰਾ ਵਿਚ ਵਿਦਮਾਨ ਹੈ।

ਨਾਮਦੇਵ ਦੀ ਬਹੁਤੀ ਬਾਣੀ ਮਰਾਠੀ ਵਿਚ ਹੈ। ਉਸ ਦੀਆਂ ਰਚਨਾਵਾਂ ਵਿਚ ਧਰਮ ਸੰਘਤਾ, ਵੇਦਾਂਤ ਸਾਰ, ਗੀਤਾ ਭਾਸ਼ਯ ਤੇ ਵੇਦਾਂਤ ਸੰਗ੍ਰਹਿ ਆਦਿ ਦੇ ਨਾਂ ਲਏ ਜਾਂਦੇ ਹਨ।[9] ਡਾ. ਕਾਨ੍ਹ ਸਿੰਘ ਅਨੁਸਾਰ 'ਆਪਣੇ ਮਰਾਠੀ ਵਿਚ ਪਦ ਲਿਖੇ ਹਨ, ਜੋ 'ਅਭੰਗ' ਦੇ ਨਾਂ ਨਾਲ ਜਾਣੇ ਜਾਂਦੇ ਹਨ।'[10] ਨਾਮਦੇਵ ਰਚਿਤ ਹਿੰਦੀ ਪਦਾਂ

ਦਾ ਵੀ ਪਤਾ ਲਗਦਾ ਹੈ।[11] ਪਰ ਸਾਡਾ ਸੰਬੰਧ ਕੇਵਲ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਨਾਮਦੇਵ ਰਚਨਾ ਨਾਲ ਹੀ ਹੈ।

ਸਾਡਾ ਉਦੇਸ਼ ਹੈ ਨਾਮਦੇਵ ਦੀ ਰਚਨਾ ਤੇ ਬਾਣੀ ਵਿਚਕਾਰ ਵਿਚਾਰਧਾਰਕ ਤੇ ਦਾਰਸ਼ਨਿਕ ਸਾਂਝ ਦਾ ਸੀਮਿਤ ਅਧਿਐਨ ਕਰਨਾ, ਇਸ ਲਈ ਹਥਲੀ ਲਿਖਤ ਨੂੰ ਭਗਤ ਨਾਮਦੇਵ ਦੀ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਬਾਣੀ ਦਾ ਸਮੁੱਚੀ ਬਾਣੀ ਨਾਲ ਇਕ ਤਰ੍ਹਾਂ ਦਾ ਤੁਲਨਾਤਮਕ ਅਧਿਐਨ ਵੀ ਸਮਝਿਆ ਜਾ ਸਕਦਾ ਹੈ। ਇਸ ਅਧਿਐਨ ਤੋਂ ਜਿਹੜੀ ਇਕ ਹੋਰ ਅਸਚਰਜ-ਜਨਕ ਗੱਲ ਸਾਹਮਣੇ ਆਉਂਦੀ ਹੈ, ਉਹ ਇਹ ਹੈ ਕਿ ਇਹ ਸਾਂਝ ਸਿਰਫ ਵਿਚਾਰਧਾਰਕ ਜਾਂ ਦਾਰਸ਼ਨਿਕਤਾ ਤਕ ਹੀ ਸੀਮਿਤ ਨਹੀਂ ਰਹਿੰਦੀ, ਸਗੋਂ ਕਈ ਵਾਰ ਤਾਂ ਖਿਆਲਾਂ ਤੇ ਸ਼ਬਦਾਵਲੀ ਦੀ ਸਾਂਝ ਵੀ ਬਣਾਉਂਦੀ ਨਜ਼ਰ ਆਉਂਦੀ ਹੈ।

ਜਾਪਦਾ ਹੈ ਕਿ ਤਤਕਾਲੀ ਸਮਾਜਾਂ ਦਾ ਇਕ ਹਿੱਸਾ ਭਗਤਾਂ ਨੂੰ ਮੁੱਖ ਤੌਰ ਉੱਤੇ ਇਸ ਕਰ ਕੇ ਤ੍ਰਿਸਕਾਰਦਾ ਰਿਹਾ ਕਿ ਉਹ ਕਿਰਤੀ ਤੇ ਗ਼ਰੀਬ ਸ਼੍ਰੇਣੀ ਵਿਚੋਂ ਸਨ। ਨਾਮਦੇਵ ਆਪ ਕਥਿਤ ਤੌਰ 'ਤੇ ਛੋਟੀ ਜਾਤੀ ਵਿਚ ਜਨਮਣ ਤੇ ਅਫ਼ਸੋਸ ਪ੍ਰਗਟਾਉਂਦਾ ਜਾਪਦਾ ਹੈ :

ਹੀਨੜੀ ਜਾਤਿ ਮੇਰੀ ਜਾਦਿਮ ਰਾਇਆ
ਛੀਪੇ ਕੇ ਜਨਮਿ ਕਾਹੇ ਕਉ ਆਇਆ। (ਪੰਨਾ-੧੧੬੪)

ਐਸਾ ਅਧਮੁ ਅਜਾਤਿ ਨਾਮਦੇਉ। (ਪੰਨਾ-੬੮੮)

ਕਬੀਰ ਵੀ ਜੁਲਾਹਾ ਹੋਣ ਦਾ ਸੰਤਾਪ ਭੋਗਦਾ ਦਿਸਦਾ ਹੈ ਤੇ ਰਵਿਦਾਸ ਵੀ ਹਰੀਜਨ ਹੋਣ ਦਾ :

ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇ ਹਾਰੁ ॥..... (ਪੰਨਾ-੧੩੬੪)

ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ। ਨਿੰਦਾ ਜਨ ਕਉ ਖਰੀ ਪਿਆਰੀ।.....
ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥...... (ਪੰਨਾ-੧੩੬੬)

"ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥......
ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ।"

(ਪੰਨਾ-੧੨੯੩)

ਗੁਰੂ ਨਾਨਕ ਦਾ ਅਵਤਰਨ ਪਟਵਾਰੀ ਦੇ ਘਰ ਹੋਇਆ, ਜਿਸ ਅਹੁਦੇ ਦਾ ਉਨ੍ਹਾਂ ਸਦੀਆਂ ਵਿਚ ਸਤਿਕਾਰ ਦਾ ਅਨੁਮਾਨ ਤਾਂ ਅੱਜ ਦੇ ਪਟਵਾਰੀ ਦੀ ਸ਼ਕਤੀ ਤੋਂ ਵੀ ਲਾਇਆ ਜਾ ਸਕਦਾ ਹੈ। ਪਰ ਗੁਰੂ ਸਾਹਿਬ ਨੇ ਇਹ ਕਿੱਤਾ ਅਪਣਾਇਆ ਨਹੀਂ। ਨਹੀਂ ਤਾਂ ਸ਼ਾਇਦ ਆਪ ਵੀ ਉਸ ਭਾਵੀ ਸਮਾਜਕ ਤ੍ਰਿਸਕਾਰ ਤੋਂ ਬਚੇ ਰਹਿੰਦੇ।

ਨਾਮਦੇਵ ਦੇ ਜੀਵਨ ਅਨੁਭਵ ਤਲਖ਼ ਹਨ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਗੁਰੂ ਸਾਹਿਬ ਦੀ ਬਾਣੀ ਦੇ ਨਾਲ-ਨਾਲ ਹੋਰਨਾਂ ਭਗਤਾਂ ਦੀ ਰਚਨਾ ਵੀ ਆ ਜਾਂਦੀ ਹੈ ਤੇ ਇਸ ਦਾ ਤੁਲਨਾਤਮਕ ਅਧਿਐਨ ਪ੍ਰਗਟ ਕਰਦਾ ਹੈ ਕਿ ਸਦੀਆਂ ਦੇ ਪਾੜੇ ਪੈ ਜਾਣ ਤੇ ਵੀ ਇਹ ਅਨੁਭਵ ਸਭ ਦੇ ਇਕੋ ਜਿਹੇ ਹੀ ਹਨ। ਸਭ ਨੂੰ ਲਗਭਗ ਇਕੋ ਜਿਹੀਆਂ ਪ੍ਰਸਥਿਤੀਆਂ ਵਿਚੋਂ ਲੰਘਣਾ ਪਿਆ। ਹਾਂ, ਜਿਹੜੇ ਇਸ ਤਰ੍ਹਾਂ ਦੇ ਧਾਰਮਿਕ ਜਨੂੰਨੀਆਂ ਤੋਂ ਬਚੇ ਰਹੇ, ਉਨ੍ਹਾਂ ਦੀ ਰਚਨਾ ਇਸ ਪ੍ਰਕਾਰ ਦੇ ਅਨੁਭਵਾਂ ਤੋਂ ਸੱਖਣੀ ਦਿਸਦੀ ਹੈ। ਜਿਵੇਂ ਜੈਦੇਵ ਦੀ। ਨਾਮਦੇਵ ਆਪਣੇ ਅਧਿਆਤਮਿਕ ਜੀਵਨ ਵਿਚ ਪਹਿਲਾਂ ਸਮਾਜਕ ਤ੍ਰਿਸਕਾਰ ਦਾ ਸ਼ਿਕਾਰ ਹੁੰਦਾ ਹੈ, ਜਿਸ ਦਾ ਵਰਨਣ ਉਸ ਦੀ ਰਚਨਾ ਵਿਚ ਮਿਲਦਾ ਹੈ, ਪਰ ਕਈ ਗੱਲਾਂ ਦਾ ਕੋਈ ਇਕ ਪੱਖ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ—ਜਿਵੇਂ ਉਸ ਦੀ ਛਪਰੀ ਸਾੜੇ ਜਾਣ[12] ਦਾ ਸੰਕੇਤ ਰਚਨਾ ਵਿਚ ਨਹੀਂ ਮਿਲਦਾ, ਪਰ ਉਸ ਦੀ ਪੁਨਰਉਸਾਰੀ ਦਾ ਵਰਨਣ ਕਾਫ਼ੀ ਲੰਬਾ ਹੈ। ਸਮਾਜਕ ਅਨਿਆਇ ਤੋਂ ਆਪਣੇ ਬਚਾਉ ਲਈ ਉਹ ਪ੍ਰਮਾਤਮਾ ਦੀ ਮਦਦ ਦਾ ਅਭਿਲਾਸ਼ੀ ਹੈ :

ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ। (ਪੰਨਾ-੧੨੯੨)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਬੀਰ ਰਚਨਾ ਅਨੁਸਾਰ ਕਬੀਰ ਵੀ ਅਜਿਹੇ ਤ੍ਰਿਸਕਾਰ-ਅਨੁਭਵ ਵਿਚੋਂ ਲੰਘਿਆ। ਕੁਲੀਨ ਉਮ ਦੇ ਮਗਰ ਵੀ ਪਏ ਰਹੇ, ਪਰ ਉਮ ਦਾ ਨਾਮਦੇਵ ਨਾਲੋਂ ਇਕ ਅੰਤਰ ਇਕ ਪ੍ਰਗਟ ਹੁੰਦਾ ਹੈ ਕਿ ਜਿਥੇ ਨਾਮਦੇਵ ਇਨ੍ਹਾਂ ਲੋਕਾਂ ਤੋਂ ਆਤਮ ਰਖਿਆ ਲਈ ਆਪਣੇ ਪਰਮਾਤਮਾ ਦੀ ਓਟ ਵਧੇਰੇ ਤਕਦਾ ਹੈ, ਉਥੇ ਕਬੀਰ ਇਨ੍ਹਾਂ ਨਾਲ ਸਿੱਧਾ ਮੱਥਾ ਲਾਉਂਦਾ ਹੋਇਆ, ਇਨ੍ਹਾਂ ਲਈ ਕਰੜੀ ਸ਼ਬਦਾਵਲੀ ਦਾ ਪ੍ਰਯੋਗ ਵੀ ਕਰਦਾ ਹੈ, ਪਰ ਕਿਤੇ-ਕਿਤੇ ਸਬਰ ਤੋਂ ਵੀ ਕੰਮ ਲੈਂਦਾ ਨਜ਼ਰ ਆਉਂਦਾ ਹੈ :

ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ...... (ਪੰਨਾ-੧੩੬੪)

ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ। ਬਾਮਨ ਕਹਿ ਕਹਿ ਜਨਮੁ ਮਤ ਖੋਏ।.....

ਤੁਮ ਕਤ ਬ੍ਰਾਹਮਣ ਹਮ ਕਤ ਸੂਦ। ਹਮ ਕਤ ਲੋਹੂ ਤੁਮ ਕਤ ਦੂਧ (ਪੰਨਾ-੩੨੪)

ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ। ਨਿੰਦਾ ਜਨ ਕਉ ਖਰੀ ਪਿਆਰੀ (ਪੰਨਾ-੩੩੯)

ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨ ਨਾਹੀ ਗਿਆਨੁ। (ਪੰਨਾ-੧੩੬੬)

ਜਦੋਂ ਅਸੀਂ ਬਾਣੀ ਦਾ ਅਧਿਐਨ ਕਰਦੇ ਹਾਂ, ਤਦ ਸਾਨੂੰ ਗੁਰੂ ਨਾਨਕ ਦੇਵ ਨਾਲ ਵੀ ਅਜਿਹੇ ਸਮਾਜਕ ਦੁਰਵਿਵਹਾਰ ਹੋਣ ਦੇ ਸੰਕੇਤ ਮਿਲਦੇ ਹਨ। ਗੁਰੂ ਅੰਗਦ ਦੇਵ ਤੇ ਗੁਰੂ ਅਮਰਦਾਸ ਜੀ ਦੇ ਕਾਲ ਵਿਚ ਤਪਿਆਂ ਦੇ ਚੁੱਕੇ ਹੋਏ ਲੋਕਾਂ ਵੱਲੋਂ ਗੁਰੂ ਸਾਹਿਬਾਨ ਨਾਲ ਕੀਤੇ ਗਏ ਦੁਰਵਿਵਹਾਰ ਦਾ ਗਿਆਨ ਵੀ ਹੁੰਦਾ ਹੈ :

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ। ਭਇਆ ਦਿਵਾਨਾ ਸਾਹੁ ਕਾ ਨਾਨਕੁ ਬਉਰਾਨਾ।
(ਪੰਨਾ-੯੯੧)

ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ। (ਪੰਨਾ-੩੧੫)

ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ।
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ। ਅੰਦਰਿ ਬਹੈ ਤਪਾ ਪਾਪ ਕਮਾਏ।
ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ।.....
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ।
(ਪੰਨਾ-੩੧੫-੧੬)

ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ।
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ।
(ਪੰਨਾ-੭੩੩)

ਗੁਰੂ ਅਰਜਨ ਦੇਵ ਦੇ ਵਿਰੁੱਧ ਲੋਕਾਂ ਵੱਲੋਂ ਅਕਬਰ ਬਾਦਸ਼ਾਹ ਅੱਗੇ ਦਿੱਤੇ ਗਏ ਇਕ ਸ਼ਿਕਾਇਤਨਾਮੇ ਦਾ ਪਤਾ ਵੀ ਲਗਦਾ ਹੈ। ਸ਼ਿਕਾਇਤਾਂ ਕੀ ਸਨ? ਉਨ੍ਹਾਂ ਦਾ ਤਾਂ ਗੁਰੂ ਸਾਹਿਬ ਨੇ ਕੋਈ ਵਰਨਣ ਕਰਨਾ ਮੁਨਾਸਿਬ ਨਹੀਂ ਸਮਝਿਆ, ਪਰ ਇਸ ਮਹਿਜਰਨਾਮੇ ਦੇ ਝੂਠੇ ਹੋ ਜਾਣ ਦਾ ਸੰਕੇਤਕ ਵਰਨਣ ਆਪ ਦੀ ਰਚਨਾ ਵਿਚ ਆ ਗਿਆ ਹੈ, ਜੋ ਤਦਵਕਤੀ ਸਮਾਜ ਦਾ ਗੁਰੂ ਸਾਹਿਬ ਪ੍ਰਤੀ ਬੇਰੁਖੀ ਦਾ ਸੰਕੇਤਕ ਪ੍ਰਮਾਣ ਹੈ :

ਮਹਜਰੁ ਝੂਠਾ ਕੀਤੋਨੁ ਆਪਿ (ਪੰਨਾ-੧੯੯)

ਰਾਜਸੀ ਕ੍ਰੋਪੀ ਦਾ ਗਿਆਨ ਨਾਮਦੇਵ ਨੂੰ ਉਦੋਂ ਹੋਇਆ, ਜਦੋਂ ਉਹ ਆਪਣੇ ਸਾਥੀ ਗਿਆਨ ਦੇਵ ਨਾਲ ਤੀਰਥ ਯਾਤਰਾ ਕਰਦਾ ਕਰਦਾ ਦਿੱਲੀ ਪੁੱਜ ਕੇ ਦਿੱਲੀ ਦੇ ਸੁਲਤਾਨ ਮੁਹੰਮਦ ਬਿਨ ਤੁਗ਼ਲਕ ਦੇ ਧਾਰਮਿਕ ਤੁਅੱਸਬ ਕਾਰਨ, ਉਸ ਦੀ ਕ੍ਰੋਪੀ ਦਾ ਸ਼ਿਕਾਰ ਹੋਇਆ। ਬਾਦਸ਼ਾਹ ਉਸ ਅੱਗੇ ਆਪਣੀ ਮਰੀ ਹੋਈ ਗਊ ਨੂੰ ਜਿਵਾਣ ਦੀ ਵੰਗਾਰ ਪਾਉਂਦਾ ਹੈ, ਜਾਂ ਫਿਰ ਆਪਣੀ ਮੌਤ ਲਈ ਤਿਆਰ ਰਹਿਣ ਦੀ ਧਮਕੀ ਵੀ ਦਿੰਦਾ ਹੈ।[13] ਨਾਮਦੇਵ ਦੇ ਜੀਵਨ ਦੀ ਇਹ ਅਤਿ ਸੰਕਟਮਈ ਘੜੀ ਸੀ :

ਸੁਲਤਾਨੁ ਪੂਛੈ ਸੁਨੁ ਬੇ ਨਾਮਾ। ਦੇਖਉ ਰਾਮ ਤੁਮ੍ਹਾਰੇ ਕਾਮਾ।

ਨਾਮਾ ਸੁਲਤਾਨੇ ਬਾਧਿਲਾ । ਦੇਖਉ ਤੇਰਾ ਹਰਿ ਬੀਠੁਲਾ ।
ਰਹਾਉ । ਬਿਸਮਿਲਿ ਗਊ ਦੇਹੁ ਜੀਵਾਇ । ਨਾਤਰੁ ਗਰਦਨਿ ਮਾਰਉ ਠਾਇ ।....
ਬਾਦਿਸਾਹ ਚੜ੍ਹਿਓ ਅਹੰਕਾਰਿ । ਗਜ ਹਸਤੀ ਦੀਨੋ ਚਮਕਾਰਿ ।.....
ਕਰੈ ਗਜਿੰਦੁ ਸੁੰਡ ਕੀ ਚੋਟ । ਨਾਮਾ ਉਬਰੈ ਹਰਿ ਕੀ ਓਟ ।..... (ਪੰਨਾ-੧੧੬੫)

ਬਾਣੀ ਵਿਚ ਇਹੋ ਜਿਹੇ ਹੀ ਨਿਜੀ ਅਨੁਭਵਾਂ ਦਾ ਵਰਣਨ ਕਬੀਰ ਸਾਹਿਬ ਨੇ ਵੀ ਕੀਤਾ ਹੈ । ਜਦ ਸਕੰਦਰ ਲੋਧੀ 1547 ਬਿ: ਵਿਚ ਬਨਾਰਸ ਆਇਆ, ਤਾਂ ਉਸ ਨੇ ਵੀ ਮੁਸਲਮਾਨਾਂ ਦਾ ਪੱਖ ਲੈ ਕੇ ਕਬੀਰ ਦੇ ਸਰੀਰ ਦੀ ਪੰਡ ਬੰਨ੍ਹਵਾ ਕੇ ਉਸ ਨੂੰ ਹਾਥੀ ਅੱਗੇ ਸੁਟਵਾਇਆ । ਇਹ ਘੜੀ ਕਬੀਰ ਦੇ ਜੀਵਨ ਵਿਚ ਵੀ ਓਨੀ ਹੀ ਸੰਕਟਮਈ ਸੀ, ਜਿੰਨੀ ਨਾਮਦੇਵ ਦੇ ਜੀਵਨ ਵਿਚ ਉਪਰੋਕਤ ਘੜੀ :

ਭੁਜਾ ਬਾਂਧਿ ਭਿਲਾ ਕਰਿ ਡਾਰਿਓ । ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ (ਪੰਨਾ-੧੦੬੫)
ਹਸਤਿ ਭਾਗਿ ਕੈ ਚੀਸਾ ਮਾਰੈ ।..... (ਪੰਨਾ-੮੭੦)
ਕਿਆ ਅਪਰਾਧੁ ਸੰਤ ਹੈ ਕੀਨਾ । ਬਾਂਧਿ ਪੋਟ ਕੁੰਚਰ ਕਉ ਦੀਨਾ ।
ਤੀਨਿ ਬਾਰ ਪਤੀਆ ਭਰਿ ਲੀਨਾ । ਮਨ ਕਠੋਰੁ ਅਜਹੂ ਨ ਪਤੀਨਾ । (ਪੰਨਾ-੮੭੧)

ਰਾਜਸੀ ਕ੍ਰੋਪੀ ਦਾ ਵਰਨਣ ਗੁਰੂ ਸਾਹਿਬਾਨ ਦੀ ਬਾਣੀ ਵਿਚ, ਗੁਰੂ ਸਾਹਿਬਾਨ ਦੀਆਂ ਜੀਵਨ ਘਟਨਾਵਾਂ ਵਿਚ ਵੀ ਸੰਕੇਤਕ ਤੌਰ 'ਤੇ ਵਰਣਨ ਮਿਲਦਾ ਹੈ । ਗੁਰੂ ਨਾਨਕ ਦੇਵ ਜੀ ਨੂੰ ਬਾਬਰ ਦੇ ਹਮਲੇ ਸਮੇਂ ਕਾਫ਼ੀ ਕੌੜਾ ਅਨੁਭਵ ਹੋਇਆ, ਜਿਸ ਦੇ ਵਰਨਣ ਸਮੇਂ ਪ੍ਰਯੋਗ ਕੀਤੀ ਗਈ ਸ਼ਬਦਾਵਲੀ ਤੋਂ ਆਪ ਦੀ ਦੁਖਿਤ ਮਾਨਸਿਕ ਅਵਸਥਾ ਦਾ ਅਨੁਮਾਨ ਸਹਿਜੇ ਹੀ ਲਾਇਆ ਜਾ ਸਕਦਾ ਹੈ (ਬਾਬਰ ਬਾਣੀ) । ਭਾਵੇਂ ਗੁਰਬਾਣੀ ਵਿਚ ਆਪ ਵੱਲੋਂ ਚੱਕੀ ਪੀਸੇ ਜਾਣ ਦੀ ਸਜ਼ਾ ਭੁਗਤਣ ਦਾ ਸੰਕੇਤ ਨਹੀਂ ਮਿਲਦਾ, ਪਰ ਜਨਮ ਸਾਖੀਆਂ ਵਿਚ ਇਸ ਦੀ ਚਰਚਾ ਆਮ ਮਿਲਦੀ ਹੈ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ।
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ । (ਪੰਨਾ-੩੬੦)

ਗੁਰੂ ਅਰਜਨ ਦੇਵ ਦੀ ਸ਼ਹੀਦੀ ਰਾਜਸੀ ਜ਼ੁਲਮ ਦੀ ਪਹਿਲੀ ਵੱਡੀ ਗਵਾਹੀ ਭਰਦੀ ਹੈ । ਆਪ ਨੂੰ ਮਿਲੀ ਗੁਰਗੱਦੀ ਦਾ ਬਹਾਨਾ ਬਣਾ ਕੇ ਪਰਿਵਾਰਕ ਸੰਬੰਧੀਆਂ ਦੀ ਸ਼ਹਿ 'ਤੇ ਰਾਜ ਅਧਿਕਾਰੀਆਂ ਵੱਲੋਂ ਆਪ ਉੱਪਰ ਅਕਹਿ ਤੇ ਅਸਹਿ ਰਾਜਸੀ ਤਸ਼ੱਦਦ ਕੀਤੇ ਗਏ । ਗੁਰਗੱਦੀ ਮਿਲਣ ਦੇ ਪਹਿਲੇ ਵਰ੍ਹਿਆਂ ਵਿਚ ਆਉਣ ਵਾਲੇ ਖ਼ਤਰੇ ਨੂੰ ਅਨੁਭਵ ਕਰ ਕੇ ਹੀ ਆਪ ਨੇ ਉਚਾਰਿਆ ਹੋਵੇਗਾ :

ਸੁਲਹੀ ਤੇ ਨਾਰਾਇਣ ਰਾਖੁ । ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ।
(ਪੰਨਾ-੮੨੫)
ਗਰੀਬਾਂ ਉਪਰਿ ਜਿ ਖਿੰਜੈ ਦਾੜੀ । ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ । (ਪੰਨਾ-੧੯੯)

ਅਜਿਹੇ ਅਨੁਭਵਾਂ ਵਿਚ ਨਾਮਦੇਵ ਦੀ ਰਚਨਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੋਰ ਬਾਣੀ ਵਿਚ ਇਕ ਗੱਲ ਇਹ ਵੀ ਸਾਂਝੀ ਹੈ ਕਿ ਭਗਤਾਂ ਪ੍ਰਤੀ ਸਰਕਾਰੀ ਰਵਈਏ ਦੀ ਸਖ਼ਤੀ ਸਮੇਂ ਭਗਤਾਂ ਦੀਆਂ ਮਾਂਵਾਂ ਵਿਚ ਵਾਤਸਲ ਪਿਆਰ ਭਾਰੂ ਹੁੰਦਾ ਰਿਹਾ । ਨਾਮਦੇਵ ਦੇ ਸਰਕਾਰੀ ਕ੍ਰੋਪੀ ਦਾ ਸ਼ਿਕਾਰ ਹੋਣ 'ਤੇ ਲੋਕੀਂ ਵੀ ਉਸ ਦੇ ਪੱਖ ਵਿਚ ਸੁਲਤਾਨ ਦੇ ਪੇਸ਼ ਹੋ ਕੇ ਨਾਮਦੇਵ ਦੀ ਰਿਹਾਈ ਲਈ ਅਰਜ਼ਵੰਦ ਹੁੰਦੇ ਤੇ ਉਸ ਦੇ ਬਰਾਬਰ ਦਾ ਸੋਨਾ ਤੋਲ ਕੇ ਦੇਣ ਦੀ ਪੇਸ਼ਕਸ਼ ਕਰਦੇ ਦਸੇ ਗਏ ਹਨ, ਪਰ ਨਾਮਦੇਵ ਦੀ ਆਪਣੀ ਮਾਤਾ ਦਾ ਉਪਦੇਸ਼ ਉਸ ਨੂੰ ਉਸ ਦੇ ਵਿਸ਼ਵਾਸ ਤੋਂ ਥਿੜਕਾਉਣ ਵਾਲਾ ਹੈ, ਜਦ ਉਹ ਉਸ ਨੂੰ ਰਾਮ ਨਾਮ ਛੱਡ ਕੇ ਖ਼ੁਦਾ ਜਪਣ ਦੀ ਨਸੀਹਤ ਦਿੰਦੀ ਹੈ । ਇਹ ਨਾਮਦੇਵ ਹੀ ਹੈ, ਜਿਹੜਾ ਅੱਗੋਂ ਮਾਤਾ ਦਾ ਜ਼ਰਾ ਲਿਹਾਜ਼ ਨਾ ਕਰਦਾ ਹੋਇਆ, ਆਪਣੇ ਇਰਾਦੇ ਦੀ ਦ੍ਰਿੜ੍ਹਤਾ ਕਾਇਮ ਰਖਦਾ ਹੈ :

ਰੁਦਨੁ ਕਰੈ ਨਾਮੇ ਕੀ ਮਾਇ । ਛੋਡਿ ਰਾਮੁ ਕੀ ਨ ਭਜਹਿ ਖੁਦਾਇ ।

ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ । ਪਿੰਡੁ ਪੜੈ ਤਉ ਹਰਿ ਗੁਨ ਗਾਇ ।

(ਪੰਨਾ-੧੧੬੫)

ਬਾਣੀ ਵਿਚ ਕਬੀਰ ਦੀ ਮਾਤਾ ਦਾ ਰਵੱਈਆ ਪੁੱਤਰ ਦੇ ਵਿਰੋਧ ਵਿਚ ਸਗੋਂ ਸਖ਼ਤ ਨਜ਼ਰ ਆਉਂਦਾ ਹੈ, ਜਦੋਂ ਉਹ ਇਹ ਕਹਿੰਦੀ ਹੈ ਕਿ ਉਨ੍ਹਾਂ ਦੇ ਪਰਿਵਾਰ ਵਿਚ ਅੱਜ ਤਕ ਕਿਸੇ ਨੇ ਰਾਮ ਦਾ ਨਾਂ ਨਹੀਂ ਸੀ ਲਿਆ, ਜਦ ਕਿ ਕਬੀਰ ਉਸ ਦੀ ਰਟ ਛੱਡਦਾ ਨਹੀਂ । ਇਹ ਮਰ ਹੀ ਕਿਉਂ ਨਾ ਗਿਆ? ਪਰ ਇਥੇ ਨਾਮਦੇਵ ਦੇ ਮੁਕਾਬਲੇ ਕਬੀਰ ਦਾ ਰਵੱਈਆ ਸਮਝੌਤੇ ਵਾਲਾ ਹੈ । ਉਹ ਮਾਂ ਨੂੰ ਸਿਮਰਨ ਦੇ ਗੁਣ ਸਮਝਾ ਕੇ ਪ੍ਰੇਰਨ ਦਾ ਜਤਨ ਕਰਦਾ ਹੈ :

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ । ਏ ਬਾਰਿਕ ਕੈਸੇ ਜੀਵਹਿ ਰਘੁਰਾਈ । (ਪੰਨਾ-੫੨੪)

ਹਮਾਰੇ ਕੁਲ ਕਉਨੇ ਰਾਮੁ ਕਹਿਓ । ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ।
ਸਾਤ ਸੂਤ ਇਨਿ ਮੁਡੀਏ ਖੋਏ ਇਹੁ ਮੁਡੀਆ ਕਿਉ ਨ ਮੁਇਓ । (ਪੰਨਾ-੮੫੬)

ਪਰ ਕਬੀਰ ਬਾਣੀ ਵਿਚ ਨਾਮਦੇਵ ਨਾਲੋਂ ਇਕ ਵਾਧਾ ਹੈ, ਜਿਸ ਦੇ ਕਾਰਨਾਂ ਦੇ ਵੇਰਵੇ ਵਿਚ ਜਾਣਾ ਮਾਡਾ ਮਨੋਰਥ ਨਹੀਂ । ਵਾਧਾ ਇਹ ਕਿ ਕਬੀਰ ਅੱਗੋਂ ਆਪਣੇ ਪੁੱਤਰ ਦੇ ਦੁਨਿਆਵੀ ਜੰਜਾਲ ਵਿਚ ਫਸਣ 'ਤੇ ਅਫਸੋਸ ਪ੍ਰਗਟਾਉਂਦਾ ਹੈ :

ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ ।
ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ । (ਪੰਨਾ-੧੩੭੦)

ਨਿਜੀ ਅਨੁਭਵ ਵਰਨਣ ਤੋਂ ਹਟ ਕੇ, ਜੇ ਅਸੀਂ ਦਾਰਸ਼ਨਿਕ ਵਿਚਾਰਧਾਰਕ ਦ੍ਰਿਸ਼ਟੀਕੋਣ ਤੋਂ ਵਿਚਾਰੀਏ ਤਦ ਵੀ ਨਾਮਦੇਵ ਦੇ ਸਮੇਂ ਪ੍ਰਚਲਿਤ ਅਤੇ ਉਸ ਦੇ ਆਪਣੇ ਧਰਮ-ਦਰਸ਼ਨ ਦਾ ਸਮਾਵੇਸ਼ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ । ਇਥੇ ਧਿਆਨ ਵਿਚ ਰਖੀ ਜਾਣ ਵਾਲੀ ਇਕ ਗੱਲ ਇਹ ਹੈ ਕਿ ਨਾਮਦੇਵ ਕੋਈ ਦਾਰਸ਼ਨਿਕ ਵਿਅਕਤੀ ਨਹੀਂ ਸੀ, ਸਗੋਂ ਇਕ ਭਗਤ ਸੀ । ਉਸ ਨੇ ਜੋ ਕੁਛ ਵੀ ਲਿਖਿਆ ਹੈ, ਉਹ ਕਿਸੇ ਦਰਸ਼ਨ ਸ਼ਾਸਤਰ ਦੇ ਅਧੀਨ ਪਿੱਛੋਂ ਨਹੀਂ ਲਿਖਿਆ, ਸਗੋਂ ਮਨ ਦੀ ਮੌਜ ਤੇ ਪ੍ਰਭੂ ਪਿਆਰ ਵਿਚ ਲਿਖਿਆ ਹੈ । ਕੁਝ ਰਚਨਾ ਉਹਨੇ ਸੰਕਟ ਸਮੇਂ ਮਾਨਸਿਕ ਵੇਦਨਾ ਪ੍ਰਗਟਾਉਣ ਲਈ ਤੇ ਆਪਣੇ ਮਾਲਕ ਅੱਗੇ ਮਦਦ ਤੇ ਤਰਲੇ ਵਜੋਂ ਕੀਤੀ ਹੈ । ਉਹ ਉਸ ਦੇ ਜੀਵਨ ਅਨੁਭਵਾਂ ਤੇ ਇਤਿਹਾਸ ਦਾ ਅੰਗ ਹੈ ਕਿਉਂਕਿ ਜੇ ਉਸ ਨੇ ਆਪਣੀ ਹੱਡਬੀਤੀ ਨਾ ਲਿਖੀ ਹੁੰਦੀ, ਤਦ ਸ਼ਾਇਦ ਇਹ ਤਥ ਵਿਗਿਆਨਕ ਜੁਗ ਦੇ ਗਪੌੜੇ ਬਣ ਕੇ ਹੀ ਰਹਿ ਜਾਂਦੇ । ਕੁਛ ਮਸਤੀ ਵਿਚ ਕੀਤੀ ਹੋਈ ਵੀ ਜਾਪਦੀ ਹੈ ।[14] ਕਿਸੇ ਦੀ ਕਿਸੇ ਵੀ ਕਾਵਿ ਰਚਨਾ ਵਿਚ ਜੋ ਤਤ ਸਹਿਜ ਸੁਭਾਉ ਸਮਾਏ ਹੁੰਦੇ ਹਨ, ਉਨ੍ਹਾਂ ਦੀ ਖੋਜ ਪੜਤਾਲ ਕਰ ਕੇ ਉਨ੍ਹਾਂ ਨੂੰ ਲਭਣਾ ਪਿੱਛੋਂ ਦਾ ਕੰਮ ਹੁੰਦਾ ਹੈ ਤੇ ਇਹੋ ਗੱਲ ਨਾਮਦੇਵ ਰਚਨਾ ਵਿਚ ਦਾਰਸ਼ਨਿਕ ਵਿਚਾਰਧਾਰਾ 'ਤੇ ਲਾਗੂ ਹੁੰਦੀ ਹੈ ।

ਨਾਮਦੇਵ ਦੀ ਰਚਨਾ ਵਿਚੋਂ ਭਾਰਤੀ ਧਰਮ-ਦਰਸ਼ਨ ਦੀ ਝਲਕ ਹੀ ਨਹੀਂ ਪੈਂਦੀ, ਸਗੋਂ ਸੀਮਿਤ ਨੁਕਤਿਆਂ ਨੂੰ ਅਸੀਮਤਾ ਪ੍ਰਦਾਨ ਕਰਦੀ ਜਾਪਦੀ ਹੈ ।

ਸ੍ਰਿਸ਼ਟੀ ਰਚਨਾ ਬਾਰੇ ਨਾਮਦੇਵ ਦੀ ਧਾਰਨਾ ਬਹੁਤ ਸੰਖੇਪ ਵਿਚ ਵਰਨਿਤ ਮਿਲਦੀ ਹੈ । ਉਸ ਅਨੁਸਾਰ ਪਹਿਲਾਂ ਹਰੀ ਪ੍ਰਗਟ ਸੀ । ਹਰੀ ਨੂੰ ਉਹ ਪੁਰਸ਼ ਮੰਨਦਾ ਹੈ । ਫਿਰ ਉਸ ਪੁਰਸ਼ ਤੋਂ ਮਾਇਆ ਹੋਈ । ਜੋ ਕੁਝ ਮਾਇਆ ਦਾ ਹੈ, ਉਹ ਹਰੀ ਦਾ ਹੈ । ਸਾਰੀ ਰਚਨਾ ਹਰੀ ਦਾ ਬਗੀਚਾ ਹੈ । ਸਭ ਵਿਚ ਹਰੀ ਉਵੇਂ ਨਚ ਰਿਹਾ ਹੈ, ਜਿਵੇਂ ਟਿੰਡਾਂ ਵਿਚ ਪਾਣੀ ।

ਪਹਿਲ ਪੁਰੀਏ ਪੁੰਡਰਕ ਵਨਾ । ਤਾ ਚੇ ਹੰਸਾ ਸਗਲੇ ਜਨਾਂ ।
ਕ੍ਰਿਸ਼ਾ ਤੇ ਜਾਨਉ ਹਰਿ ਹਰਿ ਨਾਚੰਤੀ ਨਾਚਨਾ ।
ਪਹਿਲ ਪੁਰਸਾਬਿਰਾ । ਅਥੋਨ ਪੁਰਸਾਦਮਰਾ । ਅਸਗਾ ਅਸ ਉਸਗਾ ।
ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ।..... (ਪੰਨਾ-੬੯੩)

ਇਸੇ ਤਰ੍ਹਾਂ ਉਸ ਦੀ ਮਾਇਆ ਬਾਰੇ ਧਾਰਨਾ ਹੈ ਕਿ ਪਹਿਲਾਂ ਪ੍ਰਮਾਤਮਾ ਆਪ ਹੋਇਆ। ਫਿਰ ਉਸ ਨੇ ਮਾਇਆ ਉਤਪੰਨ ਕੀਤੀ। ਮਾਇਆ ਨੂੰ ਉਹ ਝੂਠੀ ਮੰਨਦਾ ਹੈ, ਪਰ ਆਮ ਵਿਅਕਤੀ ਉਸ ਨੂੰ ਸੱਤ ਮੰਨਦੇ ਹਨ ਕਿਉਂਕਿ ਉਹਦਾ ਰੂਪ ਹੀ ਮਨਮੋਹਣਾ ਹੈ। ਉਸ ਦੇ ਮੋਹ ਵਿਚ ਫਸ ਕੇ ਹੀ ਜੀਵ ਕਸ਼ਟ ਭੋਗਦੇ ਹਨ। ਜਿੰਨਾਂ ਚਿਰ ਮਾਇਆ ਦਾ ਪਰਦਾ ਜੀਵ 'ਤੇ ਰਹਿੰਦਾ ਹੈ, ਉਨਾਂ ਚਿਰ ਉਹ ਇਸ ਵਿਚ ਖੁਭਿਆ ਰਹਿੰਦਾ ਹੈ ਤੇ ਸਿਮਰਨ ਵੱਲ ਨਹੀਂ ਲੱਗ ਸਕਦਾ। ਨਾਮਦੇਵ ਅਨੁਸਾਰ ਜੀਵ ਦਾ ਜੰਮਣ ਮਰਨ ਦਾ ਚੱਕਰ ਵੀ ਮਾਇਆ ਕਰ ਕੇ ਹੀ ਹੈ। ਇਸ ਤੋਂ ਬਚਣ ਲਈ ਉਹ ਜੀਵਾਂ ਨੂੰ ਸਾਵਧਾਨ ਕਰਦਾ ਹੈ। ਬਾਕੀ ਅਧਿਆਤਮਵਾਦੀਆਂ ਵਾਂਗ ਨਾਮਦੇਵ ਨੇ ਵੀ ਮਾਇਆ ਨੂੰ ਭਗਤੀ ਵਿਚ ਮੁੱਖ ਵਿਘਨਕਾਰੀ ਮੰਨਿਆ ਹੈ। ਮਾਇਆ ਤੋਂ ਰਹਿਤ ਹੋ ਕੇ ਕੀਤੀ ਭਗਤੀ ਹੀ ਸਕਾਰਥੀ ਹੁੰਦੀ ਹੈ ਤੇ ਜੀਵ ਨੂੰ ਨਿਰਭਉ ਕਰਦੀ ਹੈ। ਇਸ ਅਨੁਸਾਰ ਮੌਤ ਦਾ ਕਾਰਨ ਵੀ ਮਾਇਆ ਹੀ ਹੈ :

ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ। (ਪੰਨਾ-੪੩੬)
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ। (ਪੰਨਾ-੪੮੫)
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ। (ਪੰਨਾ-੪੮੫)
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ।
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ।
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ।
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ। (ਪੰਨਾ-੬੫੩)
ਆਲਾ ਤੇ ਨਿਵਾਰਣਾ ਜਮ ਕਾਰਣਾ। (ਪੰਨਾ-੬੯੪)

ਨਾਮਦੇਵ ਨੇ ਮੁਕਤੀ ਦੀ ਗੱਲ ਵੀ ਕੀਤੀ ਹੈ ਕਿਉਂਕਿ ਅਧਿਆਤਮਵਾਦੀ ਦਾ ਅੰਤਮ ਜਾਂ ਮੁੱਖ ਉਦੇਸ਼ ਮੁਕਤੀ ਪ੍ਰਾਪਤੀ ਹੀ ਹੁੰਦਾ ਹੈ। ਮੁਕਤੀ ਕੀ ਹੈ? ਬਹੁਤੇ ਵਿਦਵਾਨ ਜਨਮ ਮਰਨ ਦੇ ਚੱਕਰ ਵਿਚੋਂ ਛੁਟਕਾਰੇ ਨੂੰ ਮੁਕਤੀ ਕਹਿੰਦੇ ਹਨ। ਡਾ. ਕਾਨ੍ਹ ਸਿੰਘ ਨੇ ਭ੍ਰਮ ਮੂਲਕ ਰਸਮਾਂ ਅਤੇ ਅਗਯਾਨ ਕਲਪਿਤ ਬੰਧਨਾਂ ਤੋਂ ਛੁਟਕਾਰੇ ਦਾ ਨਾਉਂ ਮੁਕਤੀ ਦੱਸਿਆ ਹੈ।[15] ਪਰਿੰਗਲ ਪੈਟੀਸਨ ਦਾ ਵਿਚਾਰ ਹੈ ਕਿ ਪਿਆਰ ਕਰਨ ਵਾਲੇ ਕੋਲ ਅੱਖਾਂ ਕੇਵਲ ਆਪਣੇ ਮਹਿਬੂਬ ਨੂੰ ਵੇਖਣ ਲਈ ਹੁੰਦੀਆਂ ਹਨ[16] ਤੇ ਉਸ ਦੇ ਖਿਆਲ ਤੋਂ ਬਿਨਾਂ ਹੋਰ ਕਿਸੇ ਦਾ ਖਿਆਲ ਨਹੀਂ ਆਉਂਦਾ। ਜਦੋਂ ਪਿਆਰ ਦੀ ਇਹ ਅਵਸਥਾ ਨਿਰੰਤਰਤਾ ਗ੍ਰਹਿਣ ਕਰ ਜਾਂਦੀ ਹੈ, ਤਦ ਇਹ ਮਰਨੋਪਰਾਂਤ ਵੀ ਟੁੱਟਦੀ ਨਹੀਂ। ਇਹੋ ਮੁਕਤੀ ਹੈ।[17]

ਧਾਰਮਿਕ ਸਾਹਿਤ ਵਿਚ ਮੁਕਤੀ ਚਾਰ ਕਿਸਮ ਦੀ ਮੰਨੀ ਗਈ ਹੈ। (ੳ) ਸੋਲੋਕਯ: ਇਸ਼ਟ ਲੋਕ ਵਿਚ ਰਹਿਣਾ। (ਅ) ਸਾਮੀਪਯ: ਇਸ਼ਟਲੋਕ ਦੇ ਕੋਲ ਰਹਿਣਾ (ੲ) ਸਾਰੂਪਯ: ਇਸ਼ਟ ਦੇ ਕੋਲ ਰਹਿਣਾ ਅਤੇ (ਸ) ਸਾਯੁਜਯ : ਇਸ਼ਟਦੇਵ ਨਾਲ ਜੁੜ ਕੇ ਇਕ ਮਿਕ ਹੋ ਜਾਣਾ। ਨਾਮਦੇਵ ਚਹੁੰਆਂ ਮੁਕਤੀਆਂ ਦੀ ਪ੍ਰਾਪਤੀ ਦੀ ਗੱਲ ਕਰਦਾ ਹੈ। ਉਸ ਦਾ ਸਿਧਾਂਤ ਹੈ ਕਿ ਅਕਾਲ ਪੁਰਖ ਦੀ ਸ਼ਰਨ ਗ੍ਰਹਿਣ ਕਰਨ ਨਾਲ ਇਹ ਚਾਰੇ ਮਗਰ ਭੱਜੀਆਂ ਫਿਰਦੀਆਂ ਹਨ :

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ।
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ। (ਪੰਨਾ-੧੧੦੫)

ਸੰਸਾਰ ਦੀ ਨਾਸ਼ਮਾਨਤਾ ਵੀ ਨਾਮਦੇਵ ਦੀ ਵਿਚਾਰਧਾਰਾ ਦਾ ਮੁੱਖ ਅੰਗ ਹੈ :

ਹਮਰੋ ਕਰਤਾ ਰਾਮੁ ਸਨੇਹੀ। ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ।
(ਪੰਨਾ-੬੯੨)
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ।
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ। (ਪੰਨਾ-੬੯੩)

ਨਾਮਦੇਵ ਨੇ ਭਗਤ ਦੀ ਪਰਿਭਾਸ਼ਾ ਵੀ ਕੀਤੀ ਹੈ। ਜਿਹੜਾ ਪੁਰਸ਼ ਗੁਰੂ ਦਾ ਉਪਦੇਸ਼ ਸੁਣਦਾ ਤੇ ਸਾਧੂਆਂ ਦੀ ਸੰਗਤ ਕਰਦਾ ਹੈ, ਉਹ ਭਗਤ ਹੈ :

ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ। (ਪੰਨਾ-੧੧੦੫)

ਭਾਰਤੀ ਧਰਮਾਂ ਦਾ ਮੁੱਖ ਉਦੇਸ਼ ਹੈ, ਪਰਮਾਤਮਾ ਜਾਂ ਸੱਚ ਦੀ ਪ੍ਰਾਪਤੀ, ਜਿਸ ਲਈ ਜਗਿਆਸੂ ਦੇ ਪਥ-ਪਰਦਰਸ਼ਨ ਦੀ ਵਿਅਕਤੀਗਤ ਲੋੜ ਅਤੀ ਆਵੱਸ਼ਕ ਮੰਨੀ ਜਾਂਦੀ ਹੈ ਕਿਉਂਕਿ ਇਸ ਰਸਤੇ ਦਾ ਭੇਦ ਗੁਰੂ ਤੋਂ ਬਿਨਾਂ ਨਾ ਕੋਈ ਜਾਣਦਾ ਹੈ ਤੇ ਨਾ ਹੀ ਦੱਸ ਸਕਦਾ ਹੈ। ਗੁਰੂ, ਗੁਰੂ ਹੀ ਹੁੰਦਾ ਹੈ, ਉਸ ਨੂੰ ਛੋਟਾ ਜਾਂ ਵੱਡਾ ਕਹਿਣਾ ਸਾਡੀ ਜਾਚੇ ਉਚਿਤ ਨਹੀਂ, ਸਗੋਂ ਆਖਣ ਵਾਲੇ ਦੀ ਸੰਕੀਰਨ ਸੋਚ ਦਾ ਸੰਕੇਤਕ ਬਣ ਜਾਂਦਾ ਹੈ। ਗੁਰੂ ਇਕ ਅਜਿਹੀ ਜੋਤ ਹੈ, ਜਿਸ ਨੇ ਅੱਗੇ ਅਣਗਿਣਤ ਜੋਤਾਂ ਨੂੰ ਪ੍ਰਜਵਲਿਤ ਕਰ ਕੇ ਜਗਾਈ ਜਾਣਾ ਹੁੰਦਾ ਹੈ, ਪਰ ਉਸ ਦੀ ਆਪਣੀ ਰੋਸ਼ਨੀ ਵਿਚ ਕੋਈ ਘਾਟ ਨਹੀਂ ਆਉਂਦੀ। ਜਿਵੇਂ ਦੀਵਾ ਛੋਟਾ ਹੋਵੇ ਜਾਂ ਵੱਡਾ। ਉਸ ਇਕ ਤੋਂ ਅੱਗੋਂ ਜਿੰਨੇ ਮਰਜ਼ੀ ਦੀਵੇ ਜਗਾ ਲਏ ਜਾਣ, ਪਰ ਪਹਿਲੇ ਦੀਵੇ ਦੀ ਜੋਤ ਵਿਚ ਫਰਕ ਨਹੀਂ ਆਉਂਦਾ।

ਨਾਮਦੇਵ ਦੇ ਧਰਮ ਦਰਸ਼ਨ ਵਿਚ ਸਭ ਤੋਂ ਵੱਡੀ ਗੱਲ ਇਹੋ ਹੈ ਕਿ ਉਹ ਮੁਕਤੀ ਪ੍ਰਾਪਤੀ ਲਈ ਨਾਮ ਦੇ ਸਿਮਰਨ ਤੇ ਵਾਰ-ਵਾਰ ਜ਼ੋਰ ਦਿੰਦਾ ਹੈ, ਪਰ ਉਸ ਤੋਂ ਵੱਧ ਜ਼ੋਰ ਉਹ ਗੁਰੂ ਦੀ ਲੋੜ 'ਤੇ ਦਿੰਦਾ ਹੈ। ਥਾਂ-ਥਾਂ ਉਸ ਦੀ ਸਿਫ਼ਤ ਕਰਦਾ ਹੈ, ਭਾਵੇਂ ਉਸ ਦਾ ਗੁਰੂ ਉਨ੍ਹਾਂ ਪ੍ਰਸਿੱਧੀ ਪ੍ਰਾਪਤ ਨਹੀਂ, ਜਿੰਨਾਂ ਰਾਮਾਨੰਦ ਜਾਂ ਹੋਰ ਕੋਈ। ਪਰ ਨਾਮਦੇਵ ਉਸ ਪ੍ਰਤੀ ਥਾਂ-ਥਾਂ ਕ੍ਰਿਤੱਗਯਤਾ ਪ੍ਰਗਟ ਕਰਦਾ ਹੈ ਕਿਉਂਕਿ ਉਸ ਨੇ ਆਪਣੇ ਚੇਲੇ ਜਾਂ ਅਨੁਆਈ ਨਾਮਦੇਵ ਨੂੰ ਜੀਵਨ ਦੇ ਕੀਮਤੀ ਵਰ੍ਹੇ ਬੀਤਣ ਤੋਂ ਪਹਿਲਾਂ ਹੀ ਅਸਲ ਟੀਚੇ 'ਤੇ ਪੁਚਾ ਦਿੱਤਾ ਤੇ ਪੁਚਾਇਆ ਵੀ ਇਸ ਤਰ੍ਹਾਂ ਕਿ ਪ੍ਰਮਾਤਮਾ ਉਸ ਨਾਲ ਬਚਨ ਬਿਲਾਸ ਵੀ ਕਰਦਾ ਹੈ, ਉਸ ਨਾਲ ਹੱਸਦਾ ਵੀ ਹੈ, ਉਸ ਕੋਲੋਂ ਖਾਂਦਾ ਪੀਂਦਾ ਵੀ ਹੈ ਤੇ ਉਸ ਦੀ ਛਪਰੀ ਵੀ ਆ ਕੇ ਬਣਾਉਂਦਾ ਹੈ। ਇਹ ਗੱਲਾਂ ਆਮ ਭਗਤਾਂ ਦੇ ਜੀਵਨ ਵਿਚ ਤੇ ਇੰਨੀ ਭਰਪੂਰ ਮਾਤਰਾ ਵਿਚ ਬਹੁਤ ਘੱਟ ਦੇਖਣ ਵਿਚ ਆਈਆਂ ਹਨ, ਜਿੰਨੀਆਂ ਨਾਮਦੇਵ ਸਾਨੂੰ ਆਪ ਦੱਸਦਾ ਹੈ :

ਛੀਪੇ ਕੇ ਘਰਿ ਜਨਮੁ ਦੈਲਾ। ਗੁਰ ਉਪਦੇਸੁ ਭੈਲਾ। ਸੰਤਹ ਕੇ ਪਰਸਾਦਿ ਨਾਮਾ ਹਰਿ ਭੇਟੁਲਾ।
(ਪੰਨਾ-੪੮੬)

ਸਫਲ ਜਨਮੁ ਮੋ ਕਉ ਗੁਰ ਕੀਨਾ। ਦੁਖ ਬਿਸਾਰਿ ਸੁਖ ਅੰਤਰਿ ਲੀਨਾ। (ਪੰਨਾ-੮੫੭)

ਨਾਮਦੇਉ ਨਾਰਾਇਨੁ ਪਾਇਆ। ਗੁਰੁ ਭੇਟਤ ਅਲਖੁ ਲਖਾਇਆ। (ਪੰਨਾ-੮੭੪)

ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ। (ਪੰਨਾ-੧੧੬੪)

ਸਤਿਗੁਰੁ ਮਿਲੈ ਤ ਸਹਸਾ ਜਾਈ। ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ।
(ਪੰਨਾ-੫੨੫)

ਭੈਰਉ ਰਾਗ ਵਿਚਲੇ ਆਪਣੇ ਇਕ ਲੰਮੇ ਸ਼ਬਦ 'ਜਉ ਗੁਰਦੇਉ....' ਵਿਚ ਤਾਂ ਉਸ ਨੇ ਸਭ ਕਾਸੇ ਨੂੰ ਜੋੜਿਆ ਹੀ ਗੁਰੂ ਨਾਲ ਹੈ :

ਸਤਿ ਸਤਿ ਸਤਿ ਸਤਿ ਸਤਿ ਗੁਰਦੇਵ। ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ।
(ਪੰਨਾ-੧੧੬੬)

ਉਹ ਤਾਂ ਇਥੋਂ ਤਕ ਕਹਿੰਦਾ ਹੈ ਕਿ ਅਕਾਲਪੁਰਖ ਵੀ ਗੁਰੂ ਰਾਹੀਂ ਹੀ ਪ੍ਰਗਟ ਹੁੰਦਾ ਹੈ :

ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ। (ਪੰਨਾ-੬੭੩)

ਪੰਡਤਾਂ ਦੇ ਜਿਸ ਦੇਹੁਰੇ ਫਿਰਨ ਦਾ ਜਿਕਰ ਉਹਨੇ ਆਪਣੀ ਹੱਡਬੀਤੀ ਵਿਚ ਕੀਤਾ ਹੈ, ਉਸ ਦਾ ਕਹਿਣਾ ਹੈ ਕਿ ਦੇਹੁਰਾ ਵੀ ਗੁਰੂ ਦੀ ਕਿਰਪਾ ਨਾਲ ਹੀ ਫਿਰ ਸਕਦਾ ਹੈ?

ਜਉ ਗੁਰਦੇਉ ਦੇਹੁਰਾ ਫਿਰੈ। (ਪੰਨਾ-੧੧੬੭)

ਨਾਮਦੇਵ ਗੁਰੂ ਨੂੰ ਇੰਨਾਂ ਮਹੱਤਵ ਦਿੰਦਾ ਹੈ ਕਿ ਉਹ ਨਿਗੁਰੇ ਦਾ ਤਾਂ ਮੂੰਹ ਦੇਖਣਾ ਵੀ ਮਾੜਾ ਸਮਝਦਾ

ਹੈ। ਅਜਿਹੇ ਪ੍ਰਸੰਗ 'ਤੇ ਉਹ ਉਵੇਂ ਹੀ ਕ੍ਰਿਝਦਾ ਜਾਪਦਾ ਹੈ, ਜਿਵੇਂ, ਗੰਗਾ ਯਾਤਰਾ ਦੇ ਅਭਿਮਾਨ ਵਿਚ ਗੁਰੂ ਨਾ ਧਾਰਨ ਵਾਲੇ (ਗੁਰੂ) ਅਮਰਦਾਸ ਜੀ ਤੋਂ ਜਲ ਛਕਣ ਵਾਲਾ ਸਾਧੂ ਔਖਾ ਹੋਇਆ ਸੀ। ਵਿਸ਼ਵਾਸ ਇਹ ਵੀ ਕੀਤਾ ਜਾਂਦਾ ਹੈ ਕਿ ਨਾਮਦੇਵ ਨੂੰ ਆਪ ਨੂੰ ਵੀ ਨਿਗੁਰੇ ਹੋਣ ਦਾ ਮਿਹਣਾ ਵੱਜ ਚੁੱਕਾ ਸੀ।[18]

ਜੋ ਨ ਭਜੰਤੇ ਨਾਰਾਇਣਾ। ਤਿਨ ਕਾ ਮੈ ਨ ਕਰਉ ਦਰਸਨਾ (ਪੰਨਾ-੧੧੬੩)

ਗੁਰੂ ਦੇ ਮਹੱਤਵ ਨੂੰ ਧਿਆਨ ਵਿਚ ਰੱਖਦਿਆਂ ਉਹ ਕੇਵਲ ਗੁਰੂ ਦੀ ਸਿਫਤ ਕਰਨ ਤਕ ਹੀ ਸੀਮਿਤ ਨਹੀਂ ਰਹਿੰਦਾ, ਸਗੋਂ ਉਸ ਦੀ ਕੁੱਲ ਅਤੇ ਉਸ ਨੂੰ ਜਨਮ ਦੇਣ ਵਾਲੇ ਮਾਤਾ-ਪਿਤਾ ਨੂੰ ਵੀ ਧੰਨ ਕਹਿਣ ਤਕ ਜਾਂਦਾ ਹੈ, ਜਿਨ੍ਹਾਂ ਨੇ ਗੁਰੂ ਜਿਹੀ ਹਸਤੀ ਨੂੰ ਜਨਮ ਦਿੱਤਾ।

ਧਨਿਧਨਿ ਤੂ ਮਾਤਾ ਦੇਵਕੀ। ਜਿਹ ਗ੍ਰਿਹਿ ਰਮਈਆ ਕਵਲਾਪਤੀ। (ਪੰਨਾ-੯੮੮)

ਨਾਮਦੇਵ ਦੀ ਸਿਖਿਆ ਹੈ ਕਿ ਸਿੱਖ ਜਾਂ ਜਗਿਆਸੂ ਨੂੰ ਆਪਣੇ ਗੁਰੂ ਦੀ ਇਸ ਤਰ੍ਹਾਂ ਸੇਵਾ ਕਰਨੀ ਚਾਹੀਦੀ ਹੈ ਜਿਸ ਨਾਲ ਗੁਰੂ ਤੇ ਸਿੱਖ ਦਾ ਸਥਾਈ ਸੰਬੰਧ ਸਥਾਪਤ ਹੋ ਸਕੇ ਅਤੇ ਗੁਰੂ ਸਿੱਖ ਉੱਤੇ ਪ੍ਰਸੰਨ ਹੋ ਜਾਵੇ :

ਗੁਰ ਚੇਲੇ ਹੈ ਮਨੁ ਮਾਨਿਆ। ਜਨ ਨਾਮੈ ਤਤੁ ਪਛਾਨਿਆ। (ਪੰਨਾ-੬੫੭)

ਗੁਰੂ ਸਿੱਖ ਦਾ ਪਾਰ-ਉਤਾਰਾ ਤਾਂ ਕਰਦਾ ਹੈ, ਪਰ ਕਰਦਾ ਹੈ ਸਿਮਰਨ ਰਾਹੀਂ। ਸਿਮਰਨ ਨਾਮਦੇਵ ਦਾ ਜੀਵਨ-ਆਧਾਰ ਹੈ। ਉਹ ਇਕ ਪਲ ਵੀ ਸਿਮਰਨ ਬਿਨਾਂ ਰਹਿ ਨਹੀਂ ਸਕਦਾ, ਪਰ ਉਸ ਦਾ ਵਿਚਾਰ ਹੈ ਕਿ ਸਿਮਰਨ ਕਰਨ ਲਈ ਜਗਿਆਸੂ ਨੂੰ ਕੁਝ ਮਰਯਾਦਾ ਦਾ ਪਾਲਨ ਕਰਨਾ ਵੀ ਜ਼ਰੂਰੀ ਹੈ। ਉਸ ਦੀ ਧਾਰਨਾ ਹੈ ਕਿ ਸਿਮਰਨ ਤਦ ਹੀ ਹੋ ਸਕਦਾ ਹੈ, ਜੇ ਵਿਅਕਤੀ ਇਹ ਸਮਝ ਲਵੇ ਕਿ ਅਕਾਲ ਪੁਰਖ ਆਪਣੇ ਭਗਤਾਂ ਨੂੰ ਆਪਣੀ ਜੀਵਨ ਰਾਸ ਸਮਝਦਾ ਹੈ। ਇਉਂ ਸਮਝਣ ਵਾਲੇ ਦੇ ਮਨ ਵਿਚ ਪ੍ਰਮਾਤਮਾ ਲਈ ਪ੍ਰੇਮ ਪੈਦਾ ਹੋਏਗਾ। ਫਿਰ ਜਗਿਆਸੂ ਉਸ ਦੀ ਭਗਤੀ ਅਜਿਹੇ ਪ੍ਰੇਮ ਨਾਲ ਕਰੇ, ਜਿਸ ਦਾ ਜ਼ਿਕਰ ਨਾਮ ਦੇਵ ਨੇ ਉੱਤਮ ਪੁਰਖੀ ਉਦਾਹਰਣਾਂ ਦੇ ਕੇ ਕੀਤਾ ਹੈ :

ਨਾਦ ਭ੍ਰਮੇ ਜੈਸੇ ਮਿਰਗਾਏ। ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ।\
ਐਸੇ ਰਾਮਾ ਐ ਹੇਰਉ। ਰਾਮ ਛੋਡਿ ਚਿਤੁ ਅਨਤ ਨ ਫੇਰਉ। (ਪੰਨਾ-੮੭੩)

ਜੈਸੀ ਭੂਖੇ ਪ੍ਰੀਤਿ ਅਨਾਜ। ਤ੍ਰਿਖਾਵੰਤ ਜਲ ਸੇਤੀ ਕਾਜ।\
ਜੈਸੀ ਮੂੜ ਕੁਟੰਬ ਪਰਾਇਣ। ਐਸੀ ਨਾਮੇ ਪ੍ਰੀਤਿ ਨਰਾਇਣ। (ਪੰਨਾ-੧੧੬੪)

ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ।\
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ। (ਪੰਨਾ-੧੨੫੩)

ਸਾਧਨਾ ਵਾਸਤੇ ਉਸ ਦੀ ਮਰਯਾਦਾ ਵਿਚ ਦੂਜੀ ਚੀਜ਼ ਹੈ ਸਦਾਚਾਰ। ਵਿਸ਼ੇ-ਵਕਾਰ-ਸਾਧਨਾ ਤੇ ਸਿਮਰਨ ਵਿਚ ਅੜਿਕੇ ਹਨ। ਉਸ ਅਨੁਸਾਰ ਪਰਮਾਤਮਾ ਮਿਲ ਹੀ ਸਦਾਚਾਰੀ ਨੂੰ ਸਕਦਾ ਹੈ :

ਪਰ ਧਨ ਪਰਦਾਰਾ ਪਰਹਰੀ। ਤਾ ਕੈ ਨਿਕਟਿ ਬਸੈ ਨਰਹਰੀ। (ਪੰਨਾ-੧੧੬੩)

ਘਰ ਕੀ ਨਾਰਿ ਤਿਆਗੈ ਅੰਧਾ। ਪਰ ਨਾਰੀ ਸਿਉ ਘਾਲੈ ਧੰਧਾ। (ਪੰਨਾ-੧੧੬੫)

ਹਰਿ ਕੀ ਭਗਤਿ ਨ ਦੇਖੈ ਜਾਇ। ਮਾਰਗੁ ਛੋਡਿ ਅਮਾਰਗਿ ਪਾਇ। (ਪੰਨਾ-੧੧੬੫)

ਕਾਹੇ ਕਉ ਕੀਜੈ ਧਿਆਨੁ ਜਪੰਨਾ। ਜਬ ਤੇ ਸੁਧੁ ਨਾਹੀ ਮਨੁ ਅਪਨਾ। (ਪੰਨਾ-੪੮੫)

ਜਗਿਆਸੂ ਨੂੰ ਪਰਮਾਤਮਾ ਦੀ ਭਗਤੀ ਪ੍ਰੇਮ ਨਾਲ ਕਰਨੀ ਚਾਹੀਦੀ ਹੈ। ਨਾਮਦੇਵ ਕਿਸੇ ਹਠਯੋਗ ਦੀ ਗੱਲ ਨਹੀਂ ਕਰਦਾ। ਪਰ ਉਸ ਅਨੁਸਾਰ ਇਹ ਪ੍ਰੀਤ ਵੀ ਸਹਿਜ ਸੁਭਾਵੀ ਹੋਣੀ ਚਾਹੀਦੀ ਹੈ।

ਬੇਗੀ ਪ੍ਰੀਤਿ ਮਜੂਰੀ ਮਾਂਗੈ। (ਪੰਨਾ-੬੫੭)

ਸਹਜ ਸੁਭਾਇ ਭਇਓ ਬੈਰਾਗੀ। (ਪੰਨਾ-੧੧੬੪)

ਵਣ-ਪ੍ਰਸਤੀ ਭਗਤੀ ਵੀ ਨਾਮਦੇਵ ਦੀ ਵਿਚਾਰਧਾਰਾ ਦਾ ਅੰਗ ਨਹੀਂ। ਉਹ ਤਾਂ ਕੰਮਕਾਰ ਕਰਦਿਆਂ ਹੀ ਸਿਮਰਨ ਵਿਚ ਲੱਗੇ ਰਹਿਣ ਦੇ ਹੱਕ ਵਿਚ ਹੈ :

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ।
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ।
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ।
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ । (ਪੰਨਾ-੧੩੭੫-੭੬)

ਨਾਮਦੇਵ ਆਪਣੀ ਅਨੁਭਵੀ ਗੱਲ ਕਰਦਾ ਹੋਇਆ ਤਸਦੀਕ ਕਰਦਾ ਹੈ :

ਨਾਮਦੇਇ ਸਿਮਰਨੁ ਕਰਿ ਜਾਨਾਂ । (ਪੰਨਾ-੮੫੮)

ਨਾਮ ਦਾ ਰਸ ਅਜਿਹਾ ਹੈ ਕਿ ਜਿਸ ਨੂੰ ਇਹ ਭਾਅ ਜਾਂਦਾ ਹੈ, ਉਸ ਨੂੰ ਦੂਜੇ ਸਭ ਰਸ ਵਿਸਰ ਜਾਂਦੇ ਹਨ ਨਹੀਂ ਘੱਟੋ-ਘੱਟ ਫਿੱਕੇ ਤਾਂ ਜ਼ਰੂਰ ਲੱਗਣ ਲੱਗ ਜਾਂਦੇ ਹਨ, ਪਰ ਇਹ ਹੋਰ ਕਿਸੇ ਨਾਲ ਕਿਸੇ ਤਰ੍ਹਾਂ ਵੀ ਸਾਂਝਾ ਨਹੀ ਕੀਤਾ ਜਾ ਸਕਦਾ।

ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ । (ਪੰਨਾ-੬੫੭)

'ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤਉ ਕਿਆ ਕਹੀਐ' (ਪੰਨਾ-੩੩੪) ਦੇ ਆਧਾਰ 'ਤੇ ਹੀ ਲੋਕ-ਬੋਲੀ ਵਿਚ ਇਸ ਨੂੰ 'ਗੂੰਗੇ ਦੀ ਮਠਿਆਈ ਖਾਣ' ਨਾਲ ਤੁਲਨਾ ਦਿੱਤੀ ਜਾਂਦੀ ਹੋਵੇਗੀ ਅਤੇ ਅਜਿਹੇ ਰਸ ਨੂੰ ਰਸੀਆ ਜਾਂ ਭਗਤ ਇਕ ਪਲ ਵੀ ਛੱਡਣ ਦੀ ਕਿਉਂ ਸੋਚੇਗਾ? ਹੋਰਨਾਂ ਬਹੁਤੇ ਭਗਤਾਂ ਨਾਲੋਂ ਨਾਮਦੇਵ ਦਾ ਅੰਤਰ ਇਸ ਗੱਲ ਵਿਚ ਵਧੇਰੇ ਰਿਹਾ ਕਿ ਉਸ ਨੂੰ ਭਗਵਾਨ ਦੇ ਸਾਖਿਆਤ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਤੇ ਜਿਸ ਨੂੰ ਅਸੀਂ ਸਾਖਿਆਤ ਜਾਂ ਸਰੀਰਕ ਤੌਰ 'ਤੇ ਮਿਲ ਚੁੱਕੇ ਹੁੰਦੇ ਹਾਂ, ਉਸ ਨਾਲ ਸਾਡਾ ਮੋਹ ਜਾਂ ਪਿਆਰ ਵੱਧ ਹੋਣਾ ਸੁਭਾਵਿਕ ਗੱਲ ਹੈ। ਇਸ ਲਈ ਉਹ ਕਿਸੇ ਪਲ ਵੀ ਨਾਮ ਦੇ ਰਸ ਤੋਂ ਵੱਖ ਨਹੀਂ ਹੋਣਾ ਚਾਹੁੰਦਾ ਤੇ ਰਸ ਸਿਮਰਨ ਨਾਲ ਬਝਾ ਹੋਇਆ ਹੋਣ ਕਰਕੇ ਹੀ ਉਹ ਉਸ ਜ਼ਬਾਨ ਨੂੰ ਪੁਰਜ਼ਾ-ਪੁਰਜ਼ਾ ਕਟਣ ਤਕ ਦੀ ਸਜ਼ਾ ਦੇਣੀ ਚਾਹੁੰਦਾ ਹੈ, ਜਿਹੜੀ ਸਿਮਰਨ ਤੋਂ ਵਾਂਝੀ ਰਹਿੰਦੀ ਹੈ।

ਹੇ ਜਿਹਬਾ ਕਰਉ ਸਤ ਖੰਡ । ਜਾਮਿ ਨ ਉਚਰਸਿ ਸ੍ਰੀ ਗੋਬਿੰਦ । (ਪੰਨਾ-੧੧੬੩)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਬੀਰ ਹੋਰਾਂ ਦੀ ਰਚਨਾ ਵਿਚੋਂ ਵੀ ਸਾਨੂੰ ਅਜਿਹਾ ਅੰਸ਼ ਨਜ਼ਰ ਆਉਂਦਾ ਹੈ। ਸਗੋਂ ਉਸ ਨੂੰ ਇਹ ਅਫਸੋਸ ਖਾਈ ਜਾ ਰਿਹਾ ਪ੍ਰਗਟ ਹੁੰਦਾ ਹੈ ਕਿ ਉਹ ਆਮ ਕਰ ਕੇ ਸਿਮਰਨ ਨੂੰ ਵਿਸਾਰਦਾ ਤਾਂ ਨਹੀਂ, ਪਰ ਜਦੋਂ ਜੁਲਾਹੇ ਵਾਲੀ ਖੱਡੀ ਦੀ ਕਾਰ ਕਰਨ ਸਮੇਂ ਉਹ ਨਲਕੀ ਵਿਚੋਂ ਮੂੰਹ ਨਾਲ ਧਾਗਾ ਖਿਚਦਾ ਹੈ, ਤਦ ਉਹ ਸਮਾਂ ਸਿਮਰਨ ਬਿਨਾਂ ਚਲੇ ਜਾਣ ਦਾ ਘਾਟਾ ਉਸ ਨੂੰ ਝਲਣਾ ਹੀ ਪੈਂਦਾ ਹੈ :

ਜਬ ਲਗੁ ਤਾਗਾ ਬਾਹਉ ਬੇਹੀ । ਤਬ ਲਗੁ ਬਿਸਰੈ ਰਾਮੁ ਸਨੇਹੀ । (ਪੰਨਾ-੫੨੪)

ਨਾਮਦੇਵ ਦੀ ਇਹ ਉਕਤ ਵਿਚਾਰਧਾਰਾ ਤੇ ਧਰਮ-ਦਰਸ਼ਨ ਸਾਨੂੰ ਬਾਕੀ ਦੀ ਬਾਣੀ ਵਿਚ ਵੀ ਵਿਸਥਾਰ ਸਹਿਤ ਵਰਨਣ ਕੀਤਾ ਗਿਆ ਮਿਲਦਾ ਹੈ। ਸਹੀ ਅਰਥਾਂ ਵਿਚ ਬਾਣੀ ਵਿਚ ਮੁੱਖ ਤੌਰ 'ਤੇ ਗੁਰੂ ਦੀ ਮਹਿਮਾ, ਜਗਿਆਸੂ ਲਈ ਉਸ ਦੀ ਲੋੜ, ਉਸ ਤੋਂ ਪ੍ਰਾਪਤ ਕਰ ਕੇ ਨਾਮ ਜਪਣ ਤੇ ਨਾਮ ਦੀ ਮਹਿਮਾ 'ਤੇ ਜ਼ੋਰ ਦੇ ਵਿਸ਼ੇ ਹੀ ਪ੍ਰਮੁੱਖ ਹਨ। ਇਸ ਨੂੰ ਨਾਮਦੇਵ ਤੇ ਉਸ ਵੱਲੋਂ ਅਪਨਾਈ ਗਈ ਵਿਚਾਰਧਾਰਾ ਦਾ ਵਿਸਥਾਰ ਵੀ ਕਿਹਾ ਜਾ ਸਕਦਾ ਹੈ। ਉਦਾਹਰਣ ਵਜੋਂ ਸ੍ਰਿਸ਼ਟੀ ਰਚਨਾ ਬਾਰੇ ਆਦਿ ਬਾਣੀਕਾਰਾਂ ਦਾ ਵਿਚਾਰ ਨਾਮਦੇਵ ਦੀ ਧਾਰਨਾ ਨਾਲ ਹੀ ਮਿਲਦਾ-ਜੁਲਦਾ ਹੈ।

ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ । (ਪੰਨਾ-੧੩੧)

ਮਾਇਆ ਦਾ ਸਰੂਪ, ਕਾਰਜ, ਪ੍ਰਭਾਵ ਤੇ ਸਿੱਟੇ ਦੀ ਗੁਰਬਾਣੀ ਵਿਚ ਬਹੁਤ ਵਿਸਥਾਰ ਨਾਲ ਵਰਨਿਤ ਮਿਲਦੇ ਹਨ।

ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ । (ਪੰਨਾ-੬੭)

ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ।
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ।......
ਐਸਾ ਦੇਖਿ ਬਿਮੋਹਿਤ ਹੋਏ । ਸਾਧਿਕ ਸਿਧ ਸੁਰ ਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ।
(ਪੰਨਾ-੩੭੦)

ਤਪੁ ਕਰਤੇ ਤਪਸੀ ਭੂਲਾਏ । ਪੰਡਿਤ ਮੋਹੇ ਲੋਭਿ ਸਬਾਏ । (ਪੰਨਾ-੩੭੦)

ਐਸੀ ਇਸਤ੍ਰੀ ਇਕ ਰਾਮਿ ਉਪਾਈ ।
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ । (ਪੰਨਾ-੩੯੪)

ਸਗੋਂ ਕਬੀਰ ਸਾਹਿਬ ਤਾਂ ਇਸ ਨੂੰ ਸਭ ਤੋਂ ਬਲਵਾਨ ਕਿਆਸਦੇ ਹਨ ਕਿਉਂਕਿ ਇਸ ਦੀ ਮਾਰ ਤੋਂ ਕੋਈ ਵਿਰਲਾ ਹੀ ਬਚਿਆ ਹੈ ।

ਸਰਪਨੀ ਤੇ ਊਪਰਿ ਨਹੀ ਬਲੀਆ । ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ।
(ਪੰਨਾ-੪੮੦)

ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ । (ਪੰਨਾ-੮੫੭)

ਪਰ ਇਹ ਸਾਧੂਆਂ ਤੇ ਗਿਆਨੀਆਂ ਤੋਂ ਹੀ ਡਰਦੀ ਭੱਜਦੀ ਹੈ ਕਿਉਂਕਿ ਉਹ ਇਸ ਦੇ ਛਲ ਵਿਚ ਨਹੀਂ ਆਉਂਦੇ, ਸਗੋਂ ਇਸ ਨਾਲ ਸਖਤ ਵਿਵਹਾਰ ਕਰਦੇ ਹਨ :

ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿਕੈ ਡਾਰੀ ।
ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ । (ਪੰਨਾ-੪੭੬)

ਸੰਤਾਂ ਦੀ ਚੇਰੀ ਬਣਨ ਲਈ ਵੀ ਤਿਆਰ ਹੋ ਜਾਂਦੀ ਹੈ :

ਜੋ ਤੂੰ ਕਹਹਿ ਸੁ ਕਾਰ ਕਮਾਵਾ । (ਪੰਨਾ-੩੭੦)

ਇਹੋ ਹਾਲ ਸੰਸਾਰ ਦੀ ਨਾਸ਼ਮਾਨਤਾ ਬਾਰੇ ਵਿਚਾਰਧਾਰਾ ਦਾ ਹੈ । ਅਨੇਕ ਥਾਈਂ ਤੇ ਅਨੇਕ ਉਪਮਾਵਾਂ ਜਾਂ ਦਲੀਲਾਂ ਰਾਹੀਂ ਜਗਤ ਨੂੰ ਬਿਨਸਨਹਾਰ ਦਸਿਆ ਗਿਆ ਹੈ :

ਧਰਣਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ।......
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ । (ਪੰਨਾ-੧੧੦੦)

ਗੁਰੂ ਦੀ ਲੋੜ ਬਾਰੇ ਤਾਂ ਬਾਣੀ ਵਿਚ ਬੇਸ਼ੁਮਾਰ ਦਲੀਲਾਂ ਦੇ ਕੇ ਸਮਝਾਉਣ ਦਾ ਜਤਨ ਕੀਤਾ ਗਿਆ ਹੈ:

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ।
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ (ਪੰਨਾ-੫੯)

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ (ਪੰਨਾ-੪੬੩)

ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ।
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ । (ਪੰਨਾ-੨੨)

ਮੁਕਤੀ ਬਾਰੇ ਵੀ ਬਾਣੀ ਵਿਚ ਬਹੁਤ ਵਿਚਾਰ ਵਿਅਕਤ ਕੀਤੇ ਗਏ ਹਨ । ਆਮ ਕਰ ਕੇ ਮੁਕਤੀ ਨੂੰ ਜੀਵ ਦਾ ਟੀਚਾ ਬਿਆਨਿਆ ਗਿਆ ਹੈ, ਪਰ ਕਈ ਥਾਂਈਂ ਗਿਆਨੀ ਪੁਰਸ਼ਾਂ ਦਾ ਮੁਕਤੀ ਤੋਂ ਵੀ ਅੱਗੇ ਲੰਘ ਜਾਣ ਦਾ ਜ਼ਿਕਰ ਕੀਤਾ ਗਿਆ ਵੀ ਮਿਲਦਾ ਹੈ :

ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ (ਪੰਨਾ-੩੬੦)

ਮੁਕਤਿ ਬਪੁੜੀ ਭੀ ਗਿਆਨੀ ਤਿਆਗੇ (ਪੰਨਾ-੧੦੭੮)

ਇਹ ਭਗਤੀ ਜਾਂ ਸਿਮਰਨ ਦੀ ਕਰਾਮਾਤ ਹੀ ਸੀ ਕਿ ਇਹ ਭਗਤ ਨੀਵੀਆਂ ਸ੍ਰੇਣੀਆਂ ਵਿਚੋਂ ਉਠ ਕੇ ਵੀ

ਇੰਨੇ ਉੱਚੇ ਹੋ ਗਏ ਕਿ ਸਦੀਆਂ ਬੀਤ ਜਾਣ ਦੇ ਬਾਵਜੂਦ ਵੀ ਇਨ੍ਹਾਂ ਦੇ ਨਾਂ ਜਨਸਾਧਾਰਨ ਦੀ ਜ਼ਬਾਨ ਉੱਤੇ ਹਨ; ਪਰ ਇਨ੍ਹਾਂ ਦੇ ਜੀਵਨ-ਕਾਲ ਵਿਚ ਹੋਏ ਤੇ ਉੱਚੇ ਸਮਝੇ ਜਾਂਦੇ ਰਾਜਿਆਂ ਮਹਾਰਾਜਿਆਂ ਦਾ ਕਿਸੇ ਨੂੰ ਚਿਤ ਚੇਤਾ ਵੀ ਨਹੀਂ। ਦੂਜੇ ਪਾਸੇ ਬਾਣੀਕਾਰਾਂ ਵਿਚ ਬਹੁਤੇ ਭਗਤ ਵੀ ਨਾਮਦੇਵ ਵਾਂਗ ਹੀ ਨੀਵੀਆਂ ਸ਼੍ਰੇਣੀਆਂ ਵਿਚੋਂ ਸਨ, ਪਰ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਨਾਮ ਜਪਣ ਕਾਰਨ ਅਕਾਲ-ਪੁਰਖ ਸਾਧਾਰਨ ਵਿਅਕਤੀ ਨੂੰ ਵੀ ਉਚਿਆ ਦਿੰਦਾ ਹੈ। ਸਤਿਗੁਰੂ ਸਾਹਿਬਾਨ ਇਨ੍ਹਾਂ ਸ਼੍ਰੇਣੀਆਂ ਵਿਚੋਂ ਤਾਂ ਨਹੀਂ ਸਨ, ਪਰ ਉਨ੍ਹਾਂ ਨੇ ਸ਼ਾਇਦ ਇਸ ਕਰ ਕੇ ਇਨ੍ਹਾਂ ਦਾ ਸਾਥ ਦਿੱਤਾ ਕਿ ਨੀਵਿਆਂ ਉੱਤੇ ਉਸ ਦੀ ਬਖ਼ਸ਼ਿਸ਼ ਜ਼ਿਆਦਾ ਹੁੰਦੀ ਹੈ ਤੇ ਉਚਿਆਂ ਨਾਲ ਰਲ ਕੇ ਅਕਾਲਪੁਰਖ ਜਾਂ ਉਸ ਦਾ ਨਾਮ ਵਿਸਰ ਜਾਂਦਾ ਹੈ :

> ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ।
> ਨੀਚਹ ਊਚ ਕਰੈ ਮੇਰਾ ਗੋਬਿੰਦੁ (ਪੰਨਾ-੧੧੦੬)
>
> ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ।
> ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ। (ਪੰਨਾ-੭੩੩)
>
> ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।
> ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।
> ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ। (ਪੰਨਾ-੧੫)

ਨਾਮਦੇਵ ਨੇ ਭਗਤੀ ਲਈ ਸਦਾਚਾਰੀ ਹੋਣ ਦੀ ਸ਼ਰਤ ਰਖੀ ਹੈ। ਇਧਰ ਆਦਿ ਬਾਣੀ ਵਿਚ ਵੀ ਸਦਾਚਾਰ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ :

> ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ (ਪੰਨਾ-੨੭੪)
>
> ਪਰ ਪਿਰ ਰਾਤੀ ਖਸਮੁ ਵਿਸਾਰਾ। (ਪੰਨਾ-੧੦੨੫)

ਜਿਵੇਂ ਪਿੱਛੇ ਸੰਕੇਤ ਦਿੱਤਾ ਜਾ ਚੁੱਕਾ ਹੈ ਕਿ ਬਹੁਤੀ ਨਾਮਦੇਵ ਰਚਨਾ ਅਜਿਹੀ ਹੈ, ਜਿਸ ਨਾਲ ਮਿਲਦੇ-ਜੁਲਦੇ ਸ਼ਬਦ, ਪੰਕਤੀਆਂ ਜਾਂ ਵਿਚਾਰ ਬਾਣੀ ਵਿਚ ਵੀ ਮਿਲਦੇ ਹਨ। ਪ੍ਰਮਾਣ ਵਜੋਂ ਕੁਝ ਉਦਾਹਰਣਾਂ ਦਿੱਤੀਆਂ ਜਾਣੀਆਂ ਅਯੋਗ ਨਹੀਂ ਹੋਣਗੀਆਂ :

| | *ਨਾਮਦੇਵ ਰਚਨਾ* | *ਗੁਰੂ ਗ੍ਰੰਥ ਸਾਹਿਬ ਬਾਣੀ* |
|---|---|---|
| (ੳ) | ਪਿੰਧੀ ਉਭਕਲੇ ਸੰਸਾਰਾ (ਪੰਨਾ-693) | ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ।<br>ਇਕ ਸਖਨੀ ਹੋਰ ਫੇਰਿ ਭਰੀਅਤ ਹੈ। (ਪੰਨਾ-੧੩੨੯) |
| (ਅ) | ਗਿਆਨ ਅੰਜਨੁ ਮੋ ਕਉ ਗੁਰਿ ਦੀਨਾ।<br>(ਪੰਨਾ-858) | ਗਿਆਨ ਅੰਜਨੁ ਗੁਰ ਦੀਆ।<br>(ਪੰਨਾ-੨੯੩) |
| (ੲ) | ਪਾਚ ਕੋਸ ਪਰ ਗਊ ਚਰਾਵਤ ਚੀਤੁ<br>ਸੁ ਬਛਰਾ ਰਾਖੀਅਲੇ (ਪੰਨਾ-972) | ਉਡੇ ਉਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ<br>(ਪੰਨਾ-੧੦) |
| (ਸ) | ਜੈਸੇ ਤਰਵਰਿ ਪੰਖ ਬਸੇਰਾ..... (ਪੰਨਾ-973) | ਬਿਰਖੈ ਹੇਠਿ ਸਭਿ ਜੰਤ ਇਕਠੇ।<br>ਇਕਿ ਤਤੇ ਇਕਿ ਬੋਲਨਿ ਮਿਠੇ।<br>ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ<br>ਅਉਧ ਵਿਹਾਣੀਆ (ਪੰਨਾ-੧੦੧੯) |
| (ਹ) | ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ<br>(ਪੰਨਾ-1196) | ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ<br>ਮੰਨੇ (ਪੰਨਾ-੩੧੪) |
| (ਕ) | ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ। | |

| | | |
|---|---|---|
| (ਖ) | ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ (ਪੰਨਾ-1351) | ਕਬੀਰ ਚੰਦਨ ਕਾ ਬਿਰਵਾ ਭਲਾ ਬੇੜਿਓ ਢਾਕ ਪਲਾਸ। ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ। (ਪੰਨਾ-੧੩੬੫) |
| (ਗ) | ਰੇ ਜਿਹਬਾ ਕਰਉ ਸਤ ਖੰਡ.. (ਪੰਨਾ-1163) | ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ। (ਪੰਨਾ-੧੩੬੩) |
| (ਘ) | ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ (ਪੰਨਾ-874) | ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ। ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ (ਪੰਨਾ-੪੬੨-੬੩) |
| (ਙ) | ਜੋ ਨ ਭਜੰਤੇ ਨਾਰਾਇਣਾ....(ਪੰਨਾ-1163) | ਝੜੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ। ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ। (ਪੰਨਾ-੪੩੫) |
| (ਚ) | ਧਨਿ ਧਨਿ ਤੂ ਮਾਤਾ ਦੇਵਕੀ (ਪੰਨਾ-988) | ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ। (ਪੰਨਾ-੩੧੦) |
| (ਛ) | ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ (ਪੰਨਾ-1351) | ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ। (ਪੰਨਾ-੬੮੧) |
| (ਜ) | ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ (ਪੰਨਾ-1164) | ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ। (ਪੰਨਾ-੧੪੧) |
| (ਝ) | ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ। (ਪੰਨਾ-525) | ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ। (ਪੰਨਾ-੧੩੬੮) |
| (ਞ) | ਮੈ ਬਉਰੀ ਮੇਰਾ ਰਾਮੁ ਭਤਾਰੁ (ਪੰਨਾ-1164) | ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ। (ਪੰਨਾ-੮੩੬) |

ਨਾਮਦੇਵ ਦੇ ਰਾਗ ਸਿਖਣ ਜਾਂ ਪਿੰਗਲ ਪੜ੍ਹਨ ਦਾ ਵੀ ਗਿਆਨ ਉਸ ਦੀ ਰਚਨਾ ਵਿਚੋਂ ਨਹੀਂ ਹੁੰਦਾ, ਪਰ ਉਸ ਦੀ ਰਚਨਾ ਰਾਗਾਂ ਵਿਚ ਹੈ ਤੇ ਰਾਗ ਦਾ ਕਾਵਿ ਨਾਲ ਸੰਬੰਧ ਹੈ। ਨਾਮਦੇਵ ਦੀ ਰਚਨਾ ਵਿਚ ਤਦਵਕਤੀ ਪ੍ਰਸਿੱਧ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੋਵੇਗਾ, ਪਰ ਉਸ ਵਿਚ ਅਲੰਕਾਰਾਂ ਦਾ ਕਾਫ਼ੀ ਪ੍ਰਯੋਗ ਹੋਇਆ ਦਿਸਦਾ ਹੈ। ਇਹ ਹੈ ਛੇਕਾਨੁਪ੍ਰਾਸਾ ਲੰਕਾਰ ਦੀ ਉਦਾਹਰਣ :

ਸਾਧਿਕ ਸਿਧ ਸਗਲ ਮੁਨਿ ਚਾਹਹਿ (ਪੰਨਾ-੬੯੩)

(ਅ) ਪਹਿਲ ਪੁਰੀਏ ਪੁੰਡਰਕ ਵਨਾ। (ਪੰਨਾ-੬੯੩)

ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ। (ਪੰਨਾ-੧੩੫੧)

ਇਹ ਹੈ ਵ੍ਰਿਤਿਆਨੁਪ੍ਰਾਸਾਲੰਕਾਰ :

ਅਸਗਾ ਅਸ ਉਸਗਾ। ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ। (ਪੰਨਾ-੬੯੩)

ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ। (ਪੰਨਾ-੬੯੪)

ਇਹ ਹੈ ਮਾਲੁਪਮਾਲੰਕਾਰ :

ਜਿਉ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ।

ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ। (ਪੰਨਾ-੬੯੩)

ਇਕ ਵੰਨਗੀ ਕਾਰਕ ਦੀਪਕਾਲੰਕਾਰ ਦੀ ਹਾਜ਼ਰ ਹੈ :

ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ । (ਪੰਨਾ-੧੨੫੨)

ਇਹ ਹੈ ਸਲੇਸ਼ਾਲੰਕਾਰ :

ਭਜ ਨਾਮਾ ਤਰਸਿ ਭਵ ਸਿੰਧੰ । (ਪੰਨਾ-੮੭੩)

ਕਾਵਿਲਿੰਗਾਲੰਕਾਰ ਦਾ ਨਮੂਨਾ ਇਹ ਹੈ :

ਆਵਤ ਕਿਨੈ ਨ ਪੇਖਿਓ ਕਵਨੈ ਜਾਨੈ ਰੀ ਬਾਈ ।

ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲ ਰੀ ਬਾਈ । (ਪੰਨਾ-੫੨੫)

ਨਾਮਦੇਵ ਰਚਨਾ ਵਿਚ ਵਿਭਾਵਨਾਲੰਕਾਰ ਵੀ ਕਈ ਥਾਈਂ ਪ੍ਰਯੋਗ ਹੋਇਆ ਮਿਲਦਾ ਹੈ :

ਅਣਮੜਿਆ ਮੰਦਲੁ ਬਾਜੈ । ਬਿਨੁ ਸਾਵਣ ਘਨਹਰੁ ਗਾਜੈ । ਬਾਦਲ ਬਿਨੁ ਬਰਖਾ ਹੋਈ.... (ਪੰਨਾ-੬੫੭)

ਇਸ ਰਚਨਾ ਵਿਚ ਵਕ੍ਰੋਕਤੀ ਅਲੰਕਾਰ ਵੀ ਮੌਜੂਦ ਹੈ :

ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ । (ਪੰਨਾ-੬੫੭)

ਛੇਕਾਨੁਪ੍ਰਾਸ ਤੇ ਵ੍ਰਿਤਿ ਅਲੰਕਾਰਾਂ ਦੇ ਮੇਲ ਕਾਰਨ ਬਣਿਆ ਸੰਕਰਾਲੰਕਾਰ ਵੀ ਮਿਲਦਾ ਹੈ :

ਅਸਗਾ ਅਸ ਉਸਗਾ (ਪੰਨਾ-੬੯੩)

ਤਦਗੁਣਾਲੰਕਾਰ ਦੀ ਉਦਾਹਰਣ ਵੀ ਉਪਲਬਧ ਹੈ :

ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ (ਪੰਨਾ-੧੩੫੧)

ਇਕ ਥਾਂ ਵੀਪਸਾਲੰਕਾਰ ਵੀ ਪ੍ਰਯੋਗ ਹੋਇਆ ਹੈ :

ਸਤਿ ਸਤਿ ਸਤਿ ਸਤਿ ਸਤਿ ਗੁਰਦੇਵ । ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ।..... (ਪੰਨਾ-੧੧੬੬)

(ਅ) ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ (ਪੰਨਾ-੧੧੬੪)

ਪ੍ਰਸ਼ਨਾਲੰਕਾਰ ਦੀ ਵੰਨਗੀ :

ਦੇਵਾ ਪਾਹਨ ਤਾਰੀਅਲੇ । ਰਾਮ ਕਹਤ ਜਨ ਕਸ ਨ ਤਰੇ (ਪੰਨਾ-੩੪੫)

ਸਥਾਨਾਭਾਵ ਕਾਰਨ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਛੰਦ ਵਿਧਾਨ ਜਾਂ ਉਸ ਵਿਚ ਪ੍ਰਯੋਗ ਹੋਏ ਅਲੰਕਾਰਾਂ ਦਾ ਵਰਨਣ ਕਰਨ ਤੋਂ ਸੰਕੋਚ ਕੀਤਾ ਗਿਆ ਹੈ ਕਿਉਂਕਿ ਇਹ ਬਾਣੀ ਵੀ ਸਾਰੀ ਰਾਗਾਂ ਵਿਚ ਹੈ ਤੇ ਰਾਗ ਵਿਚ ਵੀ ਵਜ਼ਨ ਤੋਲ ਲੈ ਤੇ ਸੁਰ ਆਦਿ ਦਾ ਬਹੁਤ ਖਿਆਲ ਰਖਿਆ ਜਾਂਦਾ ਹੈ । ਕਿਹਾ ਜਾਂਦਾ ਹੈ ਕਿ ਇਸ ਵਿਚ ਇਕ ਅੱਧ ਮਾਤਰਾ ਦਾ ਵਾਧਾ ਘਾਟਾ ਵੀ ਨਹੀਂ ਖਪ ਸਕਦਾ । ਰਾਗ ਤੇ ਕਵਿਤਾ ਦਾ ਬਹੁਤ ਗੂੜ੍ਹਾ ਸੰਬੰਧ ਹੈ । ਕਵਿਤਾ ਵਿਚ ਰਾਗ ਛੰਦਾ-ਬੰਦੀ ਦੇ ਫਲਸਰੂਪ ਹੀ ਪੈਦਾ ਹੁੰਦਾ ਹੈ । ਸਗੋਂ ਸਾਹਿਤ ਆਲੋਚਕਾਂ ਨੇ ਤਾਂ ਰਾਗ ਤੇ ਸੁੰਦਰਤਾ ਨੂੰ ਕਾਵਿ ਦੇ ਦੋ ਪਹੀਏ ਮੰਨਿਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਾਰੀ ਹੈ ਹੀ ਛੰਦਾਬੰਦੀ ਵਿਚ ।[19] ਉਸ ਦ੍ਰਿਸ਼ਟੀਕੋਣ ਤੋਂ ਨਾਮਦੇਵ ਦੀ ਰਚਨਾ ਵੀ ਉਸੇ ਦਾ ਇਕ ਅੰਗ ਹੈ । ਭਗਤ ਨਾਮਦੇਵ ਦੇ ਕਾਵਿ ਗਿਆਨ ਵੱਲ ਸੰਕੇਤ ਕੀਤਾ ਗਿਆ ਹੋਣ ਕਾਰਨ, ਉਸ ਦੇ ਕਾਵਿ ਗੁਣ ਦੇ ਇਕ ਪੱਖ 'ਤੇ ਝਾਤ ਪੁਆਉਣ ਦਾ ਜਤਨ ਕੀਤਾ ਗਿਆ ਹੈ ।

ਉਪਰੋਕਤ ਵਿਚਾਰ ਤੋਂ ਇਹ ਗੱਲ ਸਹਿਜੇ ਹੀ ਸਪਸ਼ਟ ਹੋ ਜਾਂਦੀ ਹੈ ਕਿ ਭਗਤ ਨਾਮਦੇਵ ਦੀ ਰਚਨਾ ਤੇ ਬਾਣੀ ਵਿਚਕਾਰ ਕਿੰਨੀ ਗੂੜ੍ਹੀ ਵਿਚਾਰਧਾਰਕ ਤੇ ਦਾਰਸ਼ਨਿਕ ਸਾਂਝ ਹੈ । ਇਸ ਸਾਂਝ ਵੱਲ ਧਿਆਨ ਆਕ੍ਰਸ਼ਿਤ ਕਰਦਾ ਹੋਇਆ ਭਗਤ ਨਾਮਦੇਵ ਦਾ ਸਾਖੀਕਾਰ ਬਾਬਾ ਕਾਹਲਾ ਸਿੰਘ ਆਪਣੀ ਇਕ ਲੰਮੀ ਬੈਂਤ ਵਿਚ ਲਿਖਦਾ ਹੈ :

ਨਹੀਂ ਭੇਖ ਪਖੰਡ ਸੀ ਕੁਝ ਕੀਤਾ ਚਿਟੇ ਕਪੜੇ ਪੈਨ ਹੰਢਾਮਦੇ ਨੇ ।

ਦਾੜ੍ਹੀ ਕੇਸ ਤੇ ਸੀਸ ਦਸਤਾਰ ਰਖੀ, ਜਟਾ ਜੂਟ ਦੀ ਬ੍ਰਿਤ ਰਖਾਮਦੇ ਨੇ ।

ਭੰਗ ਫੀਮ ਸ਼ਰਾਬ ਤੇ ਚਰਸ ਹੁਕਾ ਪੱਟ ਏਸਦਾ ਬੀਜ ਗਮਾਂਵਦੇ ਨੇ।
ਜੇੜੀ ਰੀਤ ਆਕੇ ਦਸਾਂ ਗੁਰਾਂ ਤੋੜੀ ਨਾਮਦੇਵ ਏਹ ਰੀਤ ਚਲਾਂਵਦੇ ਨੇ।
ਗੁਰੂ ਗ੍ਰੰਥ ਅੰਦ੍ਰ ਮੁਖਵਾਕ ਦੇਖੋ, ਭਗਤ ਬਾਣੀ ਦੇ ਹੁਕਮ ਕੀ ਆਂਵਦੇ ਨੇ।[20]

ਉਕਤ ਵਿਚਾਰ ਚਰਚਾ ਕੇਵਲ ਇਹ ਦਰਸਾਉਣ ਦੇ ਮਨੋਰਥ ਨਾਲ ਹੀ ਕੀਤੀ ਗਈ ਹੈ ਕਿ ਸੱਚ ਕਦੇ ਪੁਰਾਣਾ ਨਹੀਂ ਹੁੰਦਾ ਤੇ ਸਦੀਆਂ ਦਾ ਪਾੜਾ ਪੈ ਜਾਣ ਦੇ ਬਾਵਜੂਦ ਵੀ ਅਧਿਆਤਮਵਾਦੀਆਂ ਦੀ ਵਿਚਾਰਧਾਰਾ ਵਿਚ ਤਾਂ ਕੋਈ ਫਰਕ ਨਹੀਂ ਆਇਆ, ਸਗੋਂ ਉਨ੍ਹਾਂ ਦੇ ਮਰੀਰਕ ਤੌਰ 'ਤੇ ਹੋਏ ਅਨੁਭਵ ਵੀ ਇਕੋ ਜਿਹੇ ਹੀ ਰਹੇ। ਡਾ. ਸ਼ੇਰ ਸਿੰਘ ਹੋਰਾਂ ਨੇ ਫਾਰਨਲ ਦੇ ਕਥਨ ਦੀ ਉਦਾਹਰਣ ਦੇ ਕੇ ਸਾਨੂੰ ਇਸ ਦਾ ਕੋਈ ਹੋਰ ਅਰਥ ਕੱਢਣ ਤੋਂ ਸਾਵਧਾਨ ਕੀਤਾ ਹੈ।[21] ਇਥੇ ਇਹ ਦੁਹਰਾਉਣ ਦੀ ਲੋੜ ਨਹੀਂ ਕਿ ਗੁਰੂ ਸਾਹਿਬ ਨੇ ਨਾਮਦੇਵ ਦੀ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੀ ਉਸ ਵਿਚਲੇ ਸੱਤ ਅਤੇ ਗੁਣਾਂ ਦੀ ਸਾਂਝ ਕਾਰਨ ਕੀਤਾ ਸੀ।[22] ਵਿਦਵਾਨਾਂ ਦੀਆਂ 'ਨਵੀਨ ਖੋਜਾਂ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਈਸਾਈ ਧਰਮ ਦੀਆਂ ਬਹੁਤ ਸਾਰੀਆਂ ਰਸਮਾਂ, ਸਿਖਸ਼ਾਵਾਂ ਤੇ ਅਕੀਦੇ ਪੁਰਾਣੇ ਧਰਮਾਂ ਤੇ ਰਸਮਾਂ ਰੀਤਾਂ ਤੋਂ ਲਏ ਗਏ ਹਨ ਜਾਂ ਉਨ੍ਹਾਂ ਨੂੰ ਅਦਲਾ ਬਦਲਾ ਕੇ ਕਿਸੇ ਹੋਰ-ਚੰਗੇਰੇ ਰੂਪ ਵਿਚ ਪੇਸ਼ ਕੀਤਾ ਹੈ।'[23]

## ਹਵਾਲੇ ਅਤੇ ਟਿੱਪਣੀਆਂ

1. ਪ੍ਰੋ. ਕਿਰਪਾਲ ਸਿੰਘ ਕਸੇਲ ਤੇ ਹੋਰ, *ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ*, ਲੁਧਿਆਣਾ, ਪੰਨਾ-114-117.
2. *ਭਾਈ ਗੁਰਦਾਸ ਵਾਰਾਂ*, ਵਾਰ ਦਸ, ਪਉੜੀ-1.
3. ਕਾਹਲਾ ਸਿੰਘ, *ਜਨਮਸਾਖੀ ਭਗਤ ਨਾਮਦੇਵ*, ਪੰਨਾ-10.
4. *ਭਾਈ ਗੁਰਦਾਸ ਵਾਰਾਂ*, ਵਾਰ-1, ਪਉੜੀ-40.
5. ਸਭੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ।
   *ਗੁਰੂ ਗ੍ਰੰਥ ਸਾਹਿਬ*, ਪੰਨਾ-੯੫੫.
6. ਡਾ. ਸ਼ੇਰ ਸਿੰਘ, *ਗੁਰਮਤਿ ਦਰਸ਼ਨ*, ਅੰਮ੍ਰਿਤਸਰ, ਪੰਨਾ-283.
7. ਪ੍ਰੋ. ਕਿਰਪਾਲ ਸਿੰਘ ਕਸੇਲ ਤੇ ਹੋਰ, *ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ*, ਪੰਨਾ-148.
8. *ਉਹੀ*, ਪੰਨਾ-116.
9. ਮਹਿਤਾਬ ਸਿੰਘ, *ਨਾਵਾਂ ਥਾਵਾਂ ਦਾ ਕੋਸ਼*, ਅੰਮ੍ਰਿਤਸਰ, ਪੰਨਾ-142.
10. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*।
11. ਡਾ. ਧਰਮਪਾਲ ਸਿੰਗਲ, *ਭਗਤੀ ਲਹਿਰ ਅਤੇ ਨਾਮਦੇਵ*, ਪਟਿਆਲਾ, ਪੰਨਾ-8.
12. *ਉਹੀ*, ਪੰਨਾ-7.
13. ਮਹਿਤਾਬ ਸਿੰਘ, *ਨਾਵਾਂ ਥਾਵਾਂ ਦਾ ਕੋਸ਼*, ਪੰਨਾ-141.
14. ਮੈ ਬਉਰੀ ਮੇਰਾ ਰਾਮੁ ਭਤਾਰੁ, *ਗੁਰੂ ਗ੍ਰੰਥ ਸਾਹਿਬ*, ਪੰਨਾ-੧੧੬੪.
15. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤਿ ਮਾਰਤੰਡ*, ਅੰਮ੍ਰਿਤਸਰ, ਪੰਨਾ-776.
16. ਗੁਰੂ ਸਾਹਿਬ ਦਾ ਕਥਨ ਹੈ : ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨਿ।
    ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ।
    (*ਗੁਰੂ ਗ੍ਰੰਥ ਸਾਹਿਬ*, ਪੰਨਾ-੧੩੧੯)
17. ਡਾ. ਸ਼ੇਰ ਸਿੰਘ, *ਫਿਲਾਸਫੀ ਆਫ ਸਿੱਖਇਜ਼ਮ*, ਪੰਨਾ-253.
18. ਡਾ. ਧਰਮਪਾਲ ਸਿੰਗਲ, *ਭਗਤੀ ਲਹਿਰ ਤੇ ਸੰਤ ਨਾਮਦੇਵ*, ਪੰਨਾ-9.
19. ਭਾਈ ਕਾਨ੍ਹ ਸਿੰਘ ਨਾਭਾ, *ਗੁਰਛੰਦ ਦਿਵਾਕਰ*, ਪਟਿਆਲਾ, ਪਹਿਲਾ ਸੰਸਕਰਣ, ਪੰਨਾ-21.
20. ਬਾਬਾ ਕਾਹਲਾ ਸਿੰਘ, *ਜਨਮ ਸਾਖੀ ਭਗਤ ਨਾਮਦੇਵ*, ਪੰਨਾ-170.
21. ਡਾ. ਸ਼ੇਰ ਸਿੰਘ, *ਗੁਰਮਤਿ ਦਰਸ਼ਨ*, ਅੰਮ੍ਰਿਤਸਰ, ਪੰਨਾ-72.
22. ਸਾਝ ਕਰੀਜੈ ਗੁਣਹ ਕੇਰੀ।
    *ਗੁਰੂ ਗ੍ਰੰਥ ਸਾਹਿਬ*, ਪੰਨਾ-੭੬੬.
23. ਡਾ. ਸ਼ੇਰ ਸਿੰਘ, *ਗੁਰਮਤਿ ਦਰਸ਼ਨ*, ਪੰਨਾ-72.

# ਭਗਤ ਰਵਿਦਾਸ : ਜੀਵਨ ਤੇ ਬਾਣੀ ਰਚਨਾ

ਡਾ. ਬਲਵਿੰਦਰ ਕੌਰ ਬਰਾੜ

ਜਦੋਂ ਸਮਾਜਕ ਕੀਮਤਾਂ ਪਰੰਪਰਕ ਬਣ ਕੇ ਮਨੁੱਖੀ ਸ਼ਖ਼ਸੀਅਤ ਦੇ ਸਮੂਹਿਕ ਵਿਕਾਸ ਵਿਚ ਰੋਕ ਪਾਉਣ ਲੱਗ ਪੈਣ, ਤਾਂ ਉਨ੍ਹਾਂ ਗਲਤ ਸਮਾਜਕ ਅਤੇ ਧਾਰਮਿਕ ਕੀਮਤਾਂ ਵਿਰੁੱਧ ਰੋਸ ਦੀ ਲਹਿਰ ਪ੍ਰਤਿਕਰਮ ਵਜੋਂ ਉਤਪੰਨ ਹੁੰਦੀ ਹੈ। ਇਸੇ ਪ੍ਰਕਾਰ ਦੇ ਪ੍ਰਤਿਕਰਮ ਵਜੋਂ ਉਗਮੀ ਇਕ ਭਗਤੀ ਲਹਿਰ ਵੀ ਹੈ।

ਭਗਤੀ ਧਾਰਾ ਦੇ ਭਗਤਾਂ ਦਾ ਸਮਾਜਕ ਚਿਤਰਣ ਵਿਲੱਖਣਤਾ ਭਰਪੂਰ ਹੈ, ਕਿਉਂਕਿ ਜੋ ਸਮਾਜ ਉਨ੍ਹਾਂ ਨੂੰ ਵਿਰਾਸਤ ਵਿਚ ਮਿਲਿਆ ਸੀ, ਉਹ ਸਭ ਪੱਖ ਤੋਂ ਖੰਡਿਤ ਹੋ ਚੁੱਕਾ ਸੀ। ਮਨੁੱਖ ਅੰਤਰਮੁਖੀ ਅਤੇ ਬਾਹਰਮੁਖੀ ਪੱਖ ਤੋਂ ਖੇਰੂੰ-ਖੇਰੂੰ ਹੋ ਚੁੱਕਾ ਸੀ। ਉਸ ਸਮੇਂ ਤਕ ਸਾਡੇ ਸਮਾਜ ਦੇ ਨਕਸ਼ ਇਸ ਪ੍ਰਕਿਰਿਆ ਵਿਚੋਂ ਲੰਘ ਕੇ ਬਣੇ ਸਨ।

ਬ੍ਰਹਮ ਜਾਂ ਧਰਮ-ਸਤਿ ਦੀ ਪ੍ਰਾਪਤੀ ਬਾਰੇ ਉਪਨਿਸ਼ਦਾਂ ਦਾ ਝੁਕਾ ਦਾਰਸ਼ਨਿਕ ਰਿਹਾ ਹੈ। ਸਮੁੱਚੇ ਤੌਰ 'ਤੇ ਭਾਰਤੀ ਦਰਸ਼ਨ ਨੇ ਗਿਆਨ ਉੱਤੇ ਜ਼ੋਰ ਦਿੱਤਾ, ਗਿਆਨ ਮਾਰਗ ਕੇਵਲ ਕੁਝ ਬੌਧਿਕ ਵਿਅਕਤੀਆਂ ਤਕ ਹੀ ਸੀਮਿਤ ਰਿਹਾ। ਵੇਦਾਂਤ ਨੇ ਸੰਸਾਰ ਨੂੰ ਮਾਇਆ ਆਖ ਕੇ ਸਮਾਜ ਅਤੇ ਦਰਸ਼ਨ ਦਾ ਨਿਖੇੜ ਵਧਾ ਦਿੱਤਾ। ਫਲਸਰੂਪ ਬ੍ਰਹਮ ਅਤੇ ਸੰਸਾਰ ਵੱਖਰੇ-ਵੱਖਰੇ ਹੋ ਗਏ।

ਇਸ ਦੇ ਇਕ ਪੱਖੀ ਚਿੰਤਨ ਨੇ ਮਨੁੱਖੀ ਜੀਵਨ ਵੱਲੋਂ ਪਾਸਾ ਮੋੜ ਕੇ ਸਮਾਜਕ ਵਿਕਾਸ ਰੋਕ ਦਿੱਤਾ। ਪ੍ਰਤਿਕਰਮ ਵਜੋਂ ਜੈਨ ਅਤੇ ਬੁੱਧ ਮੱਤ ਨੇ ਸਮਾਜਕ ਸੰਗਠਨ ਦਾ ਅਭਾਵ ਮਹਿਸੂਸ ਕੀਤਾ। ਉਨ੍ਹਾਂ ਨੇ ਸਦਾਚਾਰਿਕ ਕੀਮਤਾਂ ਦਾ ਮਹੱਤਵ ਦੱਸ ਕੇ ਏਕਤਾ ਦੀ ਹਾਮੀ ਭਰੀ। ਪਰ ਉਹ ਵੀ ਇਕ ਪੱਖੀ ਚਿੰਤਨ ਹੋਣ ਕਾਰਨ ਛੇਤੀ ਹੀ ਪਤਨ ਦੇ ਰਾਹ ਪੈ ਗਿਆ ਅਤੇ ਸ਼ੰਕਰ ਮਤ ਜ਼ੋਰ ਪਾ ਗਿਆ, ਜਿਸ ਕਾਰਨ ਸਮਾਜਕ ਮਹੱਤਵ ਦੀ ਧੀਮੀ ਜਿਹੀ ਅਵਾਜ਼ ਵੀ ਸਮਾਪਤ ਹੋ ਗਈ।

ਦਾਰਸ਼ਨਿਕ, ਗਿਆਨ ਮਾਰਗ 'ਤੇ ਜ਼ੋਰ ਦਿੰਦੇ ਸਨ, ਐਨ.ਕੇ. ਦੇਵ ਰਾਜ ਨੇ ਲਿਖਿਆ ਹੈ : "The central weakness of the Vedanta as a cultural ideal consists probably in the fact that it fails to find suficient justification for the life of Social and Political endeavour and for spending one's life in serving the daily needs of humanity. It places the Saint Permanently above the reformer."[1]

ਜਨ-ਸਾਧਾਰਨ ਦੀ ਦਾਰਸ਼ਨਿਕ ਪੱਧਰ ਤਕ ਪਹੁੰਚ ਨਾ ਹੋਣ ਕਾਰਨ ਦੋਹਾਂ ਵਿਚ ਇਕ ਵਿੱਥ ਪੈ ਗਈ। ਇਹੀ ਵਿੱਥ ਜਦੋਂ ਬਹੁਤ ਵਧ ਗਈ ਤਾਂ ਧਾਰਮਿਕ ਖੇਤਰ ਵਿਚ ਪੰਡਿਤ ਸਰਵ-ਅਧਿਕਾਰੀ ਬਣ ਕੇ ਆਪਣੇ ਆਪ ਨੂੰ ਦਾਰਸ਼ਨਿਕ ਅਖਵਾਉਣ ਲੱਗੇ। ਉਨ੍ਹਾਂ ਨੇ ਆਪਣਾ ਮਹੱਤਵ ਵਧਾਉਣ ਲਈ ਰਹੁ-ਰੀਤਾਂ, ਅੰਧ-ਵਿਸ਼ਵਾਸਾਂ ਅਤੇ ਦੇਵੀ-ਦੇਵਤਿਆਂ ਉੱਤੇ ਜ਼ੋਰ ਦਿੱਤਾ। ਪੰਡਿਤ ਜੋ ਧਾਰਮਿਕ ਅਗਵਾਈ ਦਿੰਦੇ ਸਨ, ਉਨ੍ਹਾਂ ਨੇ ਸਗੋਂ ਅੰਧ-ਵਿਸ਼ਵਾਸ ਕਾਰਨ ਪਰਮ-ਸਤਿ ਅਤੇ ਮਨੁੱਖ ਦੀ ਵਿੱਥ ਵਧਾ ਦਿੱਤੀ। ਜਨ-ਸਾਧਾਰਨ ਅੰਧ-ਵਿਸ਼ਵਾਸੀ ਹੋਣ ਕਾਰਨ ਪੰਡਿਤਾਂ ਨੂੰ ਸ਼ਰਧਾਤਮਿਕ ਦ੍ਰਿਸ਼ਟੀ ਤੋਂ ਵਿਚਾਰਦੀ ਸੀ ਅਤੇ ਪੰਡਿਤ ਉਨ੍ਹਾਂ ਨੂੰ ਨੀਵਾਂ ਵਿਚਾਰ ਕੇ ਧਰਮ ਨੂੰ ਉਪਦੇਸ਼ਾਤਮਿਕ ਰੂਪ ਵਿਚ ਵਰਤਦੇ ਰਹੇ। ਹੌਲੀ-ਹੌਲੀ ਉਨ੍ਹਾਂ ਦਾ ਜ਼ੋਰ ਧਾਰਮਿਕ ਖੇਤਰ ਵਿਚ ਇੰਨਾ ਵੱਧ ਗਿਆ ਕਿ ਸਮਾਜ ਦਾ ਹਰ ਕਰਮ ਉਨ੍ਹਾਂ ਦੀ ਸਵੀਕ੍ਰਿਤੀ ਨਾਲ ਹੁੰਦਾ ਸੀ। ਫਲਸਵਰੂਪ ਲੋਕ ਰਹੁ-ਰੀਤਾਂ ਤਕ ਹੀ ਸੀਮਿਤ ਹੋ ਕੇ ਪਰਮ-ਸਤਿ

ਤੋਂ ਟੁੱਟ ਗਏ। ਸਮਾਜ ਵਿਚ ਇਕ ਪੰਡਿਤ ਸ਼੍ਰੇਣੀ ਵਿਸ਼ੇਸ਼ਤਾ ਪਾ ਗਈ।

ਕਿਸੇ ਸਮੇਂ ਦੀ ਅਨੁਕੂਲਤਾ ਅਨੁਸਾਰ ਮਨੂ ਅਤੇ ਕੌਟੱਲਿਆ ਦੀਆਂ ਬਣਾਈਆਂ ਜਾਤਾਂ ਹੁਣ ਪ੍ਰਤੀਕੂਲ ਹੋ ਕੇ ਮਨੁੱਖ-ਮਨੁੱਖ ਵਿਚ ਨਿਖੇੜ ਪਾਉਣ ਲੱਗੀਆਂ।

ਵਿਦਿਅਕ ਖੇਤਰ ਵਿਚ ਭਾਸ਼ਾ ਨੇ ਨਿਖੇੜ ਪਾ ਦਿੱਤਾ। ਪੁਰਾਤਨ ਪ੍ਰਚਲਿਤ ਭਾਸ਼ਾ ਸੰਸਕ੍ਰਿਤ ਸੀ, ਪਰ ਕਿਉਂਕਿ ਭਾਸ਼ਾ ਪਰਿਵਰਤਨਸ਼ੀਲ ਹੈ, ਸਮੇਂ ਦੀ ਵਿੱਥ ਨਾਲ ਲੋਕ ਭਾਸ਼ਾ ਬਣ ਕੇ ਸੰਸਕ੍ਰਿਤ ਤੋਂ ਬਹੁਤ ਦੂਰ ਚਲੀ ਗਈ। ਵਿੱਦਿਆ ਦਾ ਭਾਸ਼ਾਈ ਮਾਧਿਅਮ ਕੇਵਲ ਸੰਸਕ੍ਰਿਤ ਹੋਣ ਕਾਰਨ ਦਾਰਸ਼ਨਿਕ ਗਿਆਨ, ਜੋ ਕੇਵਲ ਸੰਸਕ੍ਰਿਤ ਵਿਚ ਹੀ ਸੀ, ਭਾਸ਼ਾਈ ਰੁਕਾਵਟ ਹੋਣ ਕਰਕੇ ਜਨ-ਸਾਧਾਰਣ ਦੀ ਸਮਝ ਤੋਂ ਬਾਹਰ ਰਿਹਾ।

ਰਾਜ ਵਰਗ ਆਪਣੇ ਵਿਸ਼ੇਸ਼ ਅਧਿਕਾਰਾਂ ਦੀ ਪ੍ਰਾਪਤੀ ਕਾਰਨ ਲੋਕਾਂ ਤੋਂ ਖਿਲਕੁਲ ਟੁੱਟ ਗਿਆ। ਉਨ੍ਹਾਂ ਦਾ ਕਰਤੱਵ ਦਯਾਵਾਨ ਦ੍ਰਿਸ਼ਟੀ ਨਾਲ ਲੋਕ ਭਲਾਈ ਨਾ ਹੋ ਕੇ, ਸਗੋਂ ਨੀਵੇਂ ਵਰਗ ਨੂੰ ਐਸ਼ੋ-ਇਸ਼ਰਿਤ ਦੇ ਸਾਮਾਨ ਦਾ ਸਾਧਨ ਦੇ ਤੌਰ 'ਤੇ ਵਰਤਣਾ ਹੋ ਗਿਆ। ਆਦਿ ਕਾਲ ਤੋਂ ਹੀ ਇਹ ਮਨੁੱਖੀ ਇਤਿਹਾਸ ਵਿਚ ਚਲਦਾ ਰਿਹਾ ਕਿ ਜਿਸ ਦੇ ਹੱਥ ਵਿਚ ਸ਼ਕਤੀ ਆ ਜਾਂਦੀ ਹੈ, ਉਹ ਜ਼ਿੰਦਗੀ ਦੇ ਵਾਸਤਵਿਕ ਮਨੋਰਥ ਤੋਂ ਟੁੱਟ ਕੇ ਸੀਮਾਗਤ ਅਰਥਾਂ ਤਕ ਹੀ ਰਹਿ ਜਾਂਦਾ ਹੈ।

ਅਧਿਆਤਮਿਕ, ਧਾਰਮਿਕ, ਸਮਾਜਕ, ਵਿੱਦਿਅਕ ਅਤੇ ਰਾਜਨੀਤਿਕ ਆਦਿ ਉਕਤ ਸਰਵੇਖਣ ਤੋਂ ਸਪਸ਼ਟ ਹੈ ਕਿ ਉਸ ਸਮੇਂ ਸਮਾਜ ਦਾ ਢਾਂਚਾ ਕਿੰਨਾ ਕਰੂਪ ਸੀ, ਜੋ ਸਮਾਜ ਦੇ ਵਿਕਾਸ ਵਿਚ ਰੁਕਾਵਟ ਰਿਹਾ। ਮਨੁੱਖ ਨੂੰ ਹਰ ਥਾਂ ਤੋਂ ਧਿਰਕਾਰਿਆ ਜਾਂਦਾ ਰਿਹਾ। ਧਰਮ ਵੀ ਉਸ ਨੂੰ ਸ਼ਰਣ ਦੇਣ ਲਈ ਤਿਆਰ ਨਹੀਂ ਸੀ, ਰਾਜਨੀਤੀ ਉਸ ਨਾਲ ਨਿਆਂ ਕਰਨਾ ਨਹੀਂ ਜਾਣਦੀ ਸੀ, ਆਰਥਿਕ ਤੌਰ 'ਤੇ ਉਹ ਸਿਥਲ ਹੋ ਚੁੱਕਾ ਸੀ, ਦਰਸ਼ਨ ਦੇ ਰਾਹ ਵਿਚ ਭਾਸ਼ਾਈ ਰੁਕਾਵਟ ਕਾਰਨ ਉਹ ਇਸ ਦਾ ਲਾਭ ਨਹੀਂ ਉਠਾ ਸਕਦਾ ਸੀ, ਸੋ ਸਮਾਜ ਦੀ ਹਰ ਸੰਸਥਾ ਮਨੁੱਖ ਨੂੰ ਮਨੁੱਖਤਵ ਤੋਂ ਦੂਰ ਲੈ ਜਾਂਦੀ ਰਹੀ।

ਇਨ੍ਹਾਂ ਸਭ ਦਾ ਫਲਸਰੂਪ ਮਨੁੱਖ ਦਾ ਅੰਤਰੀਵ ਮਨ ਸਵੈ-ਗਿਲਾਨੀ, ਨੀਵੇਂਪਣ ਦੇ ਅਹਿਸਾਸ ਅਤੇ ਅੰਧ-ਵਿਸ਼ਵਾਸ ਨਾਲ ਭਰ ਗਿਆ। ਦੇਵੀ-ਦੇਵਤਿਆਂ ਤੇ ਅਟੁੱਟ ਵਿਸ਼ਵਾਸ ਨੇ ਉਸ ਨੂੰ ਪਰਮਗਤਿ ਤੋਂ ਵਖਰਾ ਕਰ ਦਿੱਤਾ। ਜਾਤ-ਪਾਤ ਨੇ ਉਸ ਨੂੰ ਹੋਰ ਗਿਰਾਵਟ ਵੱਲ ਧੱਕ ਦਿੱਤਾ, ਕਿਉਂਕਿ ਜਾਤ ਪ੍ਰਥਾ ਅਨੁਸਾਰ ਸ਼ੂਦਰ ਲੋਕ ਕੇਵਲ ਬੁਰੇ ਜਨਮ ਕਾਰਨ ਹੀ ਮੁਕਤੀ ਦੇ ਅਧਿਕਾਰੀ ਨਹੀਂ ਮਨੇ। ਇਸ ਪ੍ਰਕਾਰ ਉਸ ਦੇ ਸਭ ਵਿਸਵਾਸ ਟੁੱਟ ਗਏ ਅਤੇ ਉਹ ਬਾਹਰਗਤ ਦ੍ਰਿਸ਼ਟੀ ਅਤੇ ਅੰਤਰਗਤ ਦ੍ਰਿਸ਼ਟੀ ਦਾ ਸੰਤੁਲਨ ਗਵਾ ਕੇ ਭਟਕਣ ਅਵਸਥਾ ਨੂੰ ਪੁੱਜ ਗਿਆ। ਸਵੈ-ਵਿਸ਼ਵਾਸ ਅਤੇ ਪਰ ਵਿਸ਼ਵਾਸ ਦੀ ਨਿਸਹੋਂਦ ਨੇ ਉਸ ਵਿਚਲੇ ਸਮਾਜ ਦੀ ਵਿਕਾਸ ਗਤੀ ਦਾ ਅੰਸ਼ ਨਸ਼ਟ ਕਰ ਦਿੱਤਾ। ਹੁਣ ਸਮੇਂ ਦੀ ਲੋੜ ਸਮਾਜ ਦੀ ਸੰਗਠਿਤ ਉਸਾਰੀ ਕਰਕੇ, ਇਸ ਪ੍ਰਕਾਰ ਗਿਰਾਵਟ ਵੱਲ ਜਾ ਰਹੇ ਮਨੁੱਖ ਨੂੰ ਵਿਸਵਾਸ ਦਿਵਾ ਕੇ, ਉਸ ਦਾ ਮੂੰਹ ਜੀਵਨ ਵੱਲ ਮੋੜਨ ਦੀ ਸੀ। ਇਸ ਸਭ ਕੁਝ ਦੇ ਪ੍ਰਤਿਕਰਮ ਵਜੋਂ ਭਗਤੀ ਲਹਿਰ ਉਗਮੀ, ਮਨੁੱਖ ਨੂੰ ਚੇਤਨ ਕਰਨ ਜਾਂ ਜਾਗ੍ਰਿਤ ਕਰਨ ਦਾ ਉਪਰਾਲਾ ਭਗਤਾਂ ਨੇ ਪ੍ਰਾਰੰਭ ਕੀਤਾ। ਭਗਤ ਰਵਿਦਾਸ ਵੀ ਇਸੇ ਲਹਿਰ ਦਾ ਹਿੱਸਾ ਸੀ।

ਨਿਰਗੁਣ ਭਗਤੀ ਇਸ ਸੰਸਾਰ ਵਿਚ ਕਰਤੇ ਦਾ ਵਾਸ ਆਖ ਕੇ ਜਗਤ ਪ੍ਰਤਿ ਇਕ ਨਵੀਂ ਭਾਵਨਾ ਦਾ ਸੰਚਾਰ ਕਰਦੀ ਹੈ। ਭਗਤ ਰਵਿਦਾਸ ਅਨੁਸਾਰ :

"ਜਬ ਹਮ ਹੋਤੇ ਤਬ ਤੂ ਨਾਹੀ
ਅਬ ਤੂਹੀ ਮੈ ਨਾਹੀ।
ਅਨਲ ਅਗਮ ਜੈਸੇ ਲਹਿਰ ਮਇ ਓਦਧਿ।
ਜਲ ਕੇਵਲ ਜਲ ਮਾਂਹੀ।

ਮਾਧਵੇ ਕਿਆ ਕਹੀਐ ਭ੍ਰਮੁ ਐਸਾ ।
ਜੈਸਾ ਮਾਨੀਐ ਹੋਇ ਨ ਤੈਸਾ ।'' (ਪੰਨਾ-੬੫੭)

'ਜੈਸਾ ਮਾਨੀਐ ਹੋਇ ਨਾ ਤੈਸਾ' ਦਾ ਭਾਵ ਇਹ ਨਹੀਂ ਕਿ ਜਗਤ ਨਿਰਾ ਅਸਤਿ ਹੀ ਹੈ । ਮਨੁੱਖ ਇਸ ਨੂੰ ਸਤਿ ਸਮਝ ਕੇ ਇਸ ਵਿਚ ਲੀਨ ਹੋ ਜਾਂਦਾ ਹੈ । ਕਿਉਂ ਕਿ ਜਗਤ ਪਰਿਵਰਤਨਸ਼ੀਲ ਹੈ, ਇਸ ਕਰਕੇ ਇਹ ਅਸਤਿ ਹੈ । ਅਵਿਦਿਅਕ ਹੋਣ ਕਾਰਨ ਮਨੁੱਖ ਸਤਿ ਤੋਂ ਟੁੱਟ ਕੇ ਇਸ ਅਸਤਿ ਵਿਚ (ਸੰਸਾਰ ਵਿਚ) ਲੀਨ ਹੋ ਜਾਂਦਾ ਹੈ ਅਤੇ ਉਹ ਵਿਸ਼ੇ ਵਿਕਾਰਾਂ ਵਿਚ ਫਸ ਜਾਂਦਾ ਹੈ, ਜੋ ਸਮਾਜਕ ਵਿਕਾਸ ਵਿਚ ਬਾਧਾ ਬਣਦੇ ਹਨ । ਜਦੋਂ ਉਸ ਦਾ ਸਮਝਿਆ ਸਤਿ ਅਸਤਿ ਵਿਚ ਬਦਲ ਜਾਂਦਾ ਹੈ, ਅਸੰਤੁਸ਼ਟ ਹੋ ਕੇ ਉਹ ਕੁਕਰਮੀ ਹੋ ਜਾਂਦਾ ਹੈ ।

ਅਵਿਦਿਆ ਕਾਰਨ ਉਹ ਆਪਣੇ ਆਪ ਨੂੰ ਹੀ ਸਭ ਕੁਝ ਸਮਝਣ ਲੱਗ ਪੈਂਦਾ ਹੈ । ਉਸ ਦੇ ਅਤੇ ਪਰਮਸਤਿ ਦੇ ਵਿਚਕਾਰ ਉਸ ਦਾ ਹਉਂ ਆ ਖੜ੍ਹਦਾ ਹੈ । 'ਜਬ ਹਮ ਹੋਤੇ ਤਬ ਤੂ ਨਾਹੀ' ਦੀ ਹਾਲਤ ਵਿਚ ਮਨੁੱਖ ਹਉਮੈਂ ਕਾਰਨ ਸਤਿ ਤੋਂ ਟੁੱਟ ਜਾਂਦਾ ਹੈ । ਜਦੋਂ ਵਿਦਿਆ ਕਾਰਨ ਇਸ ਹਉਮੈਂ ਦਾ ਨਾਸ਼ ਹੁੰਦਾ ਹੈ, ਤਾਂ ਮਨੁੱਖ ਹਉਂ ਵਿਸ਼ਵਾਸ ਤੋਂ ਉੱਪਰ ਉਠਕੇ ਪਰਮ-ਗਤਿ ਦੀ ਪ੍ਰਾਪਤੀ ਕਰਦਾ ਹੈ, ਤਾਂ 'ਅਬ ਤੂੰ ਹੀ ਮੈਂ ਨਾਹੀ' ਦੀ ਹਾਲਤ ਪ੍ਰਾਪਤ ਹੁੰਦੀ ਹੈ ।

ਜਦੋਂ ਹਉਮੈਂ ਜਾਗ ਪੈਂਦੀ ਹੈ, ਤਾਂ ਮਨੁੱਖ ਦੂਜਿਆਂ ਉੱਪਰ ਨਿਯੰਤਰਣ ਰਖਣ ਦੇ ਪ੍ਰਯਤਨ ਵਿਚ ਹੁੰਦਾ ਹੈ । ਉਸ ਸਮੇਂ ਜਾਤ-ਪਾਤ ਕਿਸੇ ਪ੍ਰਕਾਰ ਦੀ ਹਉਮੈਂ ਉਪਜ ਬਣ ਗਿਆ, ਜੋ ਉੱਚ ਸ਼੍ਰੇਣੀ ਦੇ ਲੋਕਾਂ ਨੇ ਆਪਣਾ ਮਹੱਤਵ ਵਧਾਉਣ ਲਈ ਚਲਾਇਆ ਸੀ । ਇਸੇ ਹਉਮੈਂ ਕਾਰਨ ਉਪਜੇ ਕਰਮ-ਕਾਂਡ ਮਨੁੱਖ ਦਾ ਵਿਸ਼ਵਾਸ ਪਰਮਗਤਿ ਤਕ ਪੁੱਜਣ ਤੋਂ ਪਹਿਲਾਂ ਦੇਵੀ-ਦੇਵਤਿਆਂ ਤਕ ਹੀ ਰੋਕ ਲੈਂਦੇ ਸਨ । ਭਗਤ ਰਵਿਦਾਸ ਇਨ੍ਹਾਂ ਕਰਮਾਂ ਨੂੰ ਵਿਅਰਥ ਆਖ ਕੇ ਥਿਰ ਕੀਮਤਾਂ ਵਿਚ ਤਬਦੀਲੀ ਦਾ ਅਹਿਸਾਸ ਲਿਆਉਂਦਾ ਹੈ, ਅਤੇ ਨੀਵੇਂ ਵਰਗ ਦੇ ਲੋਕ, ਜੋ ਇਹ ਸਭ ਰਸਮਾਂ ਅਦਾ ਕਰਨ ਤੋਂ ਅਸਮਰਥ ਹਨ, ਉਨ੍ਹਾਂ ਲਈ ਹਾਮੀ ਭਰਦਾ ਹੈ । ਉਸ ਅਨੁਸਾਰ :

"ਜੇ ਓਹੁ ਅਠਿਸਠਿ ਤੀਰਥ ਨਾਵੈ ।
ਜੇ ਓਹੁ ਦੁਆਦਸ ਸਿਲਾ ਪੂਜਾਵੈ ।
ਜੇ ਓਹੁ ਕੂਪ ਤਟਾ ਦੇਵਾਵੈ ।
ਕਰੈ ਨਿੰਦ ਸਭ ਬਿਰਥਾ ਜਾਵੈ ।'' (ਪੰਨਾ-੮੭੫)

ਮਨੁੱਖ ਭੇਖਾਂ ਪਖੰਡਾਂ ਦੀ ਪੂਰਤੀ ਨੂੰ ਧਰਮ ਸਮਝਣ ਲੱਗਾ ਅਤੇ ਪਰਮਗਤਿ ਤੋਂ ਵੱਖਰਾ ਕੇ ਹਉਮੈਂ ਦੀ ਹੋਂਦ ਕਾਰਨ ਦੂਜਿਆਂ ਨੂੰ ਆਪਣੇ ਆਪ ਤੋਂ ਹੀਣਾ ਵਿਚਾਰਦਾ ਸੀ । ਫਲਸਰੂਪ ਨਿੰਦਾ ਦੀ ਉਪਜ ਸੁਭਾਵਿਕ ਸੀ । ਕਿਉਂ ਕਿ ਮਨੁੱਖ ਦੇ ਤਮਾਮ ਅਵਗੁਣ ਇਸ ਹਉਮੈਂ ਦੀ ਦੇਣ ਸਨ । ਇਸ ਲਈ ਭਗਤੀ ਮਾਰਗ ਦੇ ਭਗਤਾਂ ਦਾ ਇਸ ਹਉਮੈਂ ਨੂੰ ਨਾਸ ਕਰਨਾ ਪ੍ਰਥਮ ਵਿਚਾਰ ਬਣ ਗਿਆ । ਉਨ੍ਹਾਂ ਨੇ ਇਸ ਲਈ ਸਤਿਸੰਗ ਵਿਚ ਰਹਿ ਕੇ ਸ਼ਰਧਾਮਈ ਗਿਆਨ ਦਾ ਮਾਰਗ ਦੱਸਿਆ । ਭਗਤਾਂ ਅਨੁਸਾਰ ਇਨ੍ਹਾਂ ਵਿਚ ਜਾਗ੍ਰਤੀ ਆ ਜਾਣ ਨਾਲ ਮਨੁੱਖ ਨੂੰ ਸਵੈ ਅਨੁਭਵ ਹੁੰਦਾ ਹੈ ਅਤੇ ਉਹ ਆਪਣਾ ਆਪ ਵਿਚਾਰਦਾ ਹੈ, ਜਿਸ ਤੋਂ ਉਸ ਨੂੰ ਸਮਾਜ ਵਿਚਲੀ ਦੁਈ ਦਾ ਭਾਵ ਮਹਿਸੂਸ ਹੁੰਦਾ ਹੈ । ਇਸ ਏਕਤਾ ਨੂੰ ਉਪਜਾਣ ਲਈ ਭਗਤ ਰਵਿਦਾਸ ਨੇ ਸੰਗਤ ਦਾ ਸੰਕਲਪ ਲਿਆਂਦਾ ਹੈ । ਸੰਗਤ ਵਿਚ ਹਰ ਸ਼੍ਰੇਣੀ ਦੇ ਮਨੁੱਖਾਂ ਵਿਚ ਜਾ ਕੇ ਮਹਿਸੂਸ ਹੁੰਦਾ ਹੈ ਕਿ ਜਾਤ-ਪਾਤ ਗ਼ਲਤ ਹੈ, ਅਸਤਿ ਦੀ ਪ੍ਰਾਪਤੀ ਰੀਤਾਂ ਰਸਮਾਂ ਤੋਂ ਪਾਕ ਹੈ । ਮਨੁੱਖ ਦੇ ਆਪਣੇ ਅੰਦਰ ਹੈ, ਜਿਸ ਬਾਰੇ ਉਹ ਚੇਤੰਨ ਨਾ ਹੋਣ ਕਾਰਨ ਬਾਹਰਗਤ ਜਗਤ ਵਿਚ ਬ੍ਰਹਮ ਦੀ ਤਲਾਸ਼ ਲਈ ਫ਼ਜ਼ੂਲ ਭਟਕਦਾ ਹੈ । ਭਗਤ ਰਵਿਦਾਸ ਅਨੁਸਾਰ ਇਹ ਜਾਗ੍ਰਤੀ ਸਵੈ-ਅਨੁਭਵ ਵਿਚੋਂ ਉਪਜਦੀ ਹੈ, ਜਿਵੇਂ ਕਿ ਹੇਠਲੇ ਸ਼ਬਦਾਂ ਵਿਚ :

ਜੈਸੇ ਕੁਰੰਕ ਨਹੀ ਪਾਇਓ ਭੇਦੁ ।
ਤਨਿ ਸੁਗੰਧ ਢੂਢੈ ਪ੍ਰਦੇਸੁ ।

ਅਪ ਤਨ ਕਾ ਜੋ ਕਰੇ ਬੀਚਾਰੁ।

ਤਿਸੁ ਨਹੀ ਜਮਕੰਕਰੁ ਕਰੇ ਖੁਆਰੁ। (ਪੰਨਾ-੧੧੯੬)

ਸੰਗਤ ਸੰਕਲਪ ਨਾਲ ਜਾਤ ਪ੍ਰਥਾ ਤੋਂ ਵਿਪਰੀਤ ਚਲ ਕੇ ਰਵਿਦਾਸ ਨੇ ਵਿਚਾਰਾਂ ਦੀ ਨਿਸ਼ਚਿਤ ਹੱਦ ਤੋੜ ਕੇ ਥਿਰ ਕੀਮਤਾਂ ਵਿਚ ਪਰਿਵਰਤਨ ਦਾ ਅਹਿਸਾਸ ਲਿਆਂਦਾ ਹੈ। ਨਿਰਵਿਸ਼ੇਸ਼ ਵਰਗ ਨੂੰ ਵਿਸ਼ੇਸ਼ਤਾ ਮਿਲਣ ਕਾਰਨ ਸਮਾਜਕ ਪਰੰਪਰਕ ਕੀਮਤਾਂ ਵਿਚ ਤਬਦੀਲੀ ਦੀ ਭਾਵਨਾ ਆਈ, ਜੋ ਸਮਾਜ ਲਈ ਨਵ-ਉਸਾਰੀ ਦੀ ਸੰਭਾਵਨਾ ਸੀ।

ਇਸ ਤੋਂ ਬਿਨਾਂ ਭਗਤ ਰਵਿਦਾਸ ਨੇ ਪ੍ਰੇਮ ਦੀ ਉਪਜ ਸੰਤਾਂ ਦੇ ਸੰਗ ਦੁਆਰਾ ਦੱਸੀ ਹੈ। ਮੁਤਾਬਿਕ ਹੈ ਕਿ ਅਸੀਂ ਪਰ ਸਤਿਕਾਰ ਦੀ ਭਾਵਨਾ ਮਹਿਸੂਸ ਕਰਦੇ ਹਾਂ। ਉਸ ਨੇ ਆਪਣੇ ਸ਼ਬਦਾਂ ਵਿਚ ਇਉਂ ਕਿਹਾ ਹੈ :

ਸੰਤ ਤੁਝੀ ਤਨੁ ਸੰਗਤਿ ਪ੍ਰਾਨ।

ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ

ਸੰਤ ਚੀ ਸੰਗਤਿ ਸੰਤ ਕਥਾ ਰਸੁ

ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ। (ਪੰਨਾ-੪੮੬)

ਪਰ ਰਵਿਦਾਸ ਦਾ ਸੰਤਾਂ ਬਾਰੇ ਸੰਕਲਪ ਪੁਰਾਤਨ ਪੰਡਿਤਾਂ ਤੋਂ ਵੱਖਰਾ ਹੈ। ਕਿਉਂਕਿ ਰਵਿਦਾਸ ਨੇ ਸੰਗਤ ਅਥਵਾ ਸੰਤਾਂ ਨੂੰ ਪਰਮਗਤਿ ਦੇ ਪ੍ਰੇਮ ਲਈ ਸਾਧਨ ਸਮਝਿਆ ਹੈ, ਨਾ ਕਿ ਸੰਤ ਆਪ ਬ੍ਰਹਮ ਸਰੂਪ ਹਨ। ਉਸ ਲਈ ਸੰਤ ਕੇਵਲ ਅਗਵਾਈ ਕਰਨ ਵਾਲਾ ਹੈ, ਜੋ ਵਿਦਿਅਕ ਹੋਣ ਕਾਰਨ ਅਵਿਦਿਅਕ ਤੋਂ ਉਚੇਰਾ ਹੈ। ਜਿਵੇਂ ਕਿ ਇਨ੍ਹਾਂ ਦੇ ਸ਼ਬਦਾਂ ਤੋਂ ਸਪਸ਼ਟ ਹੈ :

"ਸਾਧਸੰਗਤਿ ਬਿਨਾ ਭਾਉ ਨਹੀ ਊਪਜੈ

ਭਾਵ ਬਿਨੁ ਭਗਤਿ ਨਹੀ ਹੋਇ ਤੇਰੀ।

ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ

ਪੈਜ ਰਾਖਹੁ ਰਾਜਾ ਰਾਮ ਮੇਰੀ।" (ਪੰਨਾ-੬੯੪)

ਸੰਗਤ ਦਾ ਸੰਗ ਸਮਾਜਕ ਸੰਗਠਨ ਲਈ ਬੀਜ ਰੂਪ ਰਿਹਾ ਹੈ। ਜਦੋਂ ਮਨੁੱਖ ਸਮੂਹ ਦੇ ਸੰਗ ਨਾਲ ਕੋਈ ਪ੍ਰਾਪਤ ਕਰਨੀ ਲੋਚਦਾ ਹੈ, ਤਾਂ ਉਸ ਅੰਦਰ ਇਕ ਨਵ-ਉਸਾਰੀ ਉਗਮਦੀ ਹੈ ਤੇ ਇਹ ਨਵ-ਉਸਾਰੀ ਸਮਾਜ ਦੇ ਲਈ ਹਿੱਤਕਾਰੀ ਰਹੀ ਹੈ।

ਸੰਗਤ ਵਿਚ ਰਹਿੰਦਿਆਂ ਹਰ ਪ੍ਰਾਣੀ ਦਾ ਇਹ ਕਰਤੱਵ ਸੁਭਾਵਿਕ ਹੀ ਬਣ ਜਾਂਦਾ ਹੈ ਕਿ ਉਹ ਦੂਜਿਆਂ ਨਾਲ ਯੋਗ ਵਿਵਹਾਰ ਕਰੇ। ਭਗਤ ਰਵਿਦਾਸ ਅਨੁਸਾਰ ਸਾਰੇ ਕਰਮ-ਕਾਂਡ ਪੂਰਨ ਦੇ ਬਾਵਜੂਦ ਵੀ, ਜੇ ਉਹ ਨਿੰਦਾ ਕਰਦਾ ਹੈ, ਤਾਂ "ਕਰੈ ਨਿੰਦਾ ਸਭ ਜੋਨੀ ਹਾਂਢੈ" (ਰਾਗੁ ਗੋਂਡ) ਦੀ ਗਤੀ ਨੂੰ ਪੁਜਦਾ ਹੈ। ਇਸ ਤੋਂ ਛੁੱਟ ਭਗਤ ਰਵਿਦਾਸ ਨੇ ਆਪਣੀ ਨਿੱਜੀ ਪੀੜ ਵਿਚੋਂ ਦੂਜੇ ਦੇ ਦੁਖ ਦਾ ਅਨੁਭਵ ਕਰਵਾਇਆ ਹੈ।

"ਸੋ ਕਤ ਜਾਨੈ ਪੀਰ ਪਰਾਈ

ਜਾ ਕੈ ਅੰਤਰਿ ਦਰਦੁ ਨਾ ਪਾਈ।" (ਪੰਨਾ-੭੯੩)

ਇਉਂ ਆਪ ਨੇ ਨਿੱਜ ਤੋਂ ਪਰ ਤਕ ਦਾ ਸਫ਼ਰ ਤਹਿ ਕੀਤਾ ਹੈ। ਇਥੇ ਪੁੱਜਦਿਆਂ ਆਪ ਸਮਾਜ ਵਿਚਲੇ ਹਰ ਪ੍ਰਾਣੀ ਦੀ 'ਪੀਰ' ਨੂੰ ਸਮਾਪਤ ਕਰਕੇ ਉਸ ਨੂੰ 'ਮੁਕੰਦ ਜਪਹੁ ਸੰਸਾਰ' ਦਾ ਮਾਰਗ ਪ੍ਰਦਾਨ ਕਰਦੇ ਹਨ। ਇਸ ਤੋਂ ਬਿਨਾਂ ਸਗਲੇ ਸੰਸਾਰ ਵਿਚ ਇਕ ਹੋ ਕੇ ਮਨੁੱਖ ਲਈ ਆਤਮਿਕ ਸ਼ਾਂਤੀ ਦੀ ਤਲਾਸ਼ ਆਸਾਨ ਹੋ ਜਾਂਦੀ ਹੈ। ਇਕ ਤਾਂ ਉਸ ਦੇ ਬਾਹਰਗਤ ਚਲਦੀ ਦੂਈ ਭਾਵਨਾ ਦਾ ਖ਼ਾਤਮਾ ਹੋ ਕੇ ਉਹ ਇਕ ਪਾਸੇ ਤੋਂ ਸੁਰਖਰੂ ਹੋ ਜਾਂਦਾ ਹੈ, ਦੂਜਾ ਹੁਣ ਉਹ ਸਮੱਸਿਆ ਨੂੰ ਆਪਣੀ ਵਿਅਕਤੀਗਤ ਨਾ ਸੋਚ ਕੇ ਵਿਸ਼ਵਾਰਥੀ ਅਰਥਾਂ ਤਕ ਪਸਾਰ ਲੈਂਦਾ ਹੈ। ਇਥੇ ਧਰਮ ਦਾ ਸੰਬੰਧ ਮਨੁੱਖਤਵ ਨਾਲ ਜੁੜ ਜਾਂਦਾ ਹੈ। ਇਥੇ ਡਾ. ਰਾਧਾ ਕ੍ਰਿਸ਼ਨਨ ਦਾ ਉੱਲੇਖ ਕਰਨਾ ਉਚਿਤ ਹੈ, ਜਦੋਂ ਉਹ ਲਿਖਦਾ ਹੈ : "As religion is a life to be lived, not a theory to be

accepted or a belief to be adhesed to, it allows scope and validity to varied approaches to the Divine."[2]

ਸੰਗਤ ਦੇ ਸੰਕਲਪ ਅਨੁਸਾਰ ਕਿਸੇ ਵੀ ਜਾਤ ਦਾ ਮਨੁੱਖ ਕੇਵਲ ਪ੍ਰੇਮ ਦੁਆਰਾ ਹੀ ਸਤਿ ਦੀ ਪ੍ਰਾਪਤੀ ਕਰ ਸਕਦਾ ਹੈ, ਤਾਂ ਸੁਭਾਵਿਕ ਹੈ ਕਿ 'ਹਰੀ' ਕੇ ਨਾਮ ਦੁਆਰਾ ਹੀ 'ਜਨਮ ਜਨਮ ਕੇ ਕਾਟੇ ਕਾਗਰ' ਦੀ ਵਿਵਸਥਾ ਨੂੰ ਪੁੱਜ ਜਾਈਦਾ ਹੈ। ਇਸ ਦੀ ਪ੍ਰੋੜਤਾ ਲਈ ਉਹ ਅਨੇਕਾਂ ਉਦਾਹਰਨਾਂ ਦਿੰਦੇ ਹਨ, ਜਿਨ੍ਹਾਂ ਨੂੰ ਨੀਵੀਂ ਜਾਤ ਹੋਣ ਦੇ ਬਾਵਜੂਦ ਵੀ ਸਤਿ ਦੀ ਪ੍ਰਾਪਤੀ ਹੋਈ, ਜਿਵੇਂ ਕਿ :

"ਸੁਆਨੁ ਸਤ੍ਰੁ ਅਜਾਤੁ ਸਭ ਤੇ ਕ੍ਰਿਸ ਲਾਵੈ ਹੇਤੁ
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ।
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥" (ਪੰਨਾ-੧੧੨੪)

ਨਿਰਗੁਣ ਭਗਤਾਂ ਲਈ ਸਰਧਾ ਅਤੇ ਪ੍ਰੇਮ ਹੀ ਸਤਿ ਦੀ ਪ੍ਰਾਪਤੀ ਦਾ ਯੋਗ ਸਾਧਨ ਰਿਹਾ ਹੈ। ਇਸ ਪ੍ਰੇਮ ਦੀ ਉਪਜ ਸਮੂਹ ਸੰਗ ਹੋਣ ਕਾਰਨ ਇਹ ਜੀਵਨ ਦੇ ਮਹੱਤਵ ਨੂੰ ਆਪਣੇ ਵਿਚ ਸਮੋ ਕੇ ਅੱਗੇ ਵਧਦਾ ਹੈ। ਜੀਵਨ ਅਤੇ ਮਨੁੱਖਤਾ ਦਾ ਮਹੱਤਵ ਆਪਣੇ ਆਪ ਵਿਚ ਸਮਾਜਕ ਉਸਾਰੀ ਲਈ ਅਗਾਂਹਵਧੂ ਹੈ। ਬੇਸ਼ੱਕ ਭਗਤ ਰਵਿਦਾਸ ਅੰਧਾ-ਧੁੰਧ ਵਿਸ਼ਵਾਸ 'ਤੇ ਵੀ ਜ਼ੋਰ ਦਿੰਦਾ ਹੈ, ਜਦੋਂ ਬੁੱਧੀ ਤੋਂ ਵੱਧ ਅਨੁਭਵ ਨੂੰ ਮਹੱਤਵ ਦਿੰਦਾ ਹੈ, ਪਰ ਉਸ ਵਿਚ ਪ੍ਰਤੀਤੀ ਤੋਂ ਅਨੁਭੂਤੀ ਤਕ ਜਾਣ ਦੀ ਪ੍ਰੇਰਨਾ ਹੈ। ਪ੍ਰੇਮ ਦਾ ਪ੍ਰਾਰੰਭ ਪ੍ਰਤੀਤੀ ਹੈ ਅਤੇ ਸਮਾਪਨ ਕੇਵਲ ਅਨੁਭੂਤੀ ਹੈ। ਉਸ ਨੇ ਕਿਹਾ ਹੈ :

"ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ।
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥" (ਪੰਨਾ-੬੫੮)

ਸੋ ਉਸ ਦਾ ਇਹ ਅਤਾਰਕਿਕ ਪ੍ਰੇਮ ਤਾਰਕਿਕਤਾ ਵਿਚੋਂ ਉਗਮਿਆ ਹੈ। ਇਸ ਲਈ ਸੁਭਾਵਿਕ ਹੈ ਕਿ ਪ੍ਰੇਮ ਤਕ ਪੁੱਜਣ ਲਈ ਪਹਿਲਾਂ ਸਾਨੂੰ ਸੰਸਾਰਕ ਵਸਤਾਂ ਵਿਚੋਂ ਉਸ ਦੀ ਪ੍ਰਤੀਤੀ ਕਰਨੀ ਆਵੱਸ਼ਿਅਕ ਹੈ। ਪ੍ਰੇਮ ਕਰਨ ਤੋਂ ਪਹਿਲਾਂ ਇਕ ਸਵਾਲ ਉਸ ਦੇ ਅੰਦਰ ਉਠਦਾ ਹੈ, ਜਿਸ ਦਾ ਜਵਾਬ ਪਾਉਣ ਲਈ ਬਿਹਬਲ ਹੋ ਕੇ ਉਹ ਤਲਾਸ਼ ਅਵਸਥਾ ਨੂੰ ਪਹੁੰਚਦਾ ਹੈ, ਜੋ ਪ੍ਰਾਪਤੀ ਲਈ ਰਮਤਾ ਹੈ। ਰਵਿਦਾਸ ਅਨੁਸਾਰ :

"ਬਿਨੁ ਦੇਖੇ ਉਪਜੈ ਨਹੀ ਆਸਾ।
ਜੋ ਦੀਸੈ ਸੋ ਹੋਇ ਬਿਨਾਸਾ ॥
ਬਰਨ ਸਹਿਤ ਜੋ ਜਾਪੈ ਨਾਮੁ।
ਸੋ ਜੋਗੀ ਕੇਵਲ ਨਿਹਕਾਮੁ ॥" (ਪੰਨਾ-੧੧੬੭)

ਅਤੇ ਇਸ ਸੰਸਾਰਕ ਗਿਆਨ ਦੀ ਪ੍ਰਾਪਤੀ ਲਈ ਆਪਸ ਵਿਚ ਯੋਗ ਵਿਵਹਾਰ ਕਰਕੇ ਸਾਮੂਹਿਕ ਹਿਤਾਂ ਦਾ ਧਿਆਨ ਲੋੜੀਂਦਾ ਹੈ, ਜਿਸ ਦਾ ਫਲਸਰੂਪ ਸਮਾਜਕ ਵਿਕਾਸ ਗਤੀ ਦੀਆਂ ਰੁਕਾਵਟਾਂ ਤੋਂ ਜੀਵਨ ਦਾ ਮੁੱਖ ਸਾਮੂਹਿਕ ਵਿਕਾਸ ਵੱਲ ਮੁੜਦਾ ਪ੍ਰਤੀਤ ਹੁੰਦਾ ਹੈ ਕਿਉਂਕਿ ਹਰ ਸ਼ੈਅ ਵਿਚ ਸਤਿ ਦਾ ਪ੍ਰਕਾਸ਼ ਹੈ। ਇਸ ਲਈ ਹਰ ਵਸਤ ਦਾ ਸਤਿਕਾਰ ਕਰਨਾ ਭਗਤ ਦਾ ਕਰਤਵ ਬਣ ਜਾਂਦਾ ਹੈ। ਭਗਤ ਰਵਿਦਾਸ ਅਨੁਸਾਰ :

"ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ।
ਏਕ ਹੀ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ।" (ਪੰਨਾ-੧੨੯੩)

ਜਦੋਂ ਸਮਾਜ ਦੀਆਂ ਸਾਧਾਰਨ ਵਸਤਾਂ ਅਸਾਧਾਰਣਤਾ ਅਤੇ ਅਸਾਧਾਰਨ ਵਸਤਾਂ ਸਾਧਾਰਣਤਾ ਪਾ ਲੈਣ ਤਾਂ ਸਮਾਜਕ ਵਿਕਾਸ ਦੀ ਸੰਭਾਵਨਾ ਹੋਂਦ ਵਿਚ ਆਉਂਦੀ ਹੈ।

ਇਉਂ ਸਮਕਾਲੀ ਸਮਾਜ ਦੀ ਵਿਗੜੀ ਦਸ਼ਾ ਨੂੰ ਸੁਧਾਰਨ ਲਈ ਭਗਤ ਲਹਿਰ ਦੇ ਭਗਤਾਂ ਨੇ ਸਮਾਜ ਦੀਆਂ ਕੁਰੀਤੀਆਂ ਅਤੇ ਉਨ੍ਹਾਂ ਦੀ ਉਪਜ ਦੇ ਖ਼ਾਤਮੇ ਲਈ ਮਾਨਸਿਕ ਚੇਤੰਨਤਾ ਦਾ ਮਾਰਗ ਪ੍ਰਦਾਨ ਕੀਤਾ ਹੈ।

ਇਹ ਮਾਰਗ ਇਕ 'ਬੇਗਮਪੁਰਾ ਸ਼ਹਿਰ' ਨੂੰ ਜਾਂਦਾ ਹੈ, ਜਿਥੇ ਹਰ ਮਨੁੱਖ ਵਿਸ਼ੇ ਵਿਕਾਰਾਂ, ਹਉਮੈਂ ਆਦਿ ਨੂੰ ਮਾਰ ਕੇ ਵਿਸ਼ਵਾਰਥੀ ਹੋ ਜਾਂਦਾ ਹੈ, ਉਹ ਸ਼ਹਿਰ ਭਗਤ ਰਵਿਦਾਸ ਨੇ ਆਪਣੇ ਸ਼ਬਦਾਂ ਵਿਚ ਇਉਂ ਉਮਾਰਿਆ ਹੈ :

"ਬੇਗਮਪੁਰਾ ਸਹਰ ਕੋ ਨਾਉ
ਦੂਖੁ ਅੰਦੋਹੁ ਨਹੀ ਤਿਹਿ ਠਾਉ
ਨਾਂ ਤਸਵੀਸ ਖਿਰਾਜੁ ਨ ਮਾਲੁ
ਖਉਫੁ ਨ ਖਤਾ ਨ ਤਰਸੁ ਜੁਵਾਲੁ
ਅਬ ਮੋਹਿ ਖੂਬ ਵਤਨ ਗਹ ਪਾਈ
ਊਹਾਂ ਖੈਰਿ ਸਦਾ ਮੇਰੇ ਭਾਈ ।" (ਪੰਨਾ-੩੪੫)

## ਹਵਾਲੇ ਅਤੇ ਟਿੱਪਣੀਆਂ


1. Devaraja N.K., *An Introduction to Sankara's Theory of Knowledge*, Motilal Banarsi Dass, Varansi, 1962, p. 33.
2. *Radhakrishnan Religion and Culture*, Hind Pocket Books (P.) Ltd., G.T. Road, Delhi-32, 1968, p. 25.

# ਭਗਤ ਧੰਨਾ : ਜੀਵਨ ਤੇ ਬਾਣੀ ਰਚਨਾ

ਡਾ. ਗੁਲਜ਼ਾਰ ਸਿੰਘ ਕੰਗ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਮੁੱਖ ਰੂਪ ਵਿਚ ਦੋ ਵਰਗਾਂ ਵਿਚ ਵੰਡੀ ਹੋਈ ਹੈ : ਗੁਰੂ-ਬਾਣੀ ਅਤੇ ਭਗਤ-ਬਾਣੀ। ਗੁਰੂ-ਬਾਣੀ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਨੌਵੇਂ ਪਾਤਿਸ਼ਾਹ ਦੀ ਬਾਣੀ ਆਉਂਦੀ ਹੈ, ਜਿਸ ਨੂੰ 'ਮਹਲਾ' ਸ਼ਬਦ ਰਾਹੀਂ ਸੰਕੇਤਕ ਕੀਤਾ ਗਿਆ ਹੈ। ਭਗਤ-ਬਾਣੀ ਅਧੀਨ ਗੁਰਮਤਿ ਸਿਧਾਂਤਾਂ ਨੂੰ ਰੂਪਮਾਨ ਕਰਦੇ 15 ਭਗਤਾਂ: ਕਬੀਰ, ਰਵਿਦਾਸ, ਨਾਮਦੇਵ, ਰਾਮਾਨੰਦ, ਸਧਨਾ, ਸੈਣ, ਜੈਦੇਵ, ਤ੍ਰਿਲੋਚਨ, ਪਰਮਾਨੰਦ, ਪੀਪਾ, ਬੇਣੀ, ਭੀਖਣ, ਧੰਨਾ, ਸੂਰਦਾਸ, ਫਰੀਦ ਜੀ ਦੀ ਬਾਣੀ ਹੈ। ਇਸ ਤੋਂ ਇਲਾਵਾ ਭੱਟਾਂ ਦੇ ਸਵੈਯੇ, ਬਾਬਾ ਸੁੰਦਰ ਜੀ ਦੀ ਰਾਮਕਲੀ ਦੀ ਸਦ, ਮਰਦਾਨੇ ਦਾ ਸ਼ਬਦ ਅਤੇ ਸਤਾ ਬਲਵੰਡ ਦੀ ਰਾਮਕਲੀ ਦੀ ਵਾਰ ਗੁਰੂ ਉਸਤਤਿ ਵਿਚ ਰਚੀਆਂ ਗਈਆਂ ਬਾਣੀਆਂ ਹਨ। ਸਾਰੀ ਬਾਣੀ ਨੂੰ ਰਾਗਾਂ ਅਨੁਸਾਰ ਤਰਤੀਬਿਆ ਗਿਆ ਹੈ। ਪਹਿਲਾਂ ਕ੍ਰਮਵਾਰ ਗੁਰੂ ਸਾਹਿਬਾਨ ਦੀ ਬਾਣੀ ਆਈ ਹੈ, ਫਿਰ ਭਗਤਾਂ ਦੀ ਬਾਣੀ ਦਿੱਤੀ ਗਈ ਹੈ। ਇਵੇਂ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕੁਲ 36 ਮਹਾਂਪੁਰਖਾਂ ਦੀ ਬਾਣੀ ਸੰਕਲਿਤ ਹੋਈ ਹੈ। ਅਕਾਰ ਪੱਖੋਂ ਭਗਤ ਬਾਣੀ ਭਾਵੇਂ ਗੁਰੂ ਸਾਹਿਬਾਨ ਦੀ ਬਾਣੀ ਤੋਂ ਘੱਟ ਹੈ। ਪਰ ਗਿਣਤੀ ਦੇ ਪੱਖੋਂ ਭਗਤਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵਿਚ ਵੱਡਾ ਯੋਗਦਾਨ ਹੈ। ਇਥੇ ਭਗਤ ਧੰਨਾ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਾਏ ਯੋਗਦਾਨ ਦੀ ਗੱਲ ਕੀਤੀ ਜਾਵੇਗੀ।

ਭਗਤ ਧੰਨਾ ਜੀ ਕਿਸਾਨੀ ਪਰਿਵਾਰ ਨਾਲ ਸੰਬੰਧਿਤ ਰਾਜਪੂਤਾਨੇ ਦੇ ਜੱਟ ਸਨ। ਭਾਈ ਕਾਨ੍ਹ ਸਿੰਘ ਨਾਭਾ[1] ਅਨੁਸਾਰ ਆਪ ਦਾ ਜਨਮ ਟਾਂਕ ਦੇ ਇਲਾਕੇ ਦੇ ਧੂਆਨ ਪਿੰਡ ਵਿਚ ਸੰਮਤ 1473 ਨੂੰ ਹੋਇਆ। ਮੈਕਸ ਆਰਥਰ ਮੈਕਾਲਿਫ[2] ਜਨਮ ਦਾ ਸੰਨ 1415 ਈ: ਨਿਰਧਾਰਿਤ ਕਰਦਾ ਹੈ। ਕੁਝ ਵਿਦਵਾਨ ਧੰਨਾ ਭਗਤ ਜੀ ਦਾ ਪਿਛੋਕੜ ਜੈਪੁਰ ਜ਼ਿਲ੍ਹੇ ਦੇ ਪਿੰਡ ਡਿਗੀ ਕਿਸ਼ਨਗੜ੍ਹ ਨੂੰ ਦੱਸਦੇ ਹਨ ਅਤੇ ਇਥੋਂ ਹੀ ਆਪ ਦੇ ਬਜ਼ੁਰਗ ਧੂਆਨ (ਬੜਾ ਧੂਆਂ) ਜਾਂ ਵੱਸੇ ਸਨ। ਧੰਨਾ ਜੀ ਨੇ ਗ੍ਰਿਹਸਥੀ ਜੀਵਨ ਬਤੀਤ ਕੀਤਾ ਅਤੇ ਖੇਤੀ ਕਰਨ ਤੇ ਪਸ਼ੂ ਚਾਰਨ ਦੇ ਰੁਝੇਵੇਂ ਦੇ ਨਾਲ-ਨਾਲ ਪ੍ਰਭੂ ਭਗਤੀ ਵੱਲ ਆਪਣਾ ਮਨ ਜੋੜੀ ਰਖਿਆ। ਇਕ ਜੱਟ ਅਤੇ ਦੂਜਾ ਕਿਸਾਨੀ ਜੀਵਨ ਨਾਲ ਸੰਬੰਧਿਤ ਹੋਣ ਕਰਕੇ ਆਪ ਬਾਰੀਕ ਤੇ ਚਤਰ ਬੁੱਧੀ ਦੇ ਮਾਲਕ ਨਹੀਂ ਸਨ। ਪ੍ਰਭੂ ਪ੍ਰੇਮ ਦੀ ਪਰਬਲ ਇੱਛਾ ਹੋਣ ਕਰਕੇ ਪਰਮਾਤਮਾ ਨੂੰ ਉਨ੍ਹਾਂ ਨੇ ਆਪਣੇ ਨਿਰਛਲ ਸੁਭਾਅ ਰਾਹੀਂ ਸਹਿਜੇ ਹੀ ਪਾ ਲਿਆ ਸੀ। ਗੁਰੂ ਅਰਜਨ ਦੇਵ ਜੀ ਬਸੰਤ ਰਾਗ ਦੀ ਭਗਤਾਂ ਦੀ ਸਾਖੀ ਵਿਚ ਇਸੇ ਕਰਕੇ, ਜਿਥੇ ਹੋਰ ਭਗਤਾਂ ਦੀ ਕਠਿਨ ਸਾਧਨਾ ਦਾ ਜ਼ਿਕਰ ਕਰਦੇ ਹਨ, ਉਥੇ 'ਧੰਨਾ ਸੇਵਿਆ ਬਾਲ ਬੁਧਿ' (ਪੰਨਾ-1192) ਰਾਹੀਂ ਉਨ੍ਹਾਂ ਦੇ ਪ੍ਰਭੂ ਮਿਲਾਪ ਦਾ ਜ਼ਿਕਰ ਕੀਤਾ ਹੈ।

ਭਗਤ ਧੰਨਾ ਜੀ ਦੇ ਜੀਵਨ ਦੇ ਭਗਤੀ ਭਾਵ ਨਾਲ ਅਨੇਕਾਂ ਕਹਾਣੀਆਂ ਜੁੜੀਆਂ ਹੋਈਆਂ ਹਨ। ਕਹਿੰਦੇ ਹਨ, ਇਕ ਬ੍ਰਾਹਮਣ ਦੁਆਰਾ ਕੀਤੀ ਜਾਂਦੀ ਮੂਰਤੀ ਪੂਜਾ ਨੂੰ ਵੇਖ ਕੇ ਆਪ ਦੇ ਮਨ ਅੰਦਰ ਵੀ ਠਾਕੁਰ ਪੂਜਾ ਦਾ ਸ਼ੌਕ ਜਾਗਿਆ। ਆਪ ਨੇ ਬ੍ਰਾਹਮਣ ਪਾਸੋਂ ਇਕ ਠਾਕੁਰ (ਸਾਲਗ੍ਰਾਮ) ਪ੍ਰਾਪਤ ਕਰ ਲਿਆ ਅਤੇ ਪੂਜਾ ਕਰਨ ਲੱਗਾ। ਆਪ ਦੀ ਨਿਸ਼ਕਾਮ ਅਤੇ ਸੱਚੀ ਭਗਤੀ ਨੂੰ ਵੇਖ ਕੇ ਭਗਵਾਨ ਨੇ ਦਰਸ਼ਨ ਦਿੱਤੇ ਅਤੇ ਆਪ ਦਾ ਭੇਟ ਕੀਤਾ ਅੰਨ-ਜਲ ਗ੍ਰਹਿਣ ਕੀਤਾ। ਇਸ ਕਥਾ ਨੂੰ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਇਉਂ ਬਿਆਨ ਕਰਦੇ ਹਨ :

ਬ੍ਰਾਮਣ ਪੂਜੇ ਦੇਵਤੇ ਧੰਨਾ ਗਊ ਚਰਾਵਣਿ ਆਵੈ ॥
ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾਵੈ ॥
ਠਾਕੁਰ ਦੀ ਸੇਵਾ ਕਰੇ ਜੋ ਇਛੈ ਸੋਈ ਫਲੁ ਪਾਵੈ ॥
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧ ਭਾਵੈ ॥
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ ॥
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ ॥
ਹਥਿ ਜੋੜਿ ਮਿਨਤ ਕਰੈ ਪੈਰੀ ਪੈ ਪੈ ਬਹੁਤ ਮਨਾਵੈ ॥
ਹਉ ਭੀ ਮੂਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ ॥
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ ॥
ਭੋਲਾ ਭਾਉ ਗੋਬਿੰਦੁ ਮਿਲਾਵੈ ॥[5]

ਗੁਰ ਭਗਤ ਮਾਲ ਵਾਰਤਕ ਸਟੀਕ ਦੇ ਕਰਤਾ ਸੰਤ ਲਾਲ ਹਰਿ ਨਿਰੋਤਮ ਨੇ ਇਸ ਕਥਾ-ਵਾਰਤਾ (ਸਾਖੀ) ਨੂੰ ਭਗਤ ਤ੍ਰਿਲੋਚਨ ਨਾਲ ਜੋੜਿਆ ਹੈ ਕਿ ਤ੍ਰਿਲੋਚਨ ਬ੍ਰਾਹਮਣ ਪਾਸੋਂ ਧੰਨੇ ਭਗਤ ਨੇ ਇਕ ਗਊ ਦੇ ਕੇ ਠਾਕੁਰ ਪ੍ਰਾਪਤ ਕੀਤਾ ਸੀ। ਤ੍ਰਿਲੋਚਨ ਨੇ ਬੇਢੱਬਾ ਪੱਥਰ ਦੇ ਕੇ ਧੰਨਾ ਜੀ ਨਾਲ ਮਖੌਲ ਕੀਤਾ ਸੀ, ਪਰ ਧੰਨੇ ਨੂੰ ਇਸ ਵਿਚੋਂ ਗੁਸਾਈਂ ਦੇ ਦਰਸ਼ਨ ਹੋ ਗਏ। ਇਹ ਵੇਖ ਕੇ ਤ੍ਰਿਲੋਚਨ ਜੀ ਧੰਨਾ ਭਗਤ ਅੱਗੇ ਅਜਿਹੇ ਦਰਸ਼ਨਾਂ ਦੀ ਕਾਮਨਾ ਕਰਦੇ ਹਨ।[6] ਇਤਿਹਾਸਿਕ ਨਜ਼ਰੀਏ ਤੋਂ ਇਹ ਸਾਖੀ ਮੇਲ ਨਹੀਂ ਖਾਂਦੀ ਕਿਉਂਕਿ ਭਗਤ ਤ੍ਰਿਲੋਚਨ ਜੀ ਦਾ ਜਨਮ 13ਵੀਂ ਸਦੀ ਵਿਚ ਹੋਇਆ ਤੇ ਭਗਤ ਧੰਨਾ ਜੀ ਦਾ ਸੰਬੰਧ 15ਵੀਂ ਸਦੀ ਨਾਲ ਹੈ। ਦੋਹਾਂ ਦਾ ਖੇਤਰ ਵੀ ਵੱਖਰਾ-ਵੱਖਰਾ ਹੈ। ਇਹ ਗੱਲ ਜ਼ਰੂਰ ਹੈ ਕਿ ਧੰਨਾ ਭਗਤ ਜੀ ਪਹਿਲਾਂ ਮੂਰਤੀ ਪੂਜਾ ਵਿਚ ਵਿਸ਼ਵਾਸ ਰਖਦੇ ਸਨ, ਪਰ ਬਾਅਦ ਵਿਚ ਨਿਰਗੁਣਧਾਰਾ ਦੇ ਸੰਤਾਂ ਨਾਲ ਮੇਲ-ਜੋਲ ਕਰਕੇ ਉਨ੍ਹਾਂ ਦਾ ਇਹ ਵਿਸ਼ਵਾਸ ਬਦਲ ਗਿਆ ਤੇ ਉਹ ਪ੍ਰਭੂ ਦੀ ਪ੍ਰੇਮਾ ਭਗਤੀ ਵੱਲ ਮੁੜ ਪਏ।

ਅਸਲ ਵਿਚ ਭਗਤ ਧੰਨਾ ਜੀ ਨੇ ਆਪਣੀ ਆਤਮਿਕ ਭੁੱਖ ਨੂੰ ਮਿਟਾਉਣ ਲਈ ਪਰਮਾਰਥ ਦੇ ਰਾਹ ਦੀ ਤਲਾਸ਼ ਵਿਚ ਬਹੁਤ ਸਮਾਂ ਗੁਜ਼ਾਰਿਆ ਸੀ ਅਤੇ ਦੂਰ-ਦੂਰ ਤਕ ਦੀ ਯਾਤਰਾ ਕੀਤੀ। ਸ਼ਾਇਦ ਇਸੇ ਤਲਬ ਵਿਚ ਆਪ ਜੀ ਨੇ ਆਪਣਾ ਪਿੰਡ ਅਤੇ ਘਰ ਵੀ ਤਿਆਗ ਦਿੱਤਾ ਸੀ, ਜਿਸ ਦਾ ਪ੍ਰਮਾਣ ਇਸ ਗੱਲ ਤੋਂ ਮਿਲਦਾ ਹੈ ਕਿ ਅੱਜ ਧੁਆਨ ਪਿੰਡ ਵਿਚ ਭਗਤ ਧੰਨਾ ਜੀ ਦੀ ਕੋਈ ਯਾਦਗਾਰ ਨਹੀਂ ਹੈ ਅਤੇ ਨਾ ਹੀ ਉਸ ਦੇ ਵੰਸ਼ ਵਿਚੋਂ ਇਥੇ ਕੋਈ ਵਸਦਾ ਹੈ। ਪਿੰਡ ਦੇ ਚੜ੍ਹਦੇ ਪਾਸੇ ਖੁਮਕ ਪਹਾੜ ਦੇ ਪੈਰਾਂ ਵਿਚ ਧੰਨਾ ਜੀ ਦੀ ਜ਼ਮੀਨ ਹੈ, ਜਿਥੇ ਚੂਨਾ ਗੱਚ ਦਾ ਇਕ ਥੜ੍ਹਾ ਬਣਿਆ ਹੋਇਆ ਹੈ। ਕਹਿੰਦੇ ਹਨ ਕਿ ਇਥੇ ਬੈਠ ਕੇ ਧੰਨਾ ਜੀ ਗਊਆਂ ਚਾਰਿਆ ਕਰਦੇ ਸਨ। ਸ਼ਰਧਾਵਾਨ ਲੋਕ ਇਥੇ ਆਉਂਦੇ ਹਨ ਅਤੇ ਧੰਨਾ ਭਗਤ ਜੀ ਦੇ ਖੇਤਾਂ ਦੀ ਮਿੱਟੀ ਲੈ ਜਾਂਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਇਸ ਮਿੱਟੀ ਦਾ ਛਾਣਾ ਦੇਣ ਨਾਲ ਫ਼ਸਲ ਚੰਗੀ ਉੱਗਦੀ ਹੈ ਅਤੇ ਕੋਈ ਬਿਮਾਰੀ ਨਹੀਂ ਪੈਂਦੀ।[7]

ਧੰਨਾ ਜੀ ਨੂੰ ਪਰਮਾਰਥ ਦੀ ਸੋਝੀ ਰਾਮਾਨੰਦ ਜੀ ਤੋਂ ਪ੍ਰਾਪਤ ਹੋਈ ਸੀ। ਸੁਆਮੀ ਰਾਮਾਨੰਦ ਜੀ ਉੱਤਰੀ ਭਾਰਤ ਵਿਚ ਦੱਖਣ ਦੇ ਰਾਮਾਨੁਜ ਦੀ ਚੌਧਵੀਂ ਪੀੜ੍ਹੀ ਦੇ ਉੱਤਰਾਧਿਕਾਰੀ ਸਨ ਅਤੇ ਨਿਰਗੁਣ ਭਗਤੀ ਦੇ ਪ੍ਰਚਾਰਕ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤ ਬਾਣੀ ਦੇ ਅੱਧੇ ਭਗਤ ਆਪ ਦੇ ਚੇਲੇ ਤੇ ਸਮਕਾਲੀ ਸਨ। ਨਾਭਾ ਜੀ (ਜੋ ਖ਼ੁਦ ਰਾਮਾਨੰਦ ਸੰਪਰਦਾ ਵਿਚੋਂ ਸਨ) ਨੇ ਭਗਤਮਾਲਾ ਵਿਚ ਰਾਮਾਨੰਦ ਦੇ ਭਗਤਾਂ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ, ਜਿਸ ਵਿਚ ਧੰਨਾ ਜੀ ਦਾ ਨਾਮ ਵੀ ਸ਼ਾਮਲ ਹੈ :

ਸ੍ਰੀ ਰਾਮਾਨੰਦ ਰਘੁਨਾਥ ਜਯੋਂ ਦੁਤੀਆ ਸੇਤੁ ਜਗ ਤਾਰਨ ਕੀਯੋ।
ਅਨੰਤ ਨੰਦ, ਕਬੀਰ, ਸੁਖਾ, ਸੁਰਸੁਰ, ਪਦਮਾਵਤੀ, ਨਰ ਹਰਿ।
ਪੀਪਾ, ਭਾਵਾਨੰਦ, ਰੈਦਾਸ, ਧੰਨਾ, ਸੇਨ, ਸੁਰਸਰੀ ਕੀ ਸਰਹਰਿ।
ਔਰ ਸ਼ਿਸ਼ ਪ੍ਰਤਿਸਦ ਏਕ ਤੇ ਏਕ ਉਜਾਗਰ।[8]

ਪਰਚੀਆਂ ਸ੍ਰੀ ਸੈਣ ਭਗਤ ਵਿਚ ਵੀ ਰਾਮਾਨੰਦ ਜੀ ਦੇ ਭਗਤਾਂ ਦਾ ਜੋ ਜ਼ਿਕਰ ਆਇਆ ਹੈ, ਉਸ ਵਿਚ ਵੀ ਭਗਤ ਧੰਨਾ ਜੀ ਸ਼ਾਮਲ ਹਨ :

ਧੰਨਾ ਤੇ ਰਵਿਦਾਸ ਜੀ ਤ੍ਰਿਲੋਚਨ ਸਧਨਾ ਜਾਣ ।
ਸੂਰਦਾਸ ਘਰ ਨਾਮਦੇਵ ਕੀਰਤਨ ਕੀਤਾ ਜਾਮ ।[9]

ਇਵੇਂ ਧੰਨਾ ਜੀ ਭਾਵੇਂ ਬਚਪਨ ਵਿਚ ਠਾਕੁਰ-ਪੂਜ ਸਨ, ਪਰ ਸਾਧੂਆਂ ਦੀ ਸੰਗਤ ਰਾਹੀਂ ਰਾਮਾਨੰਦ ਜੀ ਦੀ ਸ਼ਰਨ ਵਿਚ ਜਾ ਕੇ ਆਪਣੀ ਸਾਧਨਾ ਨਾਲ ਬਾਕੀ ਭਗਤਾਂ ਵਿਚ ਚੰਗਾ ਸਥਾਨ ਬਣਾ ਲੈਂਦੇ ਹਨ । ਇਸ ਦਾ ਜ਼ਿਕਰ ਗੁਰੂ ਰਾਮਦਾਸ ਜੀ ਕਰਦੇ ਹਨ :

ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥
ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ ॥
ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥[10]

ਗੁਰੂ ਅਰਜਨ ਦੇਵ ਜੀ ਭਗਤ ਧੰਨਾ ਜੀ ਦੇ ਆਸਾ ਰਾਗ ਦੇ ਸ਼ਬਦਾਂ ਵਿਚ ਆਪਣਾ ਇਕ ਸ਼ਬਦ ਜੋੜ ਕੇ ਉਨ੍ਹਾਂ ਦੀ ਭਗਤੀ ਭਾਵਨਾ ਦਾ ਸਨਮਾਨ ਕਰਦੇ ਕਹਿੰਦੇ ਹਨ ਕਿ ਗੋਬਿੰਦ ਨਾਮ ਨੂੰ ਭਗਤ ਨਾਮਦੇਵ ਜੀ ਨੇ ਜਦ ਹਿਰਦੇ ਵਿਚ ਵਸਾ ਲਿਆ, ਤਾਂ ਉਹ ਅੱਧੀ ਕੌਡੀ ਦਾ ਛੀਂਬਾ ਲੱਖਾਂ ਦਾ ਹੋ ਗਿਆ । ਰਵਿਦਾਸ ਭਗਤ ਮੋਏ ਡੰਗਰ ਢੋਂਦਾ ਸਾਧ-ਸੰਗਤ ਵਿਚ ਰਲ ਕੇ ਪ੍ਰਭੂ ਦਰਸ਼ਨਾਂ ਦੀ ਪ੍ਰਾਪਤੀ ਕਰਦਾ ਹੈ । ਲੋਕਾਂ ਦੀਆਂ ਬੁੱਤੀਆਂ-ਵਗਾਰਾਂ ਕਰਨ ਵਾਲਾ ਸੈਣ ਨਾਈ ਹਿਰਦੇ ਵਿਚ ਪਾਰਬ੍ਰਹਮ ਦਾ ਨਾਮ ਵਸਾ ਕੇ ਵੱਡਾ ਭਗਤ ਬਣ ਜਾਂਦਾ ਹੈ । ਇਨ੍ਹਾਂ ਉਪਰੋਕਤ ਭਗਤਾਂ ਦੀ ਭਗਤੀ ਭਾਵਨਾ ਨੂੰ ਜਾਣ ਕੇ ਧੰਨੇ ਜੱਟ ਦੇ ਮਨ ਵਿਚ ਭਗਤੀ ਦੀ ਅਜਿਹੀ ਇੱਛਾ ਪੈਦਾ ਹੋਈ ਕਿ ਉਹ ਪਰਮਾਤਮਾ ਦੇ ਪ੍ਰਤੱਖ ਦਰਸ਼ਨ ਕਰਕੇ ਵਡਭਾਗੀ ਹੋ ਗਿਆ । ਆਪ ਲਿਖਦੇ ਹਨ :

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥[11]

ਧੰਨਾ ਜੀ ਨੇ ਭਾਵੇਂ ਭਗਤੀ ਭਾਵਨਾ ਵਿਚ ਆ ਕੇ ਕਾਫ਼ੀ ਬਾਣੀ ਰਚੀ ਹੋਵੇ, ਜਿਸ ਬਾਰੇ ਸਹੀ ਪ੍ਰਮਾਣ ਤੇ ਤੱਥ ਪ੍ਰਾਪਤ ਤਾਂ ਨਹੀਂ ਹੁੰਦੇ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਤਿੰਨ ਸ਼ਬਦ ਸ਼ਾਮਲ ਕੀਤੇ ਗਏ ਹਨ । ਦੋ ਸ਼ਬਦ ਰਾਗ ਆਸਾ ਵਿਚ 'ਆਸਾ ਬਾਣੀ ਭਗਤ ਧੰਨੇ ਜੀ ਕੀ' ਸਿਰਲੇਖ ਹੇਠ ਆਏ ਹਨ ਅਤੇ ਇਕ ਸ਼ਬਦ 'ਧਨਾਸਰੀ ਬਾਣੀ ਭਗਤਾ ਕੀ' ਸਿਰਲੇਖ ਹੇਠ ਧਨਾਸਰੀ ਰਾਗ ਵਿਚਲੇ ਆਰਤੀ ਦੇ ਸ਼ਬਦਾਂ ਵਿਚ ਹੈ । ਜਿਥੇ ਬਾਕੀ ਭਗਤਾਂ ਨੇ ਪ੍ਰਭੂ ਮਹਿਮਾ ਵਿਚ ਆਰਤੀ ਉਤਾਰੀ ਹੈ, ਉਥੇ ਭਗਤ ਧੰਨਾ ਜੀ ਨੇ ਆਪਣੇ ਜੱਟ ਸੁਭਾਅ ਕਰਕੇ ਪ੍ਰਭੂ ਦਾ ਆਰਤਾ ਕਰਦੇ ਹੋਏ ਰੋਜ਼ ਨਾਮਾ ਜ਼ਿੰਦਗੀ ਦੀਆਂ ਲੋੜਾਂ ਦਾ ਮੰਗ-ਪੱਤਰ ਪੇਸ਼ ਕੀਤਾ ਹੈ ।

ਆਸਾ ਰਾਗ ਦੇ ਪਹਿਲੇ ਸ਼ਬਦ ਵਿਚ ਧੰਨਾ ਜੀ ਨੇ ਆਪਣੇ ਪੂਰਬਲੇ ਜਨਮ ਦੀ ਭਟਕਣਾ ਅਤੇ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਬਿਹਬਲਤਾ ਨੂੰ ਬਿਆਨ ਕੀਤਾ ਹੈ । ਜੀਵ ਦੀ ਵਿਅਕਤੀਗਤ ਅਤੇ ਬਾਹਰਮੁਖੀ ਸਾਧਨਾ ਸਾਰੀ

ਦੀ ਮਾਰੀ ਮਨਮੁੱਖਤਾ ਹੈ । ਜਿਨ੍ਹਾਂ ਚਿਰ ਗੁਰੂ ਦੀ ਕਿਰਪਾ ਨਹੀਂ ਹੁੰਦੀ, ਤਦ ਤਕ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਮਨ ਵੱਸ ਵਿਚ ਆਉਂਦਾ ਹੈ । ਆਪਣੀ ਇਸ ਮਾਨਸਿਕ ਭਟਕਣਾ ਨੂੰ ਬਿਆਨ ਕਰਦੇ ਆਪ ਲਿਖਦੇ ਹਨ ਕਿ ਕਈ ਜਨਮ ਬੀਤ ਗਏ ਪਰ ਤਨ-ਮਨ-ਧਨ ਵਿਚ ਸਹਿਜ ਨਹੀਂ ਆਇਆ । ਇਹ ਟਕਾਓ ਆ ਵੀ ਨਹੀਂ ਸਕਦਾ ਕਿਉਂਕਿ ਤਨ ਬਿਨਸ ਜਾਂਦਾ ਹੈ । ਮਨ ਭਟਕਦਾ ਰਹਿੰਦਾ ਹੈ ਤੇ ਧਨ ਉੱਡ-ਪੁੱਡ ਜਾਂਦਾ ਹੈ । ਇਸ ਭਟਕਣ ਦੇ ਕਾਰਨ ਨੂੰ ਅਨੁਭਵ ਕਰਦੇ ਆਪ ਸਪਸ਼ਟ ਕਰਦੇ ਹਨ ਕਿ ਇਸ ਲੋਭੀ ਜੀਵ ਦੇ ਜ਼ਹਿਰੀਲੇ ਸੁਆਦਾਂ ਅਤੇ ਕਾਮ ਦੇ ਰੰਗ ਵਿਚ ਰੰਗੇ ਹੋਣ ਕਰਕੇ ਹੀਰੇ ਰੂਪੀ ਪ੍ਰਭੂ ਵਿਸਰਿਆ ਹੋਇਆ ਸੀ । ਇਸ ਬਉਰੇ ਮਨ ਨੂੰ ਜ਼ਹਿਰ ਰੂਪੀ ਫਲ ਮਿੱਠੇ ਲੱਗਦੇ ਸਨ । ਸ਼ੁਭ ਕਰਮਾਂ ਤੋਂ ਉਲਟ ਮਾਇਆਵੀ ਪ੍ਰੀਤ ਵੱਸ ਜਨਮ-ਮਰਨ ਦਾ ਤਾਣਾ ਤਣਿਆ ਰਿਹਾ ਅਤੇ ਆਵਾਗਵਨ ਦਾ ਚੱਕਰ ਚਲਦਾ ਰਿਹਾ । ਹਿਰਦੇ ਵਿਚ ਪਰਮਾਤਮਾ ਨਾਲ ਜੁੜਨ ਦੀ ਚੰਗੀ ਵਿਉਂਤ ਨਾ ਟਿਕਾਉਣ ਕਰਕੇ ਇਹ ਜੀਵ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਮੌਤ ਦੇ ਫੰਦੇ ਵਿਚ ਫਸਿਆ ਰਿਹਾ । ਵਿਸ਼ਿਆਂ-ਵਿਕਾਰਾਂ ਦੇ ਰਸ ਇਕੱਠੇ ਕਰਕੇ ਮਨ ਨੂੰ ਇਸ ਕਦਰ ਭਰ ਲਿਆ ਕਿ ਪਰਮ ਪੁਰਖ ਵਿਸਰ ਹੀ ਗਿਆ । ਗੁਰੂ ਨੇ ਜਦੋਂ ਮਨ ਵਿਚ ਗਿਆਨ ਦਾ ਧਨ ਭਰ ਦਿੱਤਾ ਤਾਂ ਮਨ ਸਹਿਜ ਦੀ ਤ੍ਰਿਪਤੀ ਵਿਚ ਆ ਗਿਆ । ਇਹ ਜੁਗਤਿ ਵਰਤਕੇ ਸਭ ਥਾਂ ਸਮਾਈ ਹੋਈ ਪ੍ਰਭੂ ਦੀ ਜੋਤਿ ਨੂੰ ਹਿਰਦੇ ਵਿਚ ਵਸਾ ਕੇ ਨਾ ਛਲੇ ਜਾਣ ਵਾਲੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ । ਇਵੇਂ ਧੰਨੇ ਨੇ ਸੰਤ ਜਨਾ ਨਾਲ ਮਿਲ ਕੇ ਧਰਤੀ ਨੂੰ ਸਹਾਰਾ ਦੇਣ ਵਾਲੇ ਧਰਨੀਧਰ ਨੂੰ ਪ੍ਰਾਪਤ ਕਰ ਲਿਆ । ਇਹ ਸ਼ਬਦ ਜੀਵ ਨੂੰ ਪਰਮਾਰਥ ਦੀ ਪੂਰੀ ਸੋਧ ਦਿੰਦਾ ਹੈ :

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥ ਰਹਾਉ ॥
ਬਿਖ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥
ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥
ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥
ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥[12]

ਦੂਜੇ ਸ਼ਬਦ ਵਿਚ ਆਤਮ ਸਥਿਰਤਾ ਦਾ ਪ੍ਰਗਟਾਵਾ ਹੈ । ਇਸ ਵਿਚ ਇਹ ਤਸੱਲੀ ਪ੍ਰਗਟ ਕੀਤੀ ਗਈ ਹੈ ਕਿ ਪਰਮਾਤਮਾ ਦੀ ਭਗਤੀ ਕਿਉਂ ਨਾ ਕੀਤੀ ਜਾਵੇ, ਜੋ ਹਰ ਜੀਵ ਨੂੰ ਰੋਜ਼ੀ ਦਿੰਦਾ ਹੈ । ਉਸ ਤੋਂ ਬਿਨਾਂ ਦੂਸਰਾ ਹੋਰ ਕੋਈ ਪ੍ਰਤਿਪਾਲਕ ਨਹੀਂ ਹੈ । ਹੇ ਜੀਵ! ਜੇ ਤੂੰ ਬ੍ਰਹਿਮੰਡ ਦੇ ਵੱਖਰੇ-ਵੱਖਰੇ ਦੇਸ਼ਾਂ ਵਿਚ ਵੀ ਦੌੜਾ ਫਿਰੇ, ਤਾਂ ਭੀ, ਜੋ ਕਰਤਾਰ ਕਰੇਗਾ ਉਹੀ ਹੋਵੇਗਾ । ਇਸ ਸ਼ਬਦ ਵਿਚ ਦ੍ਰਿਸ਼ਟਾਂਤ ਦੇ ਕੇ ਦਸਿਆ ਗਿਆ ਹੈ ਕਿ ਪਰਮਾਤਮਾ ਨੇ ਮਾਤਾ ਦੇ ਗਰਭ ਦੇ ਪਾਣੀ ਵਿਚ ਸਾਡਾ ਦਸਾਂ ਜੋਤਾਂ ਵਾਲਾ ਸਰੀਰ ਸਾਜਿਆ ਹੈ ਅਤੇ ਉਸ ਅਗਨੀ ਵਿਚ ਖ਼ੁਰਾਕ ਦੇ ਕੇ ਸਾਡੀ ਰਖਿਆ ਕਰਦਾ ਹੈ । ਇਵੇਂ ਹੀ ਕਛੂਕੰਮੀ ਆਪ ਪਾਣੀ ਦੇ ਵਿਚ ਹੁੰਦੀ ਅਤੇ ਉਸ ਦੇ ਬੱਚੇ ਬਾਹਰ ਕਿਨਾਰੇ ਤੇ ਹੁੰਦੇ ਹਨ । ਨਾ ਉਨ੍ਹਾਂ ਨੂੰ ਮਾਤਾ ਦੇ ਖੰਭਾਂ ਦੀ ਰਖਿਆ ਹੁੰਦੀ ਹੈ, ਨਾ ਹੀ ਮਾਤਾ ਦਾ ਦੁੱਧ ਪ੍ਰਾਪਤ ਹੁੰਦਾ ਹੈ । ਇਹ ਗੱਲ ਵਿਚਾਰਨ ਵਾਲੀ ਹੈ ਕਿ ਪ੍ਰਭੂ ਉਨ੍ਹਾਂ ਦੀ ਪਾਲਣਾ ਕਰਦਾ ਹੈ । ਇਵੇਂ ਹੀ ਪੱਥਰ ਵਿਚ ਕੀੜਾ ਲੁਕ ਕੇ ਰਹਿੰਦਾ ਹੈ । ਉਸ ਨੂੰ ਬਾਹਰ ਨਿਕਲਣ ਦਾ ਕੋਈ ਰਸਤਾ ਵੀ ਨਹੀਂ ਹੁੰਦਾ ਕਿ ਉਹ ਖਾ ਪੀ ਸਕੇ । ਧੰਨਾ ਜੀ ਕਹਿੰਦੇ ਹਨ ਕਿ ਈਸ਼ਵਰ ਉਸ ਨੂੰ ਵੀ ਖ਼ੁਰਾਕ ਦਿੰਦਾ ਹੈ । ਇਸ ਲਈ ਹੇ ਜੀਵ ਡਰ ਜਾਂ ਚਿੰਤਾ ਦੀ ਲੋੜ ਨਹੀਂ, ਜੇ ਪ੍ਰਭੂ ਭਗਤੀ ਵੱਲ ਲੱਗ ਜਾਵੇਂ ਤਾਂ ਉਹ ਆਪੇ ਹੀ ਤੇਰੀ ਰੋਟੀ ਰੋਜ਼ੀ ਦਾ ਫ਼ਿਕਰ ਕਰਦਾ ਹੈ, ਭਾਵ ਸਭ ਤਰ੍ਹਾਂ ਦੀ ਪ੍ਰਤਿਪਾਲਣਾ ਕਰਦਾ ਹੈ ।

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ਰਹਾਉ ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮ ਹਮਾਰਾ ॥
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥[13]

ਧਨਾਸਰੀ ਰਾਗ ਵਿਚ ਜਿਥੇ ਬਾਕੀ ਭਗਤਾਂ (ਤ੍ਰਿਲੋਚਨ ਜੀ, ਸ੍ਰੀ ਸੈਣੁ, ਪੀਪਾ ਜੀ) ਦੇ ਆਰਤੀ ਵਾਲੇ ਸ਼ਬਦ ਹਨ, ਉਥੇ ਅੰਤ ਵਿਚ ਧੰਨਾ ਜੀ ਦਾ ਸ਼ਬਦ ਹੈ। ਇਸ ਵਿਚ ਭਗਤ ਜੀ ਨੇ ਆਪਣੀ ਪਾਤਰਤਾ ਦਸਕੇ ਦਾਲ, ਸੀਧਾ, ਘਿਓ ਖਾਣ ਵਾਲੀਆਂ ਚੀਜ਼ਾਂ ਮੰਗੀਆਂ ਹਨ। ਜੁੱਤੀ ਕੱਪੜਾ ਪਹਿਨਣ ਲਈ, ਸਤ ਵਾਰੀ ਪੈਲੀ ਵਾਹ ਕੇ ਬੀਜਿਆ ਅੰਨ, ਦੁੱਧ ਪੀਣ ਵਾਲੀ ਲਵੇਰੀ ਗਊ ਭੈਂਸ ਅਤੇ ਚੜ੍ਹਨ ਲਈ ਚੰਗੀ ਘੋੜੀ ਦੀ ਮੰਗ ਕੀਤੀ ਹੈ। ਮੋਹਣੀ ਗ੍ਰਹਿਣੀ ਦੀ ਵੀ ਜਾਹਨਾ ਕੀਤੀ ਹੈ। ਇਨ੍ਹਾਂ ਸਾਰੀਆਂ ਮੰਗਾਂ ਵਿਚੋਂ ਧੰਨਾ ਜੀ ਦਾ ਜੱਟ ਸੁਭਾਅ ਪ੍ਰਗਟ ਹੁੰਦਾ ਹੈ। ਆਪ ਮਹਿਸੂਸ ਕਰਦੇ ਹਨ ਕਿ ਜਦ ਪ੍ਰਭੂ ਦੀ ਭਗਤੀ ਕਰਨੀ ਹੈ, ਤਾਂ ਮੁੱਢਲੀਆਂ ਲੋੜਾਂ ਦੀ ਪੂਰਤੀ ਤਾਂ ਹੋਣੀ ਚਾਹੀਦੀ ਹੈ। ਧੰਨਾ ਜੀ ਦਾ ਇਹ ਵੀ ਵਿਸ਼ਵਾਸ ਹੈ ਕਿ ਪ੍ਰਭੂ 'ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ' ਹੈ। ਹੋਰ ਆਰਤੀਆਂ ਕਰਨ ਵਾਲੇ ਕੀ ਮੰਗ ਕਰਦੇ ਹਨ, ਇਸ ਨਾਲ ਆਪ ਦਾ ਕੋਈ ਵਾਸਤਾ ਨਹੀਂ। ਆਪ ਤਾਂ ਸਰੀਰ ਦੀ ਖ਼ੁਰਾਕ ਅਤੇ ਜੀਵਨ ਦੀਆਂ ਨਿੱਤ ਵਰਤੋਂ ਦੀਆਂ ਚੀਜ਼ਾਂ ਦੀ ਹੀ ਮੰਗ ਕਰਦੇ ਹਨ। ਇਸ ਵਿਚੋਂ ਧੰਨਾ ਜੀ ਦੀ ਸਾਦਗੀ ਅਤੇ ਨਿਰਛਲਤਾ ਝਲਕਦੀ ਹੈ :

ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥[14]

ਗਿਣਨਾਤਮਕ ਪੱਖੋਂ ਭਾਵੇਂ ਧੰਨਾ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਤਿੰਨ ਸ਼ਬਦ ਹੀ ਹਨ, ਪਰ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਅਤੇ ਜਗਿਆਸੂ ਜੀਵਾਂ ਲਈ ਪਰਮਾਰਥ ਦੇ ਰਸਤੇ ਦੀ ਸੇਧ ਦੇਣ ਪੱਖੋਂ ਇਨ੍ਹਾਂ ਸ਼ਬਦਾਂ ਦਾ ਬਹੁਤ ਵੱਡਾ ਯੋਗਦਾਨ ਹੈ। ਭਾਸ਼ਾਈ ਪੱਖੋਂ ਇਨ੍ਹਾਂ ਸ਼ਬਦਾਂ ਰਾਹੀਂ ਆਪ ਨੇ ਬਹੁਤ ਹੀ ਸਪਸ਼ਟ ਬਿਆਨੀ ਰਾਹੀਂ ਆਪਣੇ ਅਧਿਆਤਮਿਕ ਵਿਚਾਰ ਪ੍ਰਗਟ ਕੀਤੇ ਹਨ। ਬੋਲੀ ਭਾਵੇਂ ਜੱਟਕੀ ਹੈ, ਪਰ ਕਾਵਿਕ ਦ੍ਰਿਸ਼ਟਾਂਤਾਂ ਦੇ ਪੱਖੋਂ ਇਹ ਸ਼ਬਦ ਉਚੇਰੀ ਰੂਹਾਨੀਅਤ ਨੂੰ ਰੂਪਮਾਨ ਕਰਦੇ ਹਨ। ਇਵੇਂ ਬਾਕੀ ਭਗਤਾਂ ਵਾਂਗ ਆਪ ਜੀ ਦੀ ਬਾਣੀ ਗੁਰਮਤਿ ਦੇ ਜਗਿਆਸੂਆਂ ਨੂੰ ਸਪਸ਼ਟ ਸੇਧ ਦਿੰਦੀ ਹੈ ਅਤੇ ਆਪ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸਿਧਾਂਤਕ ਪੱਖੋਂ ਬਹੁਤ ਵੱਡਾ ਯੋਗਦਾਨ ਹੈ।

## ਹਵਾਲੇ ਅਤੇ ਟਿੱਪਣੀਆਂ

1. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 6 ਗੁਰੂ ਸਾਹਿਬਾਨ +15 ਭਗਤਾਂ +11 ਭੱਟਾਂ ਅਤੇ 4 ਗੁਰੂ ਘਰ ਦੇ ਨਿਕਟਵਰਤੀਆਂ ਦੀ ਬਾਣੀ ਦਰਜ ਹੈ।
2. ਕਾਨ੍ਹ ਸਿੰਘ ਨਾਭਾ (ਭਾਈ), 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਤੀਜੀ ਛਾਪ, 1974, ਪੰਨਾ-673.

3. "Man Arthur Macauliffe fixes A.D. 1415 as the year of Dhanna's birth."
(The Encyclopaedia of Sikhism, Punjabi University, Patiala, 1992, Vol. 1, Page-567)
ਵਿਸਤਾਰ ਲਈ ਵੇਖੋ : *'The Sikh Religion, Its Gurus, Sacred writings and Authors'*, Vol. VI.
4. ਗੁਰਦਿੱਤ ਸਿੰਘ (ਗਿਆਨੀ), *'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ'* (ਭਗਤ ਬਾਣੀ), ਸਾਹਿਤ ਪ੍ਰਕਾਸ਼ਨ ਚੰਡੀਗੜ੍ਹ, ਦੂਜੀ ਐਡੀਸ਼ਨ, 2000, ਪੰਨਾ-286.
5. ਗੁਰਦਾਸ ਜੀ (ਭਾਈ), ਵਾਰਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਦੂਜੀ ਛਾਪ, 1964, ਪੰਨਾ-108.
6. ਸੰਤ ਲਾਲ ਸਿੰਘ (ਨਿਰਮਲੇ), ਗੁਰ ਭਗਤ ਮਾਲਾ (ਵਾਰਤਕ ਸਟੀਕ), ਗੁਰਬਖਸ਼ ਪ੍ਰੈਸ, ਲਾਹੌਰ, 1914, ਪੰਨਾ-227-237.
7. 29 ਮਾਰਚ, 1973 ਨੂੰ ਗਿਆਨੀ ਗੁਰਦਿੱਤ ਸਿੰਘ ਜੀ ਭਗਤ ਧੰਨਾ ਜੀ ਦੇ ਪਿੰਡ ਧੁਆਨ (ਰਾਜਸਥਾਨ) ਗਏ ਸਨ ਅਤੇ ਦੌਰੇ ਦੇ ਅੱਖੀਂ ਦੇਖੇ ਤੱਥ ਉਨ੍ਹਾਂ ਨੇ ਆਪਣੀ ਪੁਸਤਕ *'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ'* ਵਿਚ ਬਿਆਨ ਕੀਤੇ ਹਨ, ਦੇਖੋ ਪੰਨਾ-286.
8. ਨਾਭਾ ਜੀ, ਭਗਤਮਾਲਾ, ਛਪਯ 31, ਹਵਾਲਾ *'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-60 ਅਤੇ 233.
9. ਪਰਚੀਆਂ ਸ੍ਰੀ ਤੀਨ ਭਗਤ, ਧਨਾਸਰੀ ਪੱਤਰਾ, ਹਵਾਲਾ ਉਹੀ, ਪੰਨਾ-268.
10. *ਸ੍ਰੀ ਗੁਰੂ ਗ੍ਰੰਥ ਸਾਹਿਬ*, ਬਿਲਾਵਲ ਮਹਲਾ ੪, ਪੰਨਾ-੮੩੫.
11. *ਉਹੀ*, ਆਸਾ ਮਹਲਾ ੪, ਪੰਨਾ-੪੮੭-੮੮.
12. *ਉਹੀ*, ਆਸਾ ਬਾਣੀ ਭਗਤ ਧੰਨੇ ਜੀ ਕੀ, ਪੰਨਾ-੪੮੭.
13. *ਉਹੀ*, ਪੰਨਾ-੪੮੮.
14. *ਉਹੀ*, ਧਨਾਸਰੀ ਬਾਣੀ ਭਗਤਾਂ ਕੀ, ਪੰਨਾ-੬੯੫.

# ਬਾਬਾ ਫ਼ਰੀਦ : ਜੀਵਨ ਤੇ ਬਾਣੀ ਰਚਨਾ

ਡਾ. ਗੁਰਦੇਵ ਸਿੰਘ

*ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਪਾਠ-ਸਾਮਗ੍ਰੀ ਨੂੰ ਜਿਨ੍ਹਾਂ ਮਹਾ ਪੁਰਸ਼ਾਂ ਨੇ ਭਰਪੂਰ ਕਰਨ ਵਿਚ ਆਪਣਾ ਯੋਗਦਾਨ ਦਿੱਤਾ ਹੈ, ਉਨ੍ਹਾਂ ਵਿਚ ਸਰਬ ਪ੍ਰਥਮ ਸਿੱਖ ਗੁਰੂ ਸਾਹਿਬਾਨ[1] ਹਨ, ਭਗਤ-ਜਨ[2] ਹਨ ਤੇ ਭੱਟ ਕਵੀ[3] ਹਨ। ਬਾਬਾ ਫ਼ਰੀਦ ਨੂੰ ਸਿੱਖ-ਜਗਤ ਵਿਚ ਇਕ ਬਾਣੀਕਾਰ ਵਜੋਂ ਭਗਤ-ਕਵੀਆਂ ਦੀ ਕੋਟੀ ਵਿਚ ਸ਼ੁਮਾਰ ਕੀਤਾ ਜਾਂਦਾ ਰਿਹਾ ਹੈ, ਪਰ ਉਹ ਇਸਲਾਮੀ ਤੇ ਸੈਮਿਟਿਕ ਦੁਨੀਆ ਵਿਚ ਇਕ ਸੂਫ਼ੀ ਸ਼ਾਇਰ ਦੇ ਤੌਰ ਉੱਤੇ ਵਧੇਰੇ ਪਛਾਣੇ ਜਾਂਦੇ ਹਨ। ਇਸ ਅਧਿਐਨ ਵਿਚ ਇਸ ਸੂਫ਼ੀ-ਕਵੀ ਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਵੀ ਵਜੋਂ ਦਿੱਤੇ ਯੋਗਦਾਨ ਨੂੰ ਦ੍ਰਿਸ਼ਟੀਗੋਚਰ ਕੀਤਾ ਜਾਵੇਗਾ।

ਇਸ ਤੋਂ ਪਹਿਲਾਂ ਕਿ ਅਸੀਂ ਇਸ ਕਵੀਵਰ ਦੇ ਕਾਵਿ ਦੀ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਸ਼ਮੂਲੀਅਤ ਦੀ ਗੱਲ ਛਹੀਏ, ਉਸ ਦੇ ਰੂਹਾਨੀ ਕਿਰਦਾਰ ਬਾਰੇ ਜਾਣ ਲੈਣਾ ਉਚਿਤ ਹੋਵੇਗਾ। ਹਜ਼ਰਤ ਸ਼ੇਖ਼ ਮੁਹੰਮਦ ਅਕਰਮ ਕ਼ੁਦੂਸੀ ਨੇ ਆਪ ਬਾਰੇ ਫ਼ਰਮਾਇਆ ਹੈ :

'ਹਜ਼ਰਤ ਸ਼ੇਖ਼ ਫ਼ਰੀਦਉੱਦੀਨ ਮਸਊਦ ਗੰਜਿ ਸ਼ਕਰ……ਤਰੀਕਿ ਤਸੱਵੁਫ਼ ਮੇਂ ਸ਼ਾਨਿ ਅਜ਼ੀਮ ਰਖਤੇ ਥੇ। ਆਪ ਕੇ ਕਮਾਲਿ ਇਸ਼ਕ, ਮਹਿਬੂਬੀਅਤ ਔਰ ਵਜਦਾਨ ਪਰ ਤਮਾਮ ਮਸਾਇਖ਼ਿ ਅਜ਼ਾਮ ਮੁਤਫ਼ਿਕ ਹੈਂ। ਰਯਾਜ਼ਤ-ਓ-ਮਜਾਹਦਾਤ, ਤਰਕ, ਤਜਰੀਦ ਔਰ ਫ਼ਕਰ-ਓ-ਸ਼ੌਕ਼ ਮੇਂ ਜੋ ਮੁਕ਼ਾਮ ਆਪ ਕੋ ਹਾਸਿਲ ਥਾ ਬਹੁਤ ਕਮ ਕਿਸੀ ਕੋ ਮੁਯੱਸਰ ਥਾ।'[4] (ਅਰਥਾਤ : ਹਜ਼ਰਤ ਸ਼ੇਖ਼ ਫ਼ਰੀਦੁੱਦੀਨ ਮਸਊਦ ਗੰਜਿ ਸ਼ਕਰ……ਰਹੱਸਯਾਨੁਭੂਤੀ ਤੇ ਤਰੀਕ਼ਤ ਵਿਚ ਅਪਾਰ ਸ਼ੋਭਾ ਦੇ ਮਾਲਿਕ ਸਨ। ਆਪ ਦੇ ਇਸ਼ਕ ਦੀ ਚਰਮਸੀਮਾ, ਪ੍ਰਿਅਤਾ ਤੇ ਮਸਤੀ ਬਾਰੇ ਸਾਰੇ ਮਹਾਨ ਸੂਫ਼ੀ ਸ਼ੇਖ਼ ਇਹੀ ਰਾਇ ਰਖਦੇ ਹਨ। ਅਭਿਆਸ ਤੇ ਤਪ, ਤਿਆਗ, ਗੋਸ਼ਾਨਸ਼ੀਨੀ, ਇਕੱਲੇ ਰਹਿਣ, ਫ਼ਕੀਰੀ ਤੇ ਭਗਤੀ-ਭਾਵ ਵਿਚ ਜੋ ਸਥਾਨ ਆਪ ਨੂੰ ਪ੍ਰਾਪਤ ਸੀ ਬਹੁਤ ਘੱਟ ਲੋਕਾਂ ਦੇ ਹਿੱਸੇ ਆਇਆ ਹੈ।

ਲੋਕਾਂ ਨੂੰ ਆਪ ਪ੍ਰਤਿ ਏਨਾ ਲਗਾਓ ਸੀ ਕਿ ਪਿਆਰ ਵਿਚ ਆ ਕੇ ਉਨ੍ਹਾਂ ਦੇ, ਲੋਕਾਂ ਨੇ, ਕਈ ਨਾਂ ਰੱਖੇ ਸਨ। ਕੁਝ ਕੁ ਉਦਾਹਰਣ ਵਜੋਂ ਦਿੱਤੇ ਜਾ ਸਕਦੇ ਹਨ ਜਿਵੇਂ : ਸ਼ੇਖ਼, ਖ਼ਵਾਜਾ, ਮਖ਼ਦੂਮ, ਬਾਬਾ, ਹਾਜੀ, ਦਰਵੇਸ਼, ਕਾਮਿਲ, ਆਬਿਦ, ਆਲਿਮ, ਸਾਦਿਕ਼, ਸਾਬਿਰ, ਆਰਿਫ਼, ਕ਼ੁਤਬ, ਗੰਜਿ ਸ਼ਕਰ, ਸ਼ਕਰਬਾਰ, ਹਬੀਬ, ਆਦਿਕ ਆਦਿਕ।

ਖ਼ਵਾਜਾ ਕ਼ੁਤਬੁੱਦੀਨ ਬ਼ਖਤਿਆਰ ਕਾਕੀ ਦੇ ਆਪ ਸ਼ਿਸ਼ ਜਾਂ ਮੁਰੀਦ ਵੀ ਸਨ ਤੇ ਗੱਦੀ ਦੇ ਵਾਰਿਸ ਵੀ, ਆਪ ਨੇ ਆਪਣੇ ਵੇਲੇ ਦੇ ਮਹਾਨ ਸ਼ੇਖ਼ਾਂ, ਦਰਵੇਸ਼ਾਂ, ਪੀਰਾਂ ਤੇ ਸੈਮਿਟਿਕ ਚਿੰਤਕਾਂ ਨਾਲ ਮੁਲਾਕ਼ਾਤਾਂ ਕੀਤੀਆਂ। ਸ਼ੇਖ਼ ਸ਼ਹਾਬੁੱਦੀਨ ਸੁਹਰਵਰਦੀ, ਸ਼ੇਖ਼ ਅਜਲ ਸ਼ੀਰਾਜ਼ੀ, ਸ਼ੇਖ਼ ਸੈਫ਼ੁੱਦੀਨ ਬਾਖ਼ਰਜ਼ੀ, ਬਹਾਉੱਦੀਨ ਜ਼ਕਰੀਆ ਮੁਲਤਾਨੀ ਆਦਿ ਇਨ੍ਹਾਂ ਵਿਚੋਂ ਕੁਝ ਨਾਂ ਹਨ।

ਆਪ ਦੀ ਦਰਵੇਸ਼ੀ ਦੇ ਫ਼ਲਸਰੂਪ ਲੋਕਾਂ ਦੇ ਦਿਲਾਂ ਵਿਚ ਇਕ ਮਾਨਤਾ ਘਰ ਕਰ ਗਈ ਸੀ ਕਿ :

ਸੰਗ ਦਰ ਦਸਤਿ ਤੋ, ਗੁਹਰ ਗਰਦਦ।
ਜ਼ਹਰ ਦਰ ਕਾਮਿ ਤੋ, ਸ਼ਕਰ ਗਰਦਦ।

(ਅਰਥਾਤ : ਆਪ ਦੇ ਸੰਪਰਕ ਵਿਚ ਜਾਂ ਹੱਥ ਵਿਚ ਆਇਆ ਹਰ ਪੱਥਰ ਇਕ ਬੇਸ਼ਕੀਮਤੀ ਹੀਰਾ ਬਣ ਜਾਂਦਾ ਸੀ ਤੇ ਆਪ ਦੇ ਮੂੰਹ ਦੇ ਸੰਪਰਕ ਵਿਚ ਆ ਕੇ ਹਰ ਜ਼ਹਿਰ ਮਿਸ਼ਰੀਉਂ ਮਿੱਠੀ ਖੰਡ ਬਣ ਜਾਂਦੀ ਸੀ)।

ਕਰਾਮਾਤਾਂ ਭਾਲਣ ਵਾਲੇ ਇਹ ਪੜ੍ਹ ਕੇ ਆਪ ਨੂੰ ਇਕ ਮਹਾਨ ਕਰਾਮਾਤੀ ਦੱਸਣ ਦੀ ਕੋਸ਼ਿਸ਼ ਕਰਨਗੇ, ਪਰ ਦਰਅਸਲ ਆਪ ਦੇ ਸੰਪਰਕ ਵਿਚ ਆ ਕੇ ਮੂੜ੍ਹ-ਮੱਤਿ ਜਾਂ ਪੱਥਰ-ਦਿਲ ਵੀ ਪਰਿਵਰਤਿਤ ਹੋ ਕੇ ਬਹੁਮੁੱਲੇ ਮਾਣਕ ਮੋਤੀ ਬਣ ਜਾਂਦੇ ਸਨ ਤੇ ਆਪ ਹਰ ਕੌੜੇ ਵਿਵਹਾਰ ਦਾ ਪ੍ਰਤਿ-ਉੱਤਰ ਮਧੁਰਬੈਨ ਹੋ ਕੇ ਦਿੰਦੇ ਹਨ। ਨਿਜ਼ਾਮੁੱਦੀਨ ਔਲੀਆ ਆਪ ਦੇ ਸੰਪਰਕ ਵਿਚ ਜਿਵੇਂ ਆ ਕੇ ਚਮਕੇ ਸਨ।

ਅਕਸਰ ਫ਼ਾਕਾਕਸ਼ੀ ਕਰਦੇ ਜਾਂ ਰੋਜ਼ਾ ਰਖਦੇ, ਫ਼ਕਰ ਉੱਤੇ ਆਪ ਨੂੰ ਹਜ਼ਰਤ ਮੁਹੰਮਦ ਵਾਂਗ ਫ਼ਖ਼ਰ ਸੀ। ਜਿਸ ਮਹਾਪੁਰਸ਼ ਨੇ ਆਪਣੇ ਆਪ ਨੂੰ ਇਸ ਹੱਦ ਤਕ ਸਾਧਿਆ ਹੋਵੇ ਕਿ ਨਾ ਤਾਂ ਗਿਆਸੁੱਦੀਨ ਬਲਬਨ (ਆਪ ਦੇ ਸਹੁਰਾ ਸਾਹਿਬ) ਦੇ ਰਾਜ ਦੀ ਆਪ ਨੂੰ ਇੱਛਾ ਸੀ ਤੇ ਨਾ ਹੀ ਆਪਣੇ ਸ਼ਾਹੀ ਖ਼ਾਨਦਾਨ (ਆਪ ਫ਼ਰਖ਼ ਸ਼ਾਹ ਬਾਦਸ਼ਾਹ ਕਾਬੁਲ ਦੇ ਖ਼ਾਨਦਾਨ ਵਿਚੋਂ ਸਨ) ਦਾ ਕਦੇ ਉਨ੍ਹਾਂ ਨੇ ਮਾਣ ਕੀਤਾ। ਗੁਰੂ ਅਰਜਨ ਦੇਵ ਪਾਤਸ਼ਾਹ ਦੇ ਸਨਮੁੱਖ ਇਹ ਸਾਰਾ ਕੁਝ ਹੋਵੇਗਾ, ਜਦੋਂ ਆਪ ਦੀ ਬਾਣੀ ਨੂੰ ਉਨ੍ਹਾਂ ਆਦਿ ਗ੍ਰੰਥ ਵਿਚ ਮਸੂਲੀਅਤ ਬਖ਼ਸ਼ਣਾ ਪ੍ਰਵਾਨ ਕੀਤਾ ਹੋਵੇਗਾ।

*ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਆਪ ਦੀ ਬਾਣੀ ਦੋ ਰੂਪਾਂ ਵਿਚ ਮਿਲਦੀ ਹੈ :

* ਸ਼ਬਦ ਜੋ ਗਿਣਤੀ ਵਿਚ ਚਾਰ ਹਨ-ਦੋ ਰਾਗ ਆਸਾ ਵਿਚ ਅਤੇ ਦੋ ਹੀ ਰਾਗ ਸੂਹੀ ਵਿਚ।
* ਸ਼ਬਦਾਂ ਤੋਂ ਇਲਾਵਾ ਆਪ ਦੇ ਇਕ ਸੌ ਬਾਰਾਂ ਸਲੋਕ ਹਨ ਤੇ ਇਨ੍ਹਾਂ ਸਲੋਕਾਂ ਦੇ ਕਈ ਥਾਵਾਂ ਉੱਤੇ ਕੁਝ ਸਲੋਕ (ਅਠਾਰਾਂ) ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਦੇ ਹਨ, ਜਿਨ੍ਹਾਂ ਨੂੰ ਕਈਆਂ ਨੇ ਫ਼ਰੀਦ ਦੇ ਸਲੋਕਾਂ ਦੀ 'ਟਿੱਪਣੀ' ਕਿਹਾ, ਪਰ ਇਨ੍ਹਾਂ ਗੁਰੂ ਸਾਹਿਬਾਨ ਦੁਆਰਾ ਰਚਿਤ ਸਲੋਕਾਂ ਨੂੰ ਬਾਬਾ ਫ਼ਰੀਦ ਦੇ ਸਲੋਕਾਂ ਦੇ ਪੂਰਕ ਕਿਹਾ ਜਾ ਸਕਦਾ ਹੈ।

ਇਨ੍ਹਾਂ ਦੋਹਾਂ ਪ੍ਰਕਾਰ ਦੀਆਂ ਰਚਨਾਵਾਂ ਬਾਰੇ ਸੰਖੇਪ ਜਾਣਕਾਰੀ ਪ੍ਰਸਤੁਤ ਕਰਨਾ ਅਨੁਚਿਤ ਨਹੀਂ ਹੋਵੇਗਾ। ਪਹਿਲਾਂ ਸ਼ਬਦਾਂ ਬਾਰੇ ਗੱਲ ਛੁਹੰਦੇ ਹਾਂ। ਸ਼ਬਦ ਇਹ ਹਨ :

**ਆਸਾ ਸੇਖ ਫਰੀਦ ਜੀਉ ਕੀ ਬਾਣੀ**

ਇਸ ਬਾਣੀ ਵਿਚਲਾ ਪਹਿਲਾ ਸ਼ਬਦ, *ਦਿਲਹੁ ਮੁਹਬਤਿ........ਸੇਖ ਫਰੀਦੇ ਖੈਰੁ ਦੀਜੈ ਬੰਦਗੀ ।4।* ਹੈ, ਜਿਸ ਵਿਚ ਅਨੇਕ ਤਸੱਵਫ਼ੀ ਵਿਸ਼ਿਆਂ ਦਾ ਨਿਭਾਉ ਕੀਤਾ ਗਿਆ ਹੈ, ਜਿਵੇਂ ਇਸ਼ਕ (ਜੋ ਹਿਰਦੇ ਦੀਆਂ ਡੂੰਘਾਈਆਂ ਵਿੱਚੋਂ ਪੈਦਾ ਹੋ ਕੇ ਸੂਫ਼ੀ ਦੇ ਅੰਗ ਅੰਗ ਨੂੰ ਮਹਿਕਾਉਣ ਦੀ ਸਮਰੱਥਾ ਰੱਖਦਾ ਹੈ) ਜੇ ਸੱਚਾ ਹੈ ਤਾਂ ਰੱਬ ਦਾ ਦੀਦਾਰ ਕਰਵਾ ਸਕਦਾ ਹੈ, ਤੇ, ਜੇ ਗੱਲਾਂ ਦਾ ਹੀ ਮਜ਼ਮੂਨ ਹੈ, ਤਾਂ ਸੂਫ਼ੀ ਨੂੰ ਕੱਚਾ ਕੋਰਾ ਰੱਖਦਾ ਹੈ। ਦੂਜਾ ਵਿਸ਼ਾ ਉਨ੍ਹਾਂ ਸੂਫ਼ੀਆਂ ਦੀ ਦਰਵੇਸ਼ੀ ਹੈ, ਜਿਨ੍ਹਾਂ ਦੀ ਮਰਜ਼ੀ ਰੱਬੀ ਰਜ਼ਾ ਦੇ ਤਹਿਤ ਚਲਦੀ ਹੈ। ਇਹ ਦਰਵੇਸ਼ ਅਤਿ ਲੋਕ-ਪ੍ਰਿਆ ਹੀ ਇਸ ਕਰਕੇ ਹੁੰਦੇ ਹਨ ਕਿਉਂਕਿ ਇਨ੍ਹਾਂ ਨੇ ਆਪਣੇ ਸੁੱਚੇ ਕਿਰਦਾਰ ਨਾਲ ਆਪਣੇ ਮਾਲਿਕ ਨੂੰ ਤਾਂ ਰਝਾਅ ਹੀ ਲਿਆ ਹੁੰਦਾ ਹੈ ਤੇ ਨਾਲੋ ਨਾਲ ਆਪਣੀ ਜਨਨੀ ਨੂੰ ਵੀ ਧੰਨਤਾ ਦੇ ਯੋਗ ਬਣਾ ਦਿੱਤਾ ਹੁੰਦਾ ਹੈ। ਬੰਦਗੀ ਤੀਜਾ ਮਸਲਾ ਹੈ। ਬੰਦਗੀ,-ਜਿਸ ਵਿਚ ਭਜਨ, ਸਿਮਰਨ ਤੇ ਧਿਆਨ ਤਿੰਨੇ ਆ ਜਾਂਦੇ ਹਨ-ਉਹੀ ਦਰਵੇਸ਼ ਕਰ ਸਕਦਾ ਹੈ, ਜੋ ਰੱਬੀ ਪਨਾਹ ਵਿਚ ਆ ਕੇ ਬਖ਼ਸ਼ਿਆ ਗਿਆ ਹੁੰਦਾ ਹੈ।

ਦੂਜਾ ਸ਼ਬਦ ਇਸੇ ਰਾਗ ਦਾ ਹੈ; *ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ......ਉਲਾਮੇ ਜੀਅ ਸਹੇ।* ਇਸ ਸ਼ਬਦ ਦਾ ਪ੍ਰਧਾਨ ਸੁਰ ਕ਼ਬਰ ਤੇ ਮੌਤ ਦੀ ਹਕੀਕਤ ਨਾਲ ਸਰੋਕਾਰ ਰਖਦਾ ਹੈ। ਦੁਨੀਆ ਦੀ ਨਾਸਬਾਤੀ (ਅਸਾਰਤਾ), ਸਤਿ, ਧਰਮ, ਗੁਰੂ-ਭਗਤੀ, ਕ਼ਬਰ ਦੇ ਅਜ਼ਾਬ ਆਦਿ ਅਨੇਕ ਇਸੇ ਪ੍ਰਧਾਨ ਸੁਰ ਦੇ ਭਿੰਨ-ਭਿੰਨ ਰੂਪ ਮਾਤਰ ਹਨ।

*ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ* ਵਿਚ ਵੀ ਦੋ ਸ਼ਬਦ ਹਨ। ਪਹਿਲਾ ਸ਼ਬਦ ਹੈ *ਤਪਿ ਤਪਿ ਲੁਹਿ*

*ਲਹਿ......ਸ਼ੇਖ ਫਰੀਦਾ ਪੰਥੁ ਸਮਾਰਿ ਸਵੇਰਾ* । ੪ । ੧ । ਇਸ ਸ਼ਬਦ ਵਿਚ ਰੂਹ ਦੇ ਕਲੇਸ਼-ਗ੍ਰਸਤ ਹੋਣ ਦੀ ਤ੍ਰਾਸਦੀ ਹੈ । ਬਾਵਰੀ ਰੂਹ ਸਰੀਰ ਦੇ ਆਖੇ ਲੱਗ ਕੇ ਕਈ ਦੋਸ਼ ਕਰ ਬੈਠੀ, ਜਿਸ ਨਾਲ ਉਸ ਦਾ ਪ੍ਰਿਤਮ ਰੱਬ ਨਾਰਾਜ਼ ਹੋ ਗਿਆ । ਰੂਹ ਨੂੰ ਭਰ ਜੋਬਨ ਵਿਚ ਪਛਤਾਉਣਾ ਪੈ ਰਿਹਾ ਹੈ । ਹਿਜਰਜ਼ਦਗੀ (ਬਿਰਹਾ) ਦਾ ਇਹ ਆਲਮ ਹੈ ਕਿ ਇਸ ਦੀ ਅਗਨ ਵਿਚ ਇਹ ਝੁਲਸਦੀ ਜਾ ਰਹੀ ਹੈ । ਖੰਡੇ ਦੀ ਤਿੱਖੀ ਧਾਰ ਵਾਂਗ ਇਸ ਦਾ ਮਾਰਗ ਅਤਿ ਦੁਸਵਾਰ ਤੇ ਦੁਰਗਮ ਹੋ ਗਿਆ ਹੈ, ਜਿਸ ਉੱਤੇ ਇਸ ਨੂੰ ਤੁਰਨਾ ਪੈ ਰਿਹਾ ਹੈ ।

ਇਸੇ ਰਾਗ ਦਾ ਦੂਜਾ ਸ਼ਬਦ ਹੈ *ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ........ਅਹਿ ਤਨ ਢੇਰੀ ਥੀਸੀ*, ਜਿਸ ਵਿਚ ਸਮੇਂ ਦੀ ਕਦਰ ਪਛਾਣਨ, ਸੰਸਾਰ ਦੀ ਅਸਾਰਤਾ, ਰੂਹ ਦਾ ਰੱਬ ਤੋਂ ਵਿਛੋੜਾ ਤੇ ਮੌਤ ਆਦਿ ਅਨੇਕ ਸੂਫ਼ੀ ਮਸਲਿਆਂ ਦਾ ਹੱਲ ਤਲਾਸ਼ਣ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਸ਼ਬਦ ਵਿਚ ਸੂਫ਼ੀ-ਰਮਜ਼ਾਂ ਕਈ ਥਾਵਾਂ ਉੱਤੇ ਅਤਿ ਰਹੱਸਪੂਰਨ ਸਨ, ਜਿਸ ਕਰਕੇ ਇਸ ਸ਼ਬਦ ਦੇ ਨਾਲ ਗੁਰੂ ਨਾਨਕ ਦੇਵ ਦਾ ਇਹ ਸ਼ਬਦ ਇਕ ਪੂਰਕ ਜਾਂ ਸਪਲੀਮੈਂਟ ਵਜੋਂ ਸੁਸ਼ੋਭਤ ਹੈ । ਰਮਜ਼ਾਂ ਤੇ ਗੁਰੂ-ਬਚਨ ਨਾਲੋ ਨਾਲ ਦਿੰਦੇ ਹਾਂ :

ਫਰੀਦ : ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ।
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ । ੧ ।
ਮਹਲਾ ੧ : ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ।
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ । ੧ ।
ਫਰੀਦ : ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ । ੧ ।
ਮਹਲਾ ੧ : ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ । ੧ ।
ਫਰੀਦ : ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ।
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ । ੨ ।
ਮਹਲਾ ੧ : ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ।
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ । ੨ ।
ਫਰੀਦ : ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ,
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ । ੩ ।
ਮਹਲਾ ੧ : ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ।
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ । ੫ ।[9]

ਗੁਰੂ ਸਾਹਿਬਾਨ ਨੇ, ਸਲੋਕਾਂ ਵਿਚ ਵੀ ਅਜਿਹੇ ਪੂਰਕ ਸਲੋਕ ਬਾਬਾ ਫਰੀਦ ਦੇ ਸਲੋਕਾਂ ਦੇ ਐਨ ਨਾਲ ਦਿੱਤੇ ਹਨ, ਜਿਨ੍ਹਾਂ ਬਾਰੇ ਅੱਗੇ ਵਿਚਾਰ ਕਰਾਂਗੇ । ਇਥੇ ਇਨ੍ਹਾਂ ਸ਼ਬਦਾਂ ਦੇ ਪ੍ਰਧਾਨ ਸੁਰਾਂ ਨੂੰ ਬਾਣੀ ਦੇ ਐਨ ਅਨਕੂਲ ਦੱਸਣ ਲਈ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਬਾਣੀ ਵਿਚੋਂ ਅਨੇਕ ਹਵਾਲੇ ਮਿਲ ਜਾਂਦੇ ਹਨ । ਬਾਬਾ ਫਰੀਦ ਨੇ, ਜਿਵੇਂ ਦਿਲੀ ਮੁਹੱਬਤ ਜਾਂ ਸਚੇ ਪ੍ਰੇਮ ਦੀ ਗੱਲ ਕੀਤੀ ਹੈ । *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਵੀ ਪ੍ਰੇਮ ਨੂੰ ਪ੍ਰਭੂ-ਚਰਨਾਂ ਤਕ ਲੈ ਜਾਣ ਦੇ ਸਮਰੱਥ ਦੱਸਿਆ ਹੈ । ਮੁੱਕਦੀ ਗੱਲ ਇਹ ਕਿ ਬਾਬਾ ਫਰੀਦ ਦੁਆਰਾ ਰਚਿਤ ਸ਼ਬਦਾਂ ਦੇ ਸਾਰੇ ਪ੍ਰਧਾਨ ਸੁਰ ਲਗਭਗ ਉਸੇ ਰੂਪ ਵਿਚ ਜਾਂ ਥੋੜ੍ਹੇ-ਬਹੁਤ ਪਰਿਵਰਤਿਤ ਰੂਪ ਵਿਚ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਵੀ ਉਪਲਬਧ ਹਨ । ਇਹੀ ਕਾਰਨ ਹੈ ਕਿ ਫਰੀਦ-ਬਾਣੀ ਗੁਰਬਾਣੀ ਦਾ ਅਨਿੱਖੜ ਅੰਗ ਬਣੀ ਹੈ ।

ਹੁਣ ਕੁਝ ਵਿਚਾਰ ਫਰੀਦ ਦੁਆਰਾ ਰਚਿਤ ਸਲੋਕਾਂ ਬਾਰੇ ਕਰਦੇ ਹਾਂ । ਸਲੋਕ ਫਰੀਦ ਕੇ ਸਿਰਲੇਖ ਥੱਲੇ ਜੋ ਸਲੋਕ ਮਿਲਦੇ ਹਨ, ਉਨ੍ਹਾਂ ਦੀ ਗਿਣਤੀ ਇਸ ਪ੍ਰਕਾਰ ਹੈ :

ਫਰੀਦ : 112 ਸਲੋਕ
ਮਹਲਾ 1 : 4 ਸਲੋਕ

ਮਹਲਾ 3 : 5 ਸਲੋਕ

ਮਹਲਾ 4 : 1 ਸਲੋਕ

ਮਹਲਾ 5 : 8 ਸਲੋਕ

ਕੁੱਲ : (112+18)=130 ਸਲੋਕ

ਹੁਣ ਦੇਖਦੇ ਹਾਂ ਕਿ ਫਰੀਦ ਦੇ ਸਲੋਕਾਂ ਤੇ ਗੁਰੂ ਸਾਹਿਬਾਨ ਦੇ ਸਲੋਕਾਂ ਦਾ ਪਰਸਪਰ ਸੰਬੰਧ ਕਿਵੇਂ ਸਥਾਪਿਤ ਹੁੰਦਾ ਹੈ : ਸਹੁਰਾ-ਘਰ ਤੇ ਪੇਕਾ-ਘਰ ਕ੍ਰਮਵਾਰ ਪਰਲੋਕ ਜਾਂ ਅਗਲਾ ਸੰਸਾਰ ਹੈ (ਜਿੱਥੇ ਰੂਹ ਨੇ ਸਰੀਰ ਛੱਡ ਕੇ ਜਾਣਾ ਹੈ) ਅਤੇ ਇਹ ਲੌਕਿਕ ਸੰਸਾਰ ਹੈ (ਜਿੱਥੇ ਰੂਹ ਨੇ ਸਰੀਰ ਵਿਚ ਰਹਿਣਾ ਹੈ)। ਜਿਸ ਰੂਹ ਨੂੰ ਨਾ ਪਰਲੋਕ ਝਲਦਾ ਹੋਵੇ ਤੇ ਨਾ ਇਹ ਲੋਕ, ਉਸ ਨੂੰ ਉਸ ਦਾ ਪਤੀ ਵੀ ਸਿੱਧੇ-ਮੂੰਹ ਨਾ ਬੁਲਾ ਰਿਹਾ ਹੋਵੇ, ਤਾਂ ਅਜਿਹੀ ਰੂਹ ਨੂੰ ਸੁਹਾਗਣ-ਭਾਗਣ ਕੌਣ ਕਹੇਗਾ ! ਫਰੀਦ ਦੀ ਇਸ ਰਹੱਸਪੂਰਨ ਰਮਜ਼ (ਸਲੋਕ ਕ੍ਰਮਾਂਕ 31) ਨੂੰ ਖੋਲ੍ਹਦਿਆਂ ਗੁਰੂ ਨਾਨਕ ਦੇਵ ਫ਼ਰਮਾਉਂਦੇ ਹਨ :

ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ।

ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ । 32 ।[10]

ਇਸੇ ਪ੍ਰਕਾਰ ਫਰੀਦ ਦੇ ਸਲੋਕ ਕ੍ਰਮਾਂਕ 12 ਵਿਚ ਕਿਹਾ ਗਿਆ ਹੈ ਕਿ ਜਿਨ੍ਹਾਂ ਨੇ ਕਾਲੇ ਕੇਸਾਂ ਵੇਲੇ ਅਰਥਾਤ ਜਵਾਨੀ ਵਿਚ ਹਰਿ-ਰਸ ਨਹੀਂ ਮਾਣਿਆਂ ਉਨ੍ਹਾਂ ਨੇ ਬੁਢਾਪੇ ਵਿਚ ਕੀ ਮਾਣਨਾ ਹੈ! ਸਾਈਂ ਸੰਗ ਇਸ਼ਕ ਕਰਨ ਵਾਲਿਆਂ ਦਾ ਇਸ਼ਕ ਬੁੱਢਾ ਨਹੀਂ ਹੁੰਦਾ, ਸਰੀਰ ਭਾਵੇਂ ਬੁੱਢਾ ਹੋ ਜਾਵੇ। ਇਸ ਦੇ ਉੱਤਰ ਵਿਚ ਗੁਰੂ ਅਮਰਦਾਸ ਫ਼ਰਮਾ ਰਹੇ ਹਨ :

ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ।

ਆਪਣਾ ਲਾਇਆ ਪਿਰਮੁ ਨਾ ਲਗਈ ਜੇ ਲੋਚੈ ਸਭੁ ਕੋਇ ।

ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ । 13 ।[11]

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ-ਸਾਹਿਬਾਨ ਦੁਆਰਾ ਜਿੰਨੇ ਸਲੋਕ ਬਾਬਾ ਫ਼ਰੀਦ ਦੇ ਸਲੋਕਾਂ ਨਾਲ ਆਏ ਹਨ, ਉਹ ਤਾਂ ਕਿਸੇ ਰਹੱਸਮਈ ਰਮਜ਼ ਨੂੰ ਸਮਝਾਉਣ ਹਿਤ ਹਨ ਜਾਂ ਕਿਸੇ ਤਸੱਵੁਫ਼ੀ ਹਜਬ (ਰਹੱਸਪੂਰਨ ਪਰਦੇ) ਨੂੰ ਚੁੱਕ ਕੇ ਇਸ ਦੇ ਹੇਠ ਲੁਕੇ ਸੱਚ ਦੇ ਪ੍ਰਤੱਖਣ ਹਿਤ ਹਨ। ਸਾਡੀ, ਪ੍ਰੋਫ਼ੈਸਰ ਸਾਹਿਬ ਸਿੰਘ ਨਾਲ, ਪੂਰਨ ਤੌਰ 'ਤੇ ਸਹਿਮਤੀ ਹੈ, ਜਦ ਆਪ ਨੇ ਲਿਖਿਆ ਸੀ ਕਿ 'ਅਸਲ ਗੱਲ ਇਹ ਹੈ ਕਿ ਫ਼ਰੀਦ ਜੀ ਦੇ ਸਲੋਕਾਂ ਵਿਚ ਕਿਤੇ ਭੀ ਗੁਰਮਤਿ ਤੋਂ ਵਿਰੋਧਤਾ ਨਹੀਂ, ਜਿਸ ਨੂੰ ਸਤਿਗੁਰੂ ਨੇ ਅਗਲੇ ਸਲੋਕ ਵਿਚ ਠੀਕ ਕਰ ਦਿੱਤਾ ਹੋਵੇ। ਹਾਂ, ਜਿੱਥੇ ਕਿਤੇ ਫ਼ਰੀਦ ਜੀ ਨੇ ਕੋਈ ਖ਼ਿਆਲ ਇਸ਼ਾਰੇ ਮਾਤਰ ਦੱਸਿਆ ਹੈ ਤੇ ਭੁਲੇਖਾ ਪੈਣ ਦੀ ਸੰਭਾਵਨਾ ਹੋ ਸਕਦੀ ਹੈ, ਸਤਿਗੁਰੂ ਜੀ ਨੇ ਉਸ ਨੂੰ ਵਧੀਕ ਖੋਲ੍ਹ ਦਿੱਤਾ ਹੈ।'[12]

ਇਕ ਆਧੁਨਿਕ ਕਵੀ-ਆਤਮਾ ਨੇ ਬਾਬਾ ਫਰੀਦ ਦੇ ਖ਼ੁਦਾਈ-ਇਸ਼ਕ ਵਿਚ ਰੰਗੀਜ ਕੇ, ਫ਼ਰੀਦ ਬਾਰੇ ਜੋ ਮਨੋਭਾਵ ਪ੍ਰਗਟਾਏ ਹਨ, ਉਹ ਫ਼ਰੀਦ ਦੇ ਇਸ਼ਕ ਦੀ ਕੈਫ਼ੀਅਤ ਨੂੰ ਹੀ ਨਹੀਂ ਦੱਸਦੇ, ਬਲਕਿ ਸਿੱਧ ਵੀ ਕਰਦੇ ਹਨ ਕਿ ਗੁਰੂ-ਪਿਆਰੇ ਦੀ ਬਾਣੀ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਸਮੂਲੀਅਤ-ਪ੍ਰਾਪਤੀ ਦੇ ਨਾ ਕੇਵਲ ਐਨ ਅਨੁਕੂਲ ਸੀ, ਬਲਕਿ ਅਜਿਹੀਆਂ ਅਧਿਆਤਮਿਕ ਰਮਜ਼ਾਂ ਨਾਲ ਪਰਿਪੂਰਨ ਵੀ ਸੀ, ਜਿਨ੍ਹਾਂ ਨੂੰ ਜਾਣਨ ਤੇ ਮਾਣਨ ਨਾਲ ਸੱਚ ਮੁੱਚ ਆਨੰਦ ਵਿਭੋਰ ਅਵਸਥਾ ਨੂੰ ਅੱਪੜ ਜਾਂਦੇ ਹਾਂ। ਕਵੀ-ਆਤਮਾ ਦੇ ਅਤਿ ਪਿਆਰੇ ਬੋਲ ਹਨ :

ਰੰਗਾ ਜੁ ਇਸ਼ਕ ਖ਼ੁਦਾਇ ਦਾ, ਰੱਤਾ ਸ਼ੇਖ਼ ਫ਼ਰੀਦ ।

ਖ਼ੈਰ ਜੁ ਮੰਗੀ ਬੰਦਗੀ, ਆਸ਼ਕ ਪਾਈ ਦੀਦ ।

'ਦਰ ਦਰਵੇਸ਼ੀ ਗਾਖੜੀ', ਦੇਂਦਾ ਇਸ਼ਕ ਆਵਾਜ਼ ।

'ਰਾਤ ਕਥੂਰੀ ਵੰਡੀਐ', ਲਈ ਫ਼ਰੀਦ ਵਿਹਾਜ ।[13]

(ਅੰਮ੍ਰਿਤਾ ਪ੍ਰੀਤਮ)

## ਹਵਾਲੇ ਅਤੇ ਟਿੱਪਣੀਆਂ


1. ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ (ਅਰਥਾਤ ਛੇ ਸਿੱਖ ਗੁਰੂ ਸਾਹਿਬਾਨ) ।
2. ਭਗਤ ਇਹ ਹਨ : ਜੈ ਦੇਵ, ਨਾਮਦੇਵ, ਤ੍ਰਿਲੋਚਨ, ਰਾਮਾਨੰਦ, ਕਬੀਰ, ਬੇਣੀ, ਸਧਨਾ, ਸੈਣ, ਪੀਪਾ, ਧੰਨਾ, ਭੀਖਨ, ਰਵਿਦਾਸ, ਪਰਮਾਨੰਦ, ਸੂਰਦਾਸ, ਮਰਦਾਨਾ, ਸੱਤਾ, ਬਲਵੰਡ ਤੇ ਸੁੰਦਰ ।
3. ਭੱਟ ਕਵੀ : ਕਲਸ, ਜਾਲਪ, ਕੀਰਤ, ਸਲਜ, ਭਲਜ, ਨਲਜ, ਭਿਖਾ, ਪਰਮਾਨੰਦ, ਬਲ, ਹਰਿਬੰਸ ਤੇ ਮਥਰਾ (ਬਾਬਾ ਫਰੀਦ ਨੂੰ ਸੂਫ਼ੀ-ਕਵੀ ਕਿਹਾ ਜਾ ਸਕਦਾ ਹੈ) ।
4. ਹਜ਼ਰਤ ਸ਼ੇਖ਼ ਮੁਹੰਮਦ ਅਕਰਮ ਕਦੂਸੀ, ਇਕਤਬਾਸੁਲ ਅਨਵਾਰ (1130 ਹਿਜਰੀ), ਜ਼ਿਆਉਲ ਕੁਰਆਨ ਪਬਲੀਕੇਸ਼ਨਜ਼ ਗੰਜ ਬਖ਼ਸ਼ ਰੋਡ, ਲਾਹੌਰ, 1933, ਪੰਨਾ-428.
5. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-੪੮੮.
6. *ਉਹੀ* ਪੰਨਾ-੪੮੮.
7. *ਉਹੀ*, ਪੰਨਾ-੭੯੪.
8. *ਉਹੀ* ਪੰਨਾ-੭੯੪.
9. ਬਾਬਾ ਫਰੀਦ ਦੇ ਸ਼ਬਦ ਦੀਆਂ ਇਹ ਤੁਕਾਂ ਲਈ ਦੇਖੋ *ਸ੍ਰੀ ਗੁਰੂ ਗ੍ਰੰਥ ਸਾਹਿਬ* ਪੰਨਾ-੭੯੪ ਤੇ ਗੁਰੂ ਸਾਹਿਬ ਦਾ ਸ਼ਬਦ ਪੰਨਾ-੭੨੯ ਉੱਤੇ ਹੈ ।
10. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-੧੩੭੯.
11. *ਉਹੀ*, ਪੰਨਾ-੧੩੭੮.
12. ਸਲੋਕ ਫਰੀਦ (ਸਟੀਕ), ਸਾਹਿਬ ਸਿੰਘ (ਟੀਕਾਕਾਰ), ਲਾਹੌਰ ਬੁੱਕਸ਼ਾਪ, ਲਾਹੌਰ, 1946, ਪੰਨਾ-7-8 ('ਅਰੰਭਿਕ ਸ਼ਬਦ')
13. ਪੰਜਾਬੀ ਦੁਨੀਆ, ਫਰੀਦ ਵਿਸ਼ੇਸ਼ਾਂਕ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਅਪ੍ਰੈਲ-ਮਈ 1960, ਪੰਨਾ-7.

# ਫ਼ਰੀਦ ਬਾਣੀ : ਪਵਿੱਤਰ ਪਾਠ ਦੀ ਹੋਂਦ-ਵਿਧੀ

ਡਾ. ਗੁਰਪਾਲ ਸਿੰਘ ਸੰਧੂ

ਪਵਿੱਤਰ-ਪਾਠ ਦੀ ਹੋਂਦ-ਵਿਧੀ ਬਾਰੇ ਵਿਚਾਰ ਕਰਨ ਵੇਲੇ ਮੈਨੂੰ ਦੋ ਮਸਲੇ ਦਰਪੇਸ਼ ਹਨ : ਪਹਿਲਾ, ਨਾ ਤਾਂ ਮੈਂ ਰੋਲਾਂ-ਬਾਰਤ ਵਾਂਗ ਇਹ ਐਲਾਨ ਕਰ ਸਕਦਾ ਹਾਂ ਕਿ ਮੈਂ ਜਾਣਦਾ ਹਾਂ ਕਿ ਇਹ ਲਫ਼ਜ ਫੈਸ਼ਨਏਬਲ ਹੈ। ਅਤੇ ਨਾ ਹੀ ਮੈਂ ਜੈਕ ਦੇਰੀਦਾ ਅਤੇ ਗਿਆਨੀ ਵੈਟੀਮੋ ਨੂੰ ਧਿਆਨ ਵਿਚ ਲਿਆ ਕਿ 'ਧਰਮ ਵੱਲ ਵਾਪਸੀ'[2] ਦਾ ਰਾਹਗੀਰ ਬਣਨ ਦੀ ਇੱਛਾ ਰੱਖ ਸਕਦਾ ਹਾਂ। ਇਸੇ ਕਰਕੇ ਮੈਨੂੰ ਡੀ. ਵੀਸ਼ੋਗਰੋਡ ਵਾਂਗ ਇਹ ਸੋਚਣ ਵਿਚ ਵੀ ਦਿੱਕਤ ਮਹਿਸੂਸ ਹੋ ਰਹੀ ਹੈ ਕਿ 'ਸੰਤਾਂ ਨੂੰ ਆਧੁਨਿਕਤਾ ਦਾ ਐਂਟੀ-ਸੈਪਟਿਕ ਮਾਹੌਲ ਸਾਹ ਲੈਣ ਦੀ ਇਜਾਜ਼ਤ ਨਹੀਂ ਦੇ ਰਿਹਾ।'[1] ਅਜਿਹੀ ਹਾਲਤ ਵਿਚ 'ਪਵਿੱਤਰ-ਪਾਠ' ਦੇ ਸੰਕਲਪ ਨੂੰ ਸਿਧਾਂਤ-ਬੱਧ ਕਰਨ ਦਾ ਮਤਲਬ 'ਪਾਠ' ਦੀ ਹੋਂਦ-ਵਿਧੀ ਬਾਰੇ ਪੁਨਰ-ਵਿਚਾਰ ਕਰਨ ਤੋਂ ਵੱਧ, ਇਸ ਨੂੰ ਸਹੀ ਅਤੇ ਸੰਤੁਲਿਤ ਰੂਪ ਵਿਚ ਪੇਸ਼ ਕਰਨਾ ਹੈ। ਇਹ ਯਤਨ ਇਸ ਵਰਤਾਰੇ ਦੇ ਉਨ੍ਹਾਂ ਪਾਸਾਰਾਂ ਨੂੰ ਰੂਪਮਾਨ ਕਰਨਾ ਹੈ, ਜੋ ਪਹਿਲੇ ਚਿੰਤਨ ਵਿਚ ਮੌਜੂਦ ਹੁੰਦੇ ਹੋਏ ਵੀ ਜਾਂ ਤਾਂ ਅੱਖੋਂ ਪਰੋਖੇ ਕੀਤੇ ਗਏ ਹਨ ਅਤੇ ਜਾਂ ਫਿਰ ਉਨ੍ਹਾਂ ਨੂੰ ਦੂਸਰੇ ਤੱਤਾਂ ਦੀ ਪਹਿਲ ਦੀ ਆੜ ਵਿਚ ਤਿਆਗਿਆ ਜਾਂਦਾ ਰਿਹਾ ਹੈ। ਇਸ ਲਈ ਸਾਡੇ ਵਾਸਤੇ 'ਪਾਠ' ਨੂੰ ਸਮਝਣ ਦਾ ਯਤਨ ਸਿਰਫ਼ 'ਪਾਠ ਦੇ ਵਿਗਿਆਨ' ਤਕ ਹੀ ਸੀਮਿਤ ਨਹੀਂ ਹੋ ਸਕਦਾ, ਸਗੋਂ ਇਹ 'ਪਾਠ ਦੇ ਮਨੋਰਥ' ਦੇ ਨਾਲ ਜੁੜ ਕੇ ਹੀ ਸਾਰਥਕਤਾ ਅਖ਼ਤਿਆਰ ਕਰਦਾ ਹੈ, ਜੋ ਅਸਲ ਵਿਚ ਪਾਠ ਦੀ ਪਵਿੱਤਰਤਾ ਨਾਲ ਹੀ ਸੰਬੰਧ ਰਖਦਾ ਹੈ।

(1)

ਭਾਵੇਂ 'ਪਵਿੱਤਰ-ਪਾਠ' ਦੀ ਹੋਂਦ-ਵਿਧੀ ਨੂੰ ਰੂਪਮਾਨ ਕਰਨ ਸਮੇਂ ਨਾਉਂ ਪਾਠ ਦੇ ਅੱਗੇ ਪਵਿੱਤਰ ਵਿਸ਼ੇਸ਼ਣ ਲਾਉਣਾ ਅਰਥਗਤ ਦੁਹਰਾਓ ਦੇ ਔਖ ਦਾ ਸ਼ਿਕਾਰ ਹੋਣਾ ਹੈ। ਪਰ ਇਹ ਲਫ਼ਜ 'ਪਾਠ' ਦੇ ਅਰਥ-ਘੇਰਿਆਂ ਦੀ ਥਾਹ ਪਾਉਣ ਲਈ ਵੀ ਜ਼ਰੂਰੀ ਹੈ ਅਤੇ ਪੁਰਖ ਦੀਆਂ ਮੁਕੱਦਸ ਅਮਲਾਂ ਨਾਲ ਉਚੇਚੇ ਤੌਰ ਉੱਤੇ ਜੁੜੀਆਂ ਰਹਿਣਾਵਾਂ ਨੂੰ ਸਮਝਣ ਲਈ ਵੀ। ਪਹਿਲੀ ਕਿਸਮ ਦਾ ਯਤਨ ਸੰਰਚਨਾਵਾਦ, ਚਿਹਨ-ਵਿਗਿਆਨ ਅਤੇ ਉੱਤਰ-ਸੰਰਚਨਾਵਾਦੀ ਚਿੰਤਨ ਵਿਚ ਦਿਖਾਈ ਦਿੰਦਾ ਹੈ, ਜਦਕਿ ਦੂਜੀ ਕਿਸਮ ਦੀ ਸਿਧਾਂਤ-ਚੇਤਨਾ ਆਧੁਨਿਕਵਾਦ ਦੀ ਮਾਨਵਵਾਦੀ ਆਲੋਚਨਾ ਅਤੇ ਉੱਤਰ-ਆਧੁਨਿਕ ਚਿੰਤਨ ਵਿਚ ਸਰਗਰਮ ਹੈ। ਇਸ ਕਰਕੇ ਹੀ ਪਾਠ ਅਤੇ ਪਵਿੱਤਰ-ਪਾਠ ਆਪਸ ਵਿਚ ਟੁੱਟੇ ਹੋਏ ਸੰਕਲਪ ਨਹੀਂ ਮੰਨੇ ਜਾ ਸਕਦੇ, ਸਗੋਂ ਇਨ੍ਹਾਂ ਦੋਵਾਂ ਨੂੰ ਇਕ ਦੂਜੇ ਨਾਲ ਜੋੜਕੇ ਹੀ ਜ਼ਿਆਦਾ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਅਜਿਹੀ ਹਾਲਤ ਵਿਚ ਸਾਨੂੰ ਨਾ ਤਾਂ 'ਪਾਠ' ਦੇ ਸੰਕਲਪ ਦੀ ਵਰਤੋਂ ਸਿਰਫ਼ 'ਫੈਸ਼ਨ' ਪ੍ਰਤੀਤ ਹੋਵੇਗੀ ਅਤੇ ਨਾ ਹੀ 'ਉੱਤਰ-ਆਧੁਨਿਕ ਸਥਿਤੀ ਧਰਮ ਵੱਲ ਵਾਪਸੀ ਦਾ ਤੜਕੇ ਗੁਆਚਿਆ ਅਤੇ ਆਥਣੇ ਲੱਭਿਆ' ਰਾਹ ਪ੍ਰਤੀਤ ਹੋਵੇਗਾ।

(2)

ਪਾਠ ਬਾਰੇ ਪਹਿਲਾ ਵਿਧੀਗਤ ਵਿਸ਼ਲੇਸ਼ਣ ਰੋਲਾਂ-ਬਾਰਤ ਦੇ ਲੇਖ 'From work to text' ਵਿਚ ਕੀਤਾ ਗਿਆ, ਜਿਥੇ ਉਸ ਨੇ 'ਕਿਰਤ ਦੇ ਪਾਠ ਦੀ ਹਸਤੀ ਨੂੰ ਧਾਰਨ ਕਰਨ ਦੇ ਸੱਤ ਸਿਧਾਂਤ ਮੰਨੇ ਹਨ।' ਜ਼ਾਹਿਰ ਹੈ ਕਿ ਇਥੇ ਕਿਰਤ ਨਿਮਨ ਦਰਜੇ ਦੀ ਰਚਨਾ ਹੈ, ਜਦਕਿ ਪਾਠ ਸਨਮਾਨ ਵਾਲੀ ਸਥਿਤੀ ਨੂੰ ਹਾਸਲ ਕਰਦੀ ਹੈ। ਕਿਰਤ ਹਕੀਕੀ ਤੌਰ 'ਤੇ ਪਾਠ ਦੀ ਹੀ ਤਸੱਵਰੀ ਪੂਛ ਵਾਂਗ ਹੁੰਦੀ ਹੈ, ਜਦਕਿ ਪਾਠ ਨੂੰ ਅਰਥਾਂ ਦੀ ਸਿਰਜਣਾ ਦੀ ਸਰਗਰਮੀ ਮੰਨਿਆ ਗਿਆ ਹੈ। ਇਸੇ ਕਰਕੇ ਪਾਠ ਹਮੇਸ਼ਾ ਵਿਰੋਧਾਭਾਸੀ, ਬੁਨਿਆਦੀ ਤੌਰ 'ਤੇ ਪ੍ਰਤੀਕਾਤਮਕ,

ਬਹੁਵਚਨੀ, ਚਿਹਨਾਂ ਦੀ ਖੇਡ, ਅਰਥ-ਸਿਰਜਕ ਅਤੇ ਪਰਮ-ਅਨੰਦ (Jouissance) ਆਦਿ ਗੁਣਾਂ ਨਾਲ ਭਰਪੂਰ ਹੁੰਦਾ ਹੈ। ਪਾਠ ਹਮੇਸ਼ਾ ਦਮਨਕਾਰੀ ਇਤਿਹਾਸਿਕਤਾ; ਪਿਤਾ-ਪੁਰਖੀ ਪ੍ਰਬੰਧ, ਨਿਜ਼ਾਮ, ਸੱਤਾ ਅਤੇ ਲਿਖਤ ਦੇ ਗਲਬੇ ਤੋਂ ਪਾਰ ਜਾਂਦਾ ਹੈ, ਜਦਕਿ ਕਿਰਤ ਹਮੇਸ਼ਾਂ ਇਨ੍ਹਾਂ ਦੀ ਧੌਂਸ ਨੂੰ ਹੀ ਸਵੀਕਾਰ ਕਰਦੀ ਹੈ। ਇਸੇ ਗੁਣ ਨਾਲ ਹੀ ਪਾਠ ਕਿਰਤ ਦੀਆਂ ਸੀਮਾਵਾਂ ਨੂੰ ਪਾਰ ਕਰਦਾ ਹੈ ਅਤੇ ਮਾਣ ਦਾ ਸਥਾਨ ਹਾਸਲ ਕਰਦਾ ਹੈ। ਇਹ ਕਿਰਤ ਵਾਂਗ ਖਿਆਲਾਂ ਅਤੇ ਸਥਾਪਨਾਵਾਂ ਦੇ ਦੁਹਰਾਓ ਰਾਹੀਂ ਸਥਾਪਤੀ ਦੇ ਕਾਰਜਾਂ ਨੂੰ ਨਿਆਂਇਸ਼ੀਲ ਬਣਾਉਣ ਦੀ ਥਾਂ ਇਤਿਹਾਸਿਕਤਾ ਅਤੇ ਲਿਖਤ ਦੇ ਦਮਨ ਤੋਂ ਪਾਰ ਜਾਣ ਵਾਲੇ ਅਰਥਾਂ ਦੀ ਸਿਰਜਣਾ ਕਰਦਾ ਹੈ।

ਪਾਠ ਦੀ ਇਤਿਹਾਸਿਕਤਾ ਤੋਂ ਪਾਰ ਜਾਣ ਦੀ ਖ਼ਾਹਿਸ਼ ਮਨੋਵਿਸ਼ਲੇਸ਼ਣੀ ਸੰਰਚਨਾਵਾਦੀ ਜੈਂਕ ਲਾਕਾਂ ਅਤੇ ਨਾਰੀਵਾਦੀ ਚਿਹਨ-ਵਿਗਿਆਨੀ ਜੂਲੀਆ ਕ੍ਰਿਸਤਿਵਾ ਦੇ ਚਿੰਤਨ ਵਿਚ ਵੀ ਨਿਰੰਤਰ ਕਾਇਮ ਹੈ। ਇਸ ਕਰਕੇ ਲਾਕਾਂ ਪ੍ਰਤੀਕਾਤਮਕ ਅਤੇ ਤਸੱਵਰੀ ਪ੍ਰਬੰਧਾਂ ਰਾਹੀਂ ਯਥਾਰਥ ਦੀ ਪਾਠਗਤ ਪੇਸ਼ਕਾਰੀ ਦੀ ਕਲਪਨਾ ਕਰਦਾ ਹੈ। ਉਸ ਲਈ ਪ੍ਰਤੀਕਾਤਮਕਤਾ ਦਾ ਘੇਰਾ ਵੀ ਦਮਨਕਾਰੀ ਇਤਿਹਾਸਿਕਤਾ ਦੀ ਕੋਟੀ ਵਿਚ ਆਉਣ ਵਾਲਾ ਵਰਤਾਰਾ ਹੈ, ਜਦਕਿ ਤਸਵੱਰੀ ਪ੍ਰਬੰਧ ਇਨ੍ਹਾਂ ਸੀਮਾਵਾਂ ਤੋਂ ਪਾਰ ਜਾਣ ਦੀ ਜਗਿਆਸਾ ਨੂੰ ਆਪਣਾ ਧੁਰਾ ਬਣਾਉਂਦਾ ਹੈ। ਜੂਲੀਆ ਕ੍ਰਿਸਤਿਵਾ ਲਈ ਵੀ ਪਾਠ ਦੋ ਪ੍ਰਵਰਗਾਂ ਵਿਚ ਹੋਂਦ ਧਾਰਨ ਕਰਦਾ ਹੈ : ਜਣਨਿਕ ਪਾਠ (Geno text) ਅਤੇ ਪਾਸਾਰੀ ਪਾਠ (Pheno text)[4] ਉਸ ਲਈ ਜਣਨਿਕ ਪਾਠ ਹੀ ਵਧੇਰੇ ਮਹੱਤਵਪੂਰਨ ਹੈ ਕਿਉਂਕਿ ਇਸ ਵਿਚ ਚਿਹਨਾਤਮਕ ਕੋਰਾ (Semiotic Chora) ਦੀ ਪ੍ਰਕਿਰਿਆ ਸਰਗਰਮ ਹੁੰਦੀ ਹੈ, ਜਿਹੜੀ ਕਿ ਪਾਠ ਨੂੰ ਇਤਿਹਾਸਿਕਤਾ ਦਾ ਜ਼ਰੀਆ ਬਨਣ ਤੋਂ ਰੋਕਦੀ ਹੈ ਅਤੇ ਇਹ ਪਰਾ-ਇਤਿਹਾਸਕ ਮਾਨਵੀ ਮੁੱਲਾਂ ਦੀ ਸਥਾਪਨਾ ਕਰਦਾ ਹੈ। ਇਸੇ ਕਰਕੇ ਉਸ ਦੇ ਪਾਠ ਦਾ ਸੰਕਲਪ ਹੀ ਅੰਤਰਪਾਠਾਤਮਕ ਹੈ।

ਇਤਿਹਾਸਿਕਤਾ ਅਤੇ ਪਰਾ-ਇਤਿਹਾਸਿਕਤਾ ਦੇ ਖ਼ਿਆਲ ਉੱਤੇ ਧਿਆਨ ਕੇਂਦਰਿਤ ਕਰਨ ਸਮੇਂ ਕਲਾਦ ਲੈਵੀਸਤਰਾਸ ਦੀਆਂ ਦੋ ਸਥਾਪਨਾਵਾਂ ਨੂੰ ਚੇਤੇ ਰਖਣਾ ਬੜਾ ਜ਼ਰੂਰੀ ਹੈ। ਪਹਿਲਾ, ਉਹ ਮਿੱਥ ਨੂੰ ਇਤਿਹਾਸਕ ਅਤੇ ਗ਼ੈਰ-ਇਤਿਹਾਸਕ/ਪਰਾ-ਇਤਿਹਾਸਕ ਤਸਲੀਮ ਕਰਦਾ ਹੈ, ਦੂਸਰਾ ਉਹ ਆਦਿਕਾਲੀਨ ਵਿਵੇਕ ਅਤੇ ਵਿਗਿਆਨ ਨੂੰ ਇਕਸਾਰ ਮਹੱਤਵ ਦਿੰਦਾ ਹੋਇਆ, 'ਬਰਾਈਕੋਲੇਜ' ਨੂੰ ਇੰਜੀਨੀਅਰਿੰਗ ਤੋਂ ਵੀ ਵੱਧ ਅਹਿਮੀਅਤ ਦਿੰਦਾ ਹੈ। ਬਰਾਈਕੋਲੇਜ ਹੀ ਆਦਿ ਕਾਲੀਨ ਵਿਵੇਕ ਦਾ ਧੁਰਾ ਹੈ। ਜੋ ਇਕ ਤਾਂ ਇਤਿਹਾਸਿਕਤਾ ਤੋਂ ਪਾਰ ਹੈ ਅਤੇ ਦੂਜਾ ਉਹ ਮਾਨਵੀ ਕਾਰਜਾਂ ਦੇ ਬੇਤਰਤੀਬੇਪਣ ਨੂੰ 'ਤਰਤੀਬ' ਵਿਚ ਬੰਨ੍ਹਦਾ ਹੈ। ਇਸੇ ਕਰਕੇ ਉਹ ਸਥਾਪਿਤ ਕਰਦਾ ਹੈ ਕਿ ਪਵਿੱਤਰ ਚੀਜ਼ਾਂ ਇਸ ਬ੍ਰਹਿਮੰਡ ਵਿਚ ਆਪਣੇ ਲਈ ਨਿਯਤ ਥਾਂ ਉੱਤੇ ਕਾਇਮ ਰਹਿਕੇ, ਇਸ ਦੀ ਤਰਤੀਬ (order) ਨੂੰ ਕਾਇਮ ਰਖਣ ਵਿਚ ਆਪਣੀ ਭੂਮਿਕਾ ਅਦਾ ਕਰਦੀਆਂ ਹਨ।[5] ਮਿੱਥਾਂ ਅਤੇ ਆਦਿ ਕਾਲੀਨ ਵਿਵੇਕ ਨੂੰ ਪ੍ਰਸਾਰਨ ਵਾਲੇ ਦੂਜੇ ਪ੍ਰਗਟਾਅ-ਰੂਪ ਇਸੇ ਕਰਕੇ ਪਵਿੱਤਰ ਪਾਠਾਂ ਦੀ ਕੋਟੀ ਵਿਚ ਸ਼ਾਮਲ ਕੀਤੇ ਜਾਂਦੇ ਹਨ। ਇਸ ਦ੍ਰਿਸ਼ਟੀ ਤੋਂ ਸਮਝਿਆਂ ਲੈਵੀਸਤਰਾਸ ਦੇ ਚਿੰਤਨ ਨੂੰ ਵੀ ਮਹਿਜ਼ 'ਤੱਤਾਂ ਦੇ ਭਿੰਨ-ਭਿੰਨ ਕ੍ਰਮਾਂ ਰਾਹੀਂ ਪਾਠ ਸਿਰਜਨ ਵਾਲਾ ਸਿਧਾਂਤ ਨਹੀਂ ਮੰਨਿਆ ਜਾ ਸਕਦਾ, ਸਗੋਂ ਸਮਕਾਲੀ ਗਿਆਨ-ਸ਼ਾਸਤਰ ਦੇ ਨਿਆਂਸ਼ੀਲਤਾ ਸਿਰਜਣ ਦੇ ਪ੍ਰੋਜੈਕਟ' ਦਾ ਆਲੋਚਕ ਮੰਨਿਆ ਜਾ ਸਕਦਾ ਹੈ। ਇਸੇ ਹੀ ਤਰ੍ਹਾਂ ਅਸੀਂ ਮਿਸ਼ੇਲ ਫ਼ੂਕੋ ਦੇ ਚਿੰਤਨ ਵਿਚ ਸਜ਼ਾ, ਅਨੁਸ਼ਾਸਨ, ਇਲਾਜ, ਕਾਮੁਕਤਾ ਅਤੇ ਗਿਆਨ ਦੀ ਤਹਿ ਹੇਠ ਛੁਪੇ ਇਤਿਹਾਸਿਕ ਦਮਨ ਦੀਆਂ ਸਟਰੈਟਜੀਜ਼ ਤੋਂ ਪਾਰ ਜਾ ਕੇ "ਸੱਚ ਦੀ ਇੱਛਾ ਦੀ ਅਭਿਲਾਸ਼ਾ ਨੂੰ ਵੀ ਪਾਠ ਦੇ ਮਨੋਰਥ ਦੀ ਤਾਮੀਰ ਕਰਨ ਦਾ ਯਤਨ ਸਥਾਪਿਤ ਕਰ ਸਕਦੇ ਹਾਂ।"

(3)

ਉੱਤਰ-ਆਧੁਨਿਕ ਚਿੰਤਨ ਵਿਚ ਨਾ ਕੇਵਲ 'ਧਰਮ ਵੱਲ ਵਾਪਸੀ' ਦਾ ਏਜੰਡਾ ਸ਼ਾਮਲ ਹੈ, ਸਗੋਂ ਇਸ ਵਿਚ ਆਧੁਨਿਕਵਾਦੀ ਗਿਆਨ-ਸ਼ਾਸਤਰ ਦੀ ਵੀ ਸਿੱਧੀ ਆਲੋਚਨਾ ਮੌਜੂਦ ਹੈ। ਖ਼ਾਸ ਤੌਰ 'ਤੇ ਯੂਰਪੀ ਗਿਆਨਬੰਦੀ ਦੇ ਸਮੁੱਚੇ ਮਸਲਿਆਂ ਅਤੇ ਮਕਸਦਾਂ ਨੂੰ ਇਸ ਚਿੰਤਨ ਵਿਚ ਬਸਤੀਕਰਨ, ਦਮਨ ਅਤੇ ਵਿਸਤਾਰਵਾਦੀ ਚੇਤਨਾ

ਦਾ ਜ਼ਰੀਆ ਮੰਨਿਆ ਗਿਆ। ਯੂਰਪੀ ਗਿਆਨਬੰਦੀ ਨੇ ਹੀ ਆਪਣੇ ਵੇਲੇ ਸੰਸਾਰ ਵਿਚ ਫ਼ੈਲੇ ਮੁਕਾਮੀ ਗਿਆਨ ਪ੍ਰਬੰਧਾਂ ਅਤੇ ਵਿਚਾਰ-ਸਿਰਜਣਾ ਦੀਆਂ ਕੋਟੀਆ ਨੂੰ ਖ਼ੋਰਾ ਲਾਇਆ ਸੀ, ਜਿਸ ਕਰਕੇ ਉੱਤਰ-ਆਧੁਨਿਕ ਚਿੰਤਨ ਵਿਚ ਮੁਕਾਮੀ ਗਿਆਨ ਪ੍ਰਬੰਧਾਂ ਨੂੰ ਉਚੇਚ ਨਾਲ ਸਤਿਕਾਰ ਦਿੱਤਾ ਗਿਆ ਹੈ। ਜ਼ਾਹਿਰ ਹੈ ਕਿ ਇਸ ਸਥਿਤੀ ਵਿਚ ਧਰਮ ਅਤੇ ਧਾਰਮਿਕ ਸੰਵੇਦਨਾ ਨਾਲ ਸਰਸ਼ਾਰ ਸਿਰਜਣਾਤਮਕ ਪ੍ਰਕਿਰਿਆਵਾਂ ਵੱਲ ਵੀ ਧਿਆਨ ਦੇਣ ਦੀ ਰੁਚੀ ਵਿਕਸਤ ਹੋਈ। ਆਧੁਨਿਕ ਗਿਆਨ, ਵਿਗਿਆਨ ਅਤੇ ਤਕਨਾਲੋਜੀ ਰਾਹੀਂ ਸਿਰਜੇ ਗਏ ਨਿਜ਼ਾਮ ਵਿਚ ਵਿਸ਼ਵ-ਵਿਆਪੀ ਪੂੰਜੀਵਾਦ, ਹਥਿਆਰਾਂ ਰਾਹੀਂ ਵਿਨਾਸ਼, ਕਾਇਨਾਤ ਦੀ ਤਬਾਹੀ ਅਤੇ ਦੂਜੀ ਸੰਸਾਰ-ਜੰਗ ਦੀ ਵਿਕਰਾਲਤਾ, ਇਸ ਆਲੋਚਨਾ ਲਈ ਖ਼ਾਸ ਹਵਾਲਿਆਂ ਦਾ ਕੰਮ ਕਰਦੇ ਹਨ।

ਉੱਤਰ-ਆਧੁਨਿਕ ਵਿਚਾਰ-ਚਰਚਾ ਦੇ ਮੁੱਢ ਵਿਚ ਹੀ ਯਾਂ ਫਰਾਂਸਿਸ ਲਿਉਤਾਰਦ ਨੇ 'ਮਹਾਂ-ਬਿਰਤਾਂਤਾਂ' ਦੇ ਦਮਨ ਅਤੇ ਨਿਆਂਸ਼ੀਲਤਾ ਘੜਨ ਦੇ ਪ੍ਰੋਜੈਕਟਾਂ ਦੀ ਕਲਪਨਾ ਅਤੇ ਖ਼ਾਤਮੇ ਦੇ ਨਾਲ-ਨਾਲ 'ਛੋਟੇ ਬਿਰਤਾਂਤਾਂ' ਦੇ ਗੌਰਵ ਨਾਲ ਹੀ 'ਪਵਿੱਤਰ ਦੇ ਸਿਰਜਣ' ਦੀ ਸੰਭਾਵਨਾ ਨੂੰ ਚਿਤਵਿਆ ਸੀ। ਇਸੇ ਕਰਕੇ ਲਿਉਤਾਰਦ ਲਈ 'ਪੈਰਾਲੋਜੀ' ਦਾ ਪ੍ਰਬੰਧ 'ਪਵਿੱਤਰਤਾ ਦਾ ਪ੍ਰਬੰਧ' ਬਣਕੇ ਪੇਸ਼ ਹੁੰਦਾ ਹੈ[6] ਪਰ, ਲਿਉਤਾਰਦ ਤੋਂ ਪਹਿਲਾਂ ਵੀ ਜਾਰਜ ਬਾਤੱਈ ਤੇ ਇਮੈਨੁਅਲ ਲੈਵੀਨਾਸ ਵੀ ਆਪਣੇ ਅੰਦਾਜ਼ ਵਿਚ ਇਸ ਤਰ੍ਹਾਂ ਦੀ ਵਿਚਾਰ-ਚਰਚਾ ਅਰੰਭ ਕਰ ਚੁੱਕੇ ਸਨ।

ਬਤੱਈ ਅਨੁਸਾਰ ਆਧੁਨਿਕ ਜ਼ਿੰਦਗੀ ਦੀ ਬੇਚੈਨੀ ਨੂੰ ਰੋਮਾਂਸਵਾਦ ਜਾਂ ਜਰਮਨ ਦਰਸ਼ਨ ਦੇ ਬਰਾਬਰ ਕਾਇਮ ਹੋਈ ਬੌਧਿਕ ਤਰੱਕੀ ਦੀ ਹਾਲਤ ਨਹੀਂ ਮੰਨਿਆ ਜਾ ਸਕਦਾ, ਸਗੋਂ ਇਹ ਤਾਂ ਘੁਮਾਟਣੀ ਵਰਗੀ ਵਿਹਾਰਕ ਸਥਿਤੀ ਹੈ, ਜੋ ਕਿ ਬੋਝਲ ਅਸਤਿਤਵ ਨੂੰ ਰੂਪਮਾਨ ਕਰਨ ਵਾਲੇ ਸ਼ਾਬਦਿਕ ਅਤੇ ਬਿੰਬਾਤਮਕ ਨੁਸਖ਼ਿਆਂ ਦੀ ਖੋਜ ਨਾਲ ਸੰਭਵ ਹੋਈ ਹੈ। ਇਹ ਤਾਂ ਆਮ ਜਿਹੀ ਮਨੋਰਥ-ਸਿੱਧੀ ਲਈ ਪੈਦਾ ਕੀਤੀਆਂ ਵੰਗਾਰਾਂ ਦਾ ਸਿੱਟਾ ਹੈ।.....ਇਸੇ ਕਰਕੇ ਕਲਾ ਸਿਰਫ਼ ਉਹੋ ਕੁਝ ਪੇਸ਼ ਨਹੀਂ ਕਰਦੀ ਜੋ ਕਿ ਬਾਹਰਵਰਤੀ ਦਿਖਾਈ ਦਿੰਦਾ ਹੈ, ਸਗੋਂ ਇਹ ਤਾਂ ਪਵਿੱਤਰਤਾ ਦੀ ਕਾਇਮੀ ਲਈ ਜਦੋ-ਜਹਿਦ ਕਰਦੀ ਹੈ। ਇਸ ਵਿਚ ਪ੍ਰਗਟਾਓ ਦੀ ਪੂਰਨਤਾ ਦਾ ਅਹਿਦ ਹੁੰਦਾ ਹੈ, ਜੋ ਕਿ 'ਖ਼ੂਬਸੂਰਤੀ' ਨੂੰ 'ਸੱਚ' ਦੇ ਹਵਾਲੇ ਨਾਲ ਸਥਾਪਿਤ ਕਰਨ ਦੀ ਕੋਸ਼ਿਸ਼ ਕਰਦਾ ਹੈ।[7] ਜ਼ਾਹਿਰ ਹੈ ਕਿ ਬਤੱਈ ਬਾਤੁਨੀ ਅਨੁਭਵਾਂ ਨੂੰ ਹਾਸੇ, ਮੌਤ, ਮੌਕੇ, ਤਸੀਹੇ, ਜੀਵਨ, ਦੋਸ਼, ਕਵਿਤਾ ਨਾਲ ਸਰਸ਼ਾਰ ਮੰਨਦਾ ਹੋਇਆ, ਇਨ੍ਹਾਂ ਦਾ ਗਿਆਨ-ਪ੍ਰਬੰਧਾਂ ਤੋਂ ਵੱਧ ਇਹਤਰਾਮ ਕਰਦਾ ਹੈ। ਇਸ ਕਰਕੇ ਉਸ ਅਨੁਸਾਰ ਬਾਤੁਨੀ ਅਨੁਭਵ ਮਨੁੱਖੀ ਹਸਤੀ ਵਿਚਲੇ ਅੰਦਰੂਨੀਪਣ ਅਤੇ ਬਾਹਰੀਪਣ ਦੀ ਭਿੰਨਤਾ ਦੀ ਚੇਤਨਾ ਨੂੰ ਨਸ਼ਟ ਕਰ ਦਿੰਦਾ ਹੈ।[8] ਪਵਿੱਤਰਤਾ ਦੇ ਸਿਰਜਣ ਦਾ ਕੰਮ ਇਸੇ ਅੰਦਰੂਨੀ ਤਜਰਬੇ ਨੂੰ ਵਿਸਤਾਰਕੇ ਅਤੇ ਉਤੇਜਿਤ ਕਰਕੇ ਹਕੀਕੀ ਸੱਚ ਨਾਲ ਸੰਵਾਦ ਸਿਰਜਣਾ ਹੈ।

ਇਮੈਨੁਅਲ ਲੈਵੀਨਾਸ 'ਪਵਿੱਤਰਤਾ' 'ਰੱਬ' ਅਤੇ 'ਧਰਮ'[9] ਤਿੰਨਾਂ ਹੀ ਲਫ਼ਜ਼ਾਂ ਵਿਚ ਇਕਸਾਰਤਾ ਦੇਖਦਾ ਹੋਇਆ ਮੈਂ (I) ਅਤੇ ਪਰ (Thou/other) ਦੇ ਅਧਿਆਤਮ ਨੂੰ ਸਮੀਖਿਆਕਾਰੀ ਨਜ਼ਰੀਏ ਤੋਂ ਪੇਸ਼ ਕਰਦਾ ਹੋਇਆ 'ਪਰ' ਦੇ ਗੌਰਵ ਅਤੇ ਚੰਗੇਰੇਪਣ ਨੂੰ 'ਪਵਿੱਤਰਤਾ' ਨਾਲ ਤੜਕਿਆ ਤੇ ਪਰੋਸਿਆ ਹੋਇਆ ਮੰਨਦਾ ਹੈ। ਇਸੇ ਕਰਕੇ ਉਹ 'ਸਮੁੱਚਤਾ' ਅਤੇ 'ਅਸੀਮਿਤ' (totality and Infinity) ਦੀ ਦਵੰਦਾਤਮਕਤਾ ਨੂੰ ਨਵੇਂ ਸਿਰੇ ਤੋਂ ਤਲਾਸ਼ਣ ਦੀ ਕੋਸ਼ਿਸ਼ ਕਰਦਾ ਹੈ। ਉਸ ਅਨੁਸਾਰ 'ਪਰ' ਨੂੰ ਹੀ ਨੈਤਿਕ ਤੌਰ 'ਤੇ ਅਸੀਮਿਤ ਕਿਹਾ ਜਾ ਸਕਦਾ ਹੈ, ਕਿਉਂਕਿ ਉਹ ਹੀ ਪਾਰਲੌਕਿਕ ਅਸੀਮਿਤਪੁਣੇ ਦੇ 'ਸੁਰਾਗ' (trace) ਨੂੰ ਸਮਾਈ ਬੈਠਾ ਹੈ।[10] ਤਾਂ ਹੀ ਤਾਂ ਪਰ ਦੀ ਪੇਸ਼ਕਾਰੀ ਕਰਨ ਵਾਲੀ ਸਿਰਜਣਾ ਆਪਣੇ ਆਪ ਹੀ ਪਵਿੱਤਰਤਾ ਦੀ ਹੈਸੀਅਤ ਨੂੰ ਹਾਸਲ ਕਰ ਲੈਂਦੀ ਹੈ। "ਰਾਂਝਾਂ ਰਾਂਝਾਂ ਕਰਦੀ ਨੀ ਮੈਂ ਆਪੇ ਰਾਂਝਾਂ ਹੋਈ" ਵਾਂਗ! ਨਿੱਜ ਦੇ ਸਿਮਰਨ ਦੀ ਥਾਂ ਪਰ ਵਿਚ ਸੰਮਿਲਿਤ ਹੋਣ ਦੀ ਪ੍ਰਕਿਰਿਆ ਰਾਹੀਂ।

ਇਨ੍ਹਾਂ ਵਾਂਗ ਹੀ ਜਦਕਿ ਜੈਂਕ ਦੇਰੀਦਾ, ਗਿਆਨੀ ਵੈਟੀਮੋ ਅਤੇ ਈ. ਵੀਸ਼ੋਗਰੋਦ ਦੇ ਯਤਨ ਉਚੇਚੇ ਤੌਰ 'ਤੇ 'ਧਰਮ ਦੇ ਪੁਨਰ-ਸਥਾਪਨ' ਅਤੇ ਇਸ ਨੂੰ ਉੱਤਰ-ਆਧੁਨਿਕ ਗਿਆਨ-ਸ਼ਾਸਤਰ ਵਿਚ ਯੋਗ ਸਥਾਨ

ਦੇਣ ਲਈ ਸਰਗਰਮ ਹਨ। ਜ਼ਾਹਿਰ ਹੈ ਕਿ ਉੱਤਰ-ਆਧੁਨਿਕ ਚਿੰਤਨ ਵਿਚ 'ਪਵਿੱਤਰ-ਪਾਠ' ਜਾਂ ਪਵਿੱਤਰ-ਪਾਠਾਤਮਕਤਾ ਦਾ ਸੰਕਲਪ 'ਪਾਠ' ਦੇ ਪ੍ਰਚਲਿਤ ਸੰਕਲਪ ਦੇ ਵਿਰੋਧ ਵਿਚ ਹੀ ਚਿਤਵਿਆ ਜਾਵੇਗਾ। ਇਸੇ ਕਰਕੇ ਉਹ ਪਵਿੱਤਰ ਪਾਠ ਦੇ ਸਨਮੁੱਖ ਹੋਣ ਦੇ ਕਾਰਜ ਨੂੰ ਹੀ ਧਰਮ ਵੱਲ ਵਾਪਸੀ ਦੇ ਕਥਨ ਨਾਲ ਸੰਬੰਧਿਤ ਕਰਦੇ ਹਨ।

ਜੈੱਕ ਦੇਰੀਦਾ ਆਪਣੇ ਲੰਮੇ ਲੇਖ "ਵਿਸ਼ਵਾਸ ਅਤੇ ਗਿਆਨ : ਇਕੱਲੀ ਕਾਰਨਤਾ ਦੀਆਂ ਸੀਮਾਵਾਂ ਉੱਤੇ ਧਰਮ ਦੇ ਦੋ ਵਸੀਲੇ"[11] ਵਿਚ ਆਪਣੀ ਗੱਲ ਅੱਜ ਦੇ ਦੌਰ ਵਿਚ ਬੇਖੌਫ਼ ਹੋ ਕੇ ਧਰਮ ਦੀ ਗੱਲ ਕਰਨ ਅਤੇ ਜਸ ਮਿਲਣ ਦੇ ਹਾਲਤਾਂ ਤੋਂ ਸ਼ੁਰੂ ਕਰਦਾ ਹੈ। ਭਾਵੇਂ ਇਹ ਯਤਨ ਉਸ ਨੂੰ ਰੋਮ ਦੇ ਨੇੜੇ ਕਾਪਰੀ (Capri) ਦੇ ਟਾਪੂ ਉੱਤੇ ਬੈਠ ਕੇ ਯਾਹੂਦੀ-ਈਸਾਈ ਮਾਰੂਥਲ ਦੇ ਵੀਰਾਨੇਪਣ ਦੀ ਯਾਦ ਨਾਲ ਭਰਪੂਰ ਪ੍ਰਤੀਤ ਹੁੰਦਾ ਹੈ। ਉਸ ਨੂੰ ਜਾਪਦਾ ਹੈ ਕਿ ਉਹ 'ਅਮੂਰਤਪੁਣੇ' ਦੇ ਇਸ ਮਾਰੂਥਲ ਦੇ ਵੀਰਾਨੇ ਅਤੇ ਬਾਂਝ ਸੋਮਿਆਂ ਨੂੰ ਫਿਰ ਤੋਂ ਖ਼ੁਸ਼ਹਾਲ ਕਰਨ ਦਾ ਅਜਿਹਾ ਯਤਨ ਕਰ ਰਿਹਾ ਹੈ, ਜਿਸ ਵਿਚ ਪਰਾਏਪਨ ਦੀਆਂ ਦੂਰੀਆਂ ਦੀ ਵੀ ਇਕਰੂਪਤਾ ਵਾਂਗ ਕਦਰ ਕੀਤੀ ਜਾਵੇਗੀ। ਇਸੇ ਕਰਕੇ ਉਹ ਕਾਂਤ ਅਤੇ ਮੂਲਭੂਤ ਰੈਸ਼ਨਿਮਟ ਸਕੂਲ ਦੀਆਂ ਧਰਮ ਨੂੰ ਸਮਝਣ ਵਿਚ ਕੀਤੀਆਂ ਗਈਆਂ ਅਵੇਂਗਿਆਵਾਂ ਦੇ ਖ਼ਾਤਮੇ ਦੇ ਨਾਲ-ਨਾਲ 'ਮਸੀਹਾਵਾਦ' ਅਤੇ 'ਕੋਰਾ' ਦੀਆਂ ਦੋ ਜੁਗਤਾਂ ਨੂੰ ਪਵਿੱਤਰਤਾ ਦੇ ਸਿਰਜਣ ਦਾ ਆਧਾਰ ਮਿੱਥਦਾ ਹੈ।[12] 'ਮਸੀਹਾਵਾਦ' ਉਸ ਲਈ 'ਪਰ' ਦੇ ਦਮਨ ਦੀ ਥਾਂ ਉਸ ਦੇ ਸਤਿਕਾਰ ਅਤੇ ਉਸ ਨੂੰ ਅਖ਼ਤਿਆਰ ਕਰਨ ਦਾ ਅਮਲ ਹੈ। ਇਸੇ ਤਰ੍ਹਾਂ 'ਕੋਰਾ' ਉਨ੍ਹਾਂ ਆਧਾਰਭੂਤ ਵਿਲੱਖਣਤਾਵਾਂ ਵੱਲ ਸੰਕੇਤ ਕਰਦਾ ਹੈ, ਜੋ ਇਤਿਹਾਸ ਵਿਚ ਰਚਣ-ਮਿਚਣ ਤੋਂ ਪਰਾਂ ਰਹਿੰਦੀਆਂ ਹੋਈਆਂ ਆਪਣੇ ਨਿਵੇਕਲੇ ਅਸਤਿਤਵ ਨੂੰ ਕਾਇਮ ਰੱਖਦੀਆਂ ਹਨ। ਪਵਿੱਤਰਤਾ ਇਨ੍ਹਾਂ ਵਿਲੱਖਣਤਾਵਾਂ ਨੂੰ ਹੀ ਨਿਵਾਜਦੀ ਹੈ ਅਤੇ ਯੂਰਪੀ ਗਿਆਨਬੰਦੀ ਵਿਚ ਇਨ੍ਹਾਂ ਨੂੰ ਹੀ ਨਿਕਾਰਿਆ ਗਿਆ ਹੈ, ਪਰ ਧਰਮ ਵਿਚ ਸ੍ਵੈ-ਤੰਦਰੁਸਤ ਹੋਣ ਦੀ ਸ਼ਕਤੀ ਹੈ, ਜਿਸ ਰਾਹੀਂ ਉਹ ਫਿਰ ਤੋਂ ਕਾਇਮ ਹੋ ਗਿਆ ਹੈ।

ਇਤਾਲਵੀ ਵਿਦਵਾਨ ਗਿਆਨੀ ਵੈਟੀਮੋ ਆਪਣੇ ਲੇਖ 'ਸੁਰਾਗ ਦਾ ਸੁਰਾਗ' (The trace of the Trace) ਵਿਚ ਆਧੁਨਿਕਤਾ ਵਿਚ ਈਸਾਈਆਂ ਦੇ ਪੱਛਮ, ਧਰਮ-ਨਿਰਪੱਖ ਆਧੁਨਿਕਤਾ, ਵੰਗਾਰਾਂ ਦਾ ਖ਼ੌਫ਼ ਅਤੇ ਵਡੇਰੇ ਖ਼ਤਰੇ ਵਿਚੋਂ ਹੀ ਧਰਮ ਦੀ ਵਾਪਸੀ ਦੀ ਕਲਪਨਾ ਕਰਦਾ ਹੈ।[13] ਇਸੇ ਕਰਕੇ ਉਸ ਨੂੰ ਵਿਗਿਆਨ ਅਤੇ ਤਕਨਾਲੋਜੀ ਮਾਨਵ ਵਿਰੋਧੀ ਜਾਪਦੇ ਹਨ। ਇਥੇ ਉਸ ਨੂੰ ਇਸ ਦਾ ਇਲਾਜ 'ਗ੍ਰੰਥਾਂ' ਦੇ ਸੋਮ੍ਹ ਵੱਲ ਪਰਤਣ ਉੱਤੇ ਹੀ ਦਿਖਾਈ ਦਿੰਦਾ ਹੈ। ਉਸ ਦੇ ਖਿਆਲ ਮੁਤਾਬਕ ਪਵਿੱਤਰ-ਪਾਠ ਪਰੰਪਰਾ ਵੱਲੋਂ ਹੀ ਪ੍ਰਾਪਤ ਹੋਣ ਕਰਕੇ, ਨਵੇਂ ਸਿਰੇ ਤੋਂ ਵਿਚਾਰੇ ਅਤੇ ਵਿਆਖਿਆਏ ਜਾਣੇ ਚਾਹੀਦੇ ਹਨ ਅਤੇ ਉਹ ਹੀ ਅਸਲੀ ਮਾਨਵਵਾਦੀ ਸੋਚ ਦੇ ਨਿਰਮਾਣ ਦਾ ਜ਼ਰੀਆ ਬਣਕੇ ਸਮਕਾਲੀ ਵਿਕਾਰਾਂ ਤੋਂ ਮੁਕਤ ਕਰਵਾ ਸਕਦੇ ਹਨ।

ਜਰਮਨ ਚਿੰਤਕ ਹਾਂਸ ਜਾਰਜ ਗਾਦਾਮਰ ਸਮਕਾਲੀ ਸਥਿਤੀ ਨੂੰ 'ਧਰਮਾਂ ਵਿਚ ਧਰਮ'[14] ਦੇ ਇਸ਼ਤਿਆਰੇ ਰਾਹੀਂ ਸਮਝਣ ਦਾ ਯਤਨ ਕਰਦਾ ਹੈ। ਹੁਣ ਪਵਿੱਤਰਤਾ ਦੀ ਸਥਿਤੀ 'ਵਿਸ਼ਵ ਅਰਥ-ਵਿਵਸਥਾ ਵਿਚ ਧਰਮ' ਦੇ ਮਸਲੇ ਤੋਂ ਬੇਮੁੱਖ ਨਹੀਂ ਹੋ ਸਕਦੀ। ਇਸ ਕਰਕੇ ਇਹ ਵੀ ਸੰਕਟ ਪੈਦਾ ਹੋ ਰਿਹਾ ਹੈ ਕਿ ਕੀ ਸੰਸਾਰ ਦੇ ਵਡੇਰੇ ਮਾਨਵੀ ਸਮੂਹ ਆਪਣੀ ਧਾਰਮਿਕ ਤੌਰ 'ਤੇ ਵਰੋਸਾਈ ਸਮਾਜਕ ਅਤੇ ਸੱਭਿਆਚਾਰਕ ਸਪੇਸ ਨੂੰ ਬਚਾ ਵੀ ਸਕਣਗੇ ਜਾਂ ਨਹੀਂ। ਉਸ ਅਨੁਸਾਰ ਇਹ ਉਹੋ ਜਿਹੀ ਹੀ ਸਥਿਤੀ ਹੈ, ਜਿਸ ਨੂੰ ਕਦੇ ਹਾਇਡਿਗਰ ਨੇ ਕਿਹਾ ਸੀ, ਕਿ "ਸਾਨੂੰ ਤਾਂ ਸਿਰਫ਼ ਰੱਬ ਹੀ ਬਚਾ ਸਕਦਾ ਹੈ।" ਪਰ ਇਸ ਸੰਕਟ ਵਿਚ ਵੀ ਮਨੁੱਖੀ ਪ੍ਰਵਚਨਾਂ ਦੇ ਦੋ ਧੁਰੇ ਹੀ ਕਾਇਮ ਹੁੰਦੇ ਹਨ : ਪਹਿਲਾ ਕੌਮਾਂਤਰੀ, ਪੂੰਜੀਵਾਦੀ ਆਰਥਿਕਤਾ ਅਤੇ ਦੂਜਾ ਪਵਿੱਤਰਤਾ, ਇਸੇ ਕਰਕੇ ਹੀ ਈਡਥ ਵੀਸੋਗਰੋਡ ਨੂੰ ਅੱਜ ਦਾ ਉੱਤਰ-ਆਧੁਨਿਕ ਦੌਰ ਛੇ ਅਜਿਹੀਆਂ ਸੰਵੇਦਨਾਵਾਂ ਦੀ ਤਰਜਮਾਨੀ ਕਰਦਾ ਦਿਸਦਾ ਹੈ, ਜੋ ਕਿ ਅੱਜ ਦੇ ਨੈਤਿਕ ਕਾਰਜ ਦਾ ਆਧਾਰ ਬਣਦੀਆਂ ਹਨ; ਜਿਵੇਂ ਭਿੰਨਤਾਵਾਂ, ਦੂਹਰੀ ਕੋਡਿੰਗ, ਦੂਸਰਾਪਣ, ਸ਼ਕਤੀਸ਼ਾਲੀ ਹੋਣਾ, ਪਦਾਰਥਵਾਦ ਅਤੇ ਬਿਜਲਈਵਾਦ।[15] ਇਹ ਸਾਰੀਆਂ ਹੀ ਉੱਤਰ-ਆਧੁਨਿਕ ਨੈਤਿਕਤਾ ਦਾ ਨਿਰਮਾਣ ਕਰਦੀਆਂ ਹਨ, ਜੋ ਨਿਰਾਸ਼ਾ ਤੋਂ ਪਾਕੀਜ਼ਗੀ ਵੱਲ ਜਾਣ ਦਾ ਰਾਹ ਤਿਆਰ ਕਰਦੀ ਹੈ।

ਦਿਲਚਸਪ ਗੱਲ ਤਾਂ ਇਹ ਹੈ ਕਿ ਆਧੁਨਿਕਤਾਵਾਦ ਦੇ ਅਜਿਹੇ ਹੀ ਬੇਤਰਤੀਬੇਪਣ ਨੂੰ ਪਹਿਲਾਂ ਹੀ ਜਾਰਜ ਬਾਤੱਈ ਅਤੇ ਇਮੈਨੂਅਲ ਲੇਵੀਨਾਸ ਆਪਣੇ-ਆਪਣੇ ਪ੍ਰਸੰਗ ਵਿਚ ਨਿਕਾਰਦੇ ਹੋਏ ਪਾਕੀਜ਼ਗੀ ਨਾਲ ਸੰਪੰਨ ਮਾਨਵੀ ਪ੍ਰਵਚਨਾਂ ਦੀ ਵਜ਼ਾਹਤ ਕਰਦੇ ਰਹੇ ਹਨ।

ਅਸੀਂ ਵੇਖਦੇ ਹਾਂ ਕਿ ਪਾਠ ਦੀ ਹੋਂਦ-ਵਿਧੀ ਲਈ ਪੇਸ਼ ਕੀਤੇ ਗਏ ਸੰਰਚਨਾਵਾਦੀ, ਚਿਹਨ-ਵਿਗਿਆਨਕ, ਉੱਤਰ-ਸੰਰਚਨਾਵਾਦੀ ਅਤੇ ਉੱਤਰ-ਆਧੁਨਿਕਵਾਦੀ ਚਿੰਤਨ ਵਿਚ ਪਾਠ ਦੇ ਦੁਵੱਲੇ ਸਰੂਪ ਦੀ ਕਲਪਣਾ ਕੀਤੀ ਗਈ ਹੈ। ਪਹਿਲੀ ਕਿਸਮ ਦੇ ਚਿੰਤਨ ਵਿਚ ਜ਼ਿਆਦਾ ਧਿਆਨ 'ਪਾਠ ਦੀ ਬਣਤਰ' ਦੇ ਸਿਧਾਂਤ ਉੱਤੇ ਕੇਂਦਰਿਤ ਹੈ, ਜਦਕਿ ਦੂਜੀ ਕਿਸਮ ਦੇ ਚਿੰਤਨ ਦਾ ਰੁਝਾਨ 'ਪਾਠ ਦੇ ਮਨੋਰਥ' ਉੱਤੇ ਕੇਂਦਰਿਤ ਹੈ। ਇਸੇ ਕਰਕੇ ਪਹਿਲੀ ਕਿਸਮ ਦੇ ਸਿਧਾਂਤਕਾਰ ਪਾਠ ਦੇ ਸਿਧਾਂਤ ਵਿਚ 'ਪਵਿੱਤਰਤਾ' ਦੇ ਭਾਵ ਦਾ ਉਚੇਚੇ ਰੂਪ ਵਿਚ ਜ਼ਿਕਰ ਨਹੀਂ ਕਰਦੇ, ਪਰ ਉਨ੍ਹਾਂ ਦੇ ਚਿੰਤਨ ਵਿਚ ਵੀ 'ਕਿਰਤ ਤੇ ਪਾਠ', 'ਪ੍ਰਤੀਕਾਤਮਿਕ ਤੇ ਤਸੱਵਰੀ ਪ੍ਰਬੰਧ' ਪਾਸਾਰੀ ਪਾਠ ਤੇ ਜਣਨਿਕ ਪਾਠ ਦੇ ਨਾਲ-ਨਾਲ ਅੰਤਰਪਾਠ, ਅਤੇ ਇੰਜਨੀਅਰ ਤੇ ਬਰਾਈਕੋਲੇਜ ਆਦਿ ਕੋਟੀਆਂ ਵਿਚ ਪਹਿਲੀ ਕਿਸਮ ਦੇ ਪਾਠਗਤ ਪ੍ਰਕਰਨ ਇਤਿਹਾਸਿਕਤਾ, ਸੀਮਾਵਾਂ, ਦਮਨ, ਪ੍ਰਗਟਾਅ ਜੁਗਤਾਂ ਅਤੇ ਭਾਸ਼ਾਈ ਪ੍ਰਬੰਧ ਨਾਲ ਜੁੜੇ ਹੋਏ ਹਨ, ਜਦਕਿ ਦੂਜੀ ਕਿਸਮ ਦੇ ਪਾਠਗਤ ਪ੍ਰਕਰਨ ਇਨ੍ਹਾਂ ਸੀਮਾਵਾਂ ਨੂੰ ਪਾਰ ਕਰਨ ਅਤੇ ਮਾਨਵਵਾਦੀ ਅਤੇ ਸੱਚ ਅਧਾਰਿਤ ਪ੍ਰਵਹਨਾਂ ਦੀ ਜਗਿਆਸਾ ਦਾ ਨਿਰਮਾਣ ਕਰਦੇ ਹਨ। ਇਸੇ ਕਰਕੇ ਹੀ ਦੂਜੀ ਕਿਸਮ ਦੇ ਪਾਠਗਤ ਪਾਸਾਰ ਸੰਕੇਤਕ ਅਤੇ ਪ੍ਰਤੀਕਾਤਮਿਕ ਰੂਪ ਵਿਚ ਹੀ ਪਾਠ ਨੂੰ ਪਵਿੱਤਰਤਾ ਦੀ ਕਸੌਟੀ ਨਾਲ ਚਾਰਜ ਕਰ ਜਾਂਦੇ ਹਨ।

ਦੂਜੀ ਕਿਸਮ ਦੇ ਚਿੰਤਨ ਵਿਚ ਗੱਲ ਉਚੇਚੇ ਰੂਪ ਵਿਚ ਪਵਿੱਤਰਤਾ ਦੇ ਸਿਰਜਣ ਦੀ ਕੀਤੀ ਗਈ ਹੈ। ਇਥੇ ਸਮਕਾਲੀ ਇਤਿਹਾਸਿਕਤਾ ਨੂੰ ਸੰਕਟਗ੍ਰਸਤ ਅਤੇ ਸੰਕਟ-ਸਿਰਜਕ ਕਲਪਿਆ ਗਿਆ ਹੈ ਅਤੇ ਇਤਿਹਾਸਿਕਤਾ ਤੋਂ ਪਾਰ ਜਾਣ ਨੂੰ ਹੀ ਪਾਠ ਦਾ ਗੁਣ ਨਿਰਧਾਰਿਤ ਕੀਤਾ ਗਿਆ ਹੈ। ਇਸ ਕਰਕੇ ਪਵਿੱਤਰ ਪਾਠ ਦਾ ਮਨੋਰਥ ਸਮਕਾਲੀ ਵਿਕਰਾਲਤਾ ਦਾ ਨਿਖੇਧ ਕਰਨਾ ਅਤੇ ਪਾਕੀਜ਼ਗੀ ਦੇ ਭਾਵ-ਸੰਸਾਰ ਦਾ ਨਿਰਮਾਣ ਕਰਨਾ ਹੈ। ਪੂਰਬ ਦੇ ਧਰਮ ਅਤੇ ਧਾਰਮਿਕ ਗ੍ਰੰਥ ਪਹਿਲਾਂ ਹੀ ਆਪਣੀ ਸਮਕਾਲ ਦੀ ਸੱਤਾ-ਮੂਲਕ ਅਤੇ ਦਮਨਕਾਰੀ ਇਤਿਹਾਸਿਕਤਾ ਦੀ ਸਮੀਖਿਆ ਕਰਨ ਅਤੇ ਇਸ ਤੋਂ ਪਾਰ ਜਾਣ ਦੀਆਂ ਮਾਨਵਵਾਦੀ ਜਗਿਆਸਾਵਾਂ ਦਾ ਨਿਰਮਾਣ ਕਰਦੇ ਰਹੇ ਹਨ। ਸਾਡੇ ਸੰਦਰਭ ਵਿਚ ਇਹ ਗੱਲ ਹੋਰ ਵੀ ਮਹੱਤਵਪੂਰਨ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀਕਾਰ ਸਮਕਾਲੀ ਇਤਿਹਾਸਿਕਤਾ ਦਾ ਸਿਮਰਨ ਕਰਨ ਦੀ ਥਾਂ ਉਚੇਚੇ ਰੂਪ ਵਿਚ ਇਥੋਂ ਦੇ ਪ੍ਰਤੀਕਾਤਮਿਕ ਅਤੇ ਹਕੀਕੀ ਤੌਰ 'ਤੇ ਕਾਇਮ ਦਮਨਕਾਰੀ ਨਿਜ਼ਾਮ ਦੀ ਸੀਮਿਤਤਾ ਨੂੰ ਉਜਾਗਰ ਕਰਦੇ ਹੋਏ, ਇਸ ਦਮਨਕਾਰੀ ਇਤਿਹਾਸਿਕਤਾ ਤੋਂ ਪਾਰ ਜਾਣ ਦੀ ਮਾਨਵਵਾਦੀ ਜਗਿਆਸਾ ਦੇ ਨਾਲ-ਨਾਲ ਸੱਚ ਦੀ ਤਲਬ ਨੂੰ ਵੀ ਰੂਪਮਾਨ ਕਰਕੇ ਪਾਕੀਜ਼ਗੀ ਨਾਲ ਸਰਸ਼ਾਰ ਵੱਖਰੀ ਕਿਸਮ ਦੀ ਇਤਿਹਾਸਿਕਤਾ ਦਾ ਨਿਰਮਾਣ ਕਰਨ ਦਾ ਯਤਨ ਕਰਦੇ ਹਨ।

(5)

ਪਵਿੱਤਰਤਾ ਦੇ ਸਿਰਜਣ ਅਤੇ ਪਵਿੱਤਰਪਾਠ ਦੀ ਹੋਂਦ-ਵਿਧੀ ਦੇ ਨਜ਼ਰੀਏ ਤੋਂ ਸ਼ੇਖ ਫਰੀਦ ਜੀ ਦੀ ਬਾਣੀ ਉਚੇਚੇ ਧਿਆਨ ਦੀ ਮੰਗ ਕਰਦੀ ਹੈ। ਅਸੀਂ ਉਨ੍ਹਾਂ ਦੇ ਸ਼ਬਦ 'ਜਿਮੀ ਪੁਛੈ ਅਸਮਾਨ....' ਦਾ ਪਾਠਗਤ ਵਿਸ਼ਲੇਸ਼ਣ ਇਸ ਤਰ੍ਹਾਂ ਕਰ ਸਕਦੇ ਹਾਂ :

ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥
ਆਜੁ ਮਿਲਾਵਾ ਸੇਖ ਫਰੀਦ
ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥ ੧ ॥ ਰਹਾਉ ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ

ਝੂਠੀ ਦੁਨੀਆ ਲਗਿ ਨਾ ਆਪੁ ਵਞਾਈਐ ॥ ੨ ॥
ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ ੩ ॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥ ੪ ॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥
ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥ ੭ ॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ (ਪੰਨਾ-੪੮੮)

ਇਸ ਸ਼ਬਦ ਵਿਚ ਦੋ ਧਰਾਤਲ ਪੇਸ਼ ਕੀਤੇ ਗਏ ਹਨ। ਪਹਿਲਾ ਸੰਸਾਰਕਤਾ ਦੇ ਦਾਇਰੇ ਵਿਚ ਮਸਨੂਈ ਕਾਲ (temporality) ਨਾਲ ਸੰਬੰਧ ਰਖਦਾ ਹੈ, ਜਦਕਿ ਦੂਜਾ ਇਸ ਦਾਇਰੇ ਦੀਆਂ ਹੱਦਾਂ ਅਤੇ ਅਸਰਾਂ ਤੋਂ ਪਾਰ ਜਾ ਕੇ ਪਾਰਲੌਕਿਕ ਦਾਇਰੇ ਦੇ ਪਾਰਗਾਮੀ (Trancedental) ਕਾਲ ਨਾਲ ਜੁੜਿਆ ਹੋਇਆ ਹੈ। ਸ਼ਬਦ ਦੇ ਮੁੱਢ ਵਿਚ ਹੀ 'ਪਿਆਰੇ' ਅਤੇ 'ਅਲਹ' ਦਾ ਵਿਰੋਧ-ਜੁੱਟ ਮਸਨੂਈ ਕਾਲ ਅਤੇ ਪਾਰਗਾਮੀ ਕਾਲ ਦੇ ਘੇਰਿਆਂ ਦੀ ਸੀਮਾ ਅਤੇ ਵਿਸਤਾਰ ਨੂੰ 'ਬੋਲੇ ਸ਼ੇਖ ਫਰੀਦ' ਰਾਹੀਂ ਸੰਤੁਲਨ ਵਿਚ ਲਿਆਉਣ ਦੀ ਜੁਗਤ ਨੂੰ ਉਭਾਰਦਾ ਹੈ। ਇਸੇ ਕਰਕੇ ਮਨੁੱਖ ਦੀ ਇਤਿਹਾਸਿਕਤਾ ਦਾ ਬਿਆਨ 'ਤਨ ਹੋਸੀ ਖ਼ਾਕ' ਦੇ ਇਸ਼ਤਿਆਰੇ ਰਾਹੀਂ ਉਜਾਗਰ ਕੀਤਾ ਗਿਆ ਹੈ। ਪਰ ਇਹ ਖ਼ਾਕ ਹੋਣਾ 'ਹਕੀਕਤ ਜਾਂ ਵਿਡੰਬਨਾ' ਨਹੀਂ। ਜੇਕਰ ਅਜਿਹਾ ਹੁੰਦਾ ਤਾਂ 'ਖ਼ਾਕ ਹੋ ਜਾਣਾ' ਮਨੁੱਖੀ ਉੱਦਾਤ ਵਿਚ ਬਦਲ ਜਾਣਾ ਸੀ ਅਤੇ ਸ਼ੇਖ ਫ਼ਰੀਦ ਜੀ ਇਸ ਦ੍ਰਿਸ਼ ਰਾਹੀਂ ਮਨੁੱਖੀ ਹੋਂਦ ਦੀ ਦੁਖਾਂਤ-ਸਥਿਤੀ ਨੂੰ ਬਿਆਨ ਕਰ ਜਾਂਦੇ ਹਨ। ਇਸ ਦੇ ਉਲਟ ਉਹ ਤਾਂ ਇਸ ਨੂੰ ਇਤਿਹਾਸਿਕਤਾ ਦੀ ਸੀਮਾ-ਬੱਧਤਾ ਦੇ ਹਵਾਲੇ ਨਾਲ ਪੇਸ਼ ਕਰਦੇ ਹਨ। 'ਮਿਲਾਵਾ' ਅਤੇ 'ਬੇਲੈ' ਦੇ ਦੋ ਚਿਹਨ ਪਤਨ ਦੇ ਇਸ ਦਾਇਰੇ ਤੋਂ ਬਾਹਰ ਜਾਣ ਦਾ ਰਾਹ ਪੇਸ਼ ਕਰਦੇ ਹਨ। ਇਸ ਕਰਕੇ ਇਸ ਪਾਠ ਦੇ ਤਿੰਨ ਪਾਸਾਰ ਪੇਸ਼ ਹੁੰਦੇ ਹਨ; ਪਹਿਲਾ ਇਤਿਹਾਸਿਕਤਾ ਦਾ। ਦੂਜਾ ਇਤਿਹਾਸਕ ਵਿਵੇਕ ਦੀ ਪ੍ਰੇਰਨਾ ਤੋਂ ਪਾਰ ਜਾਣ ਦਾ ਅਤੇ ਤੀਜਾ ਮਨੁੱਖੀ ਉੱਦਾਤ ਦਾ। ਸ਼ਬਦ ਵਿਚ ਇਨ੍ਹਾਂ ਤਿੰਨਾਂ ਪਾਸਾਰਾਂ ਨੂੰ ਹੇਠ ਲਿਖੇ ਇਸ਼ਤਿਆਰਿਆਂ ਨਾਲ ਬਿਆਨ ਕੀਤਾ ਗਿਆ ਹੈ।

| | |
|---|---|
| ਪਹਿਲਾ ਪਾਸਾਰ : ਇਤਿਹਾਸਿਕਤਾ : | ਤਨੁ ਹੋਸੀ ਖਾਕ, ਗੋਰ ਘਰੇ, ਟਾਕਿਮ ਕੂੰਜੜੀਆ, ਮਨਹੁ ਮਚਿੰਦੜੀਆਂ, ਘੁੰਮ ਨਾ ਆਈਐ, ਕਲਵਤਿ ਚੀਰਿਆ, ਨਾ ਕੋਈ ਥਿਰ ਰਹਿਆ, ਚਲੇ ਚਲਣਹਾਰ, ਖੇਵਟ ਕਿੰਨਿ ਗਏ, ਜਾਲਣ, ਉਲਾਮੇ ਜੀ ਸਹੇ। |
| ਦੂਜਾ ਪਾਸਾਰ : ਇਤਿਹਾਸਕ ਵਿਵੇਕ ਦੀ ਪ੍ਰੇਰਨਾ ਤੋਂ ਪਾਰ ਜਾਣਾ : | ਝੂਠੀ ਦੁਨੀਆ, ਨਾ ਆਪ ਵੰਞਾਈਐ, ਬੋਲੀਐ ਸਚੁ ਧਰਮ, ਜੋ ਗੁਰ ਦੱਸੈ ਵਾਟ, ਗੰਢੇਦਿਆ ਛਿਅ ਮਾਹ, ਵਿਚਾਰਾ ਲੇਇ ਮਨੋ। |
| ਤੀਜਾ ਪਾਸਾਰ : ਮਨੁੱਖੀ ਉੱਦਾਤ : | ਪਿਆਰੇ ਅਲਹ ਲਗੇ, ਅਜ ਮਿਲਾਵਾ, ਮੁਰੀਦਾ ਜੋਲੀਐ। ਵਿਚਾਰਾ ਲੇਇ ਮਨੋ। |

ਇਹ ਸ਼ਬਦ ਵਿਚ ਰਚੇ ਗਏ ਪਾਠਗਤ ਸੰਦਰਭ ਅਤੇ ਸਰੋਕਾਰ ਸਮੁੱਚੀ ਫ਼ਰੀਦ-ਬਾਣੀ ਵਿਚ ਨਿਰੰਤਰ

ਤੌਰ ਉੱਤੇ ਸਥਾਪਿਤ ਅਤੇ ਪੁਨਰ-ਸਥਾਪਿਤ ਕੀਤੇ ਜਾਂਦੇ ਹਨ। ਇਸ ਕਰਕੇ ਇਸ ਬਾਣੀ ਦੀ ਸਮੁੱਚੀ ਰਚਨਾ ਪ੍ਰਕਿਰਿਆ ਅੰਤਿਮ ਤੌਰ 'ਤੇ ਪਵਿੱਤਰਤਾ ਨਾਲ ਚਾਰਜ ਕੀਤੇ ਜਾਣ ਵਾਲੇ ਅਰਥਗਤ ਪਾਸਾਰ ਅਤੇ ਭਾਵ-ਮੰਡਲਾਂ ਦਾ ਨਿਰਮਾਣ ਕਰਦੀ ਹੈ। ਇਹ 'ਹਯਾਤੀ' ਨੂੰ 'ਥਿਰ' (Temporal) ਅਤੇ 'ਅਗੇ' ਨੂੰ ਪਾਰਗਾਮੀ (Trancedental) ਪ੍ਰਕਰਣਾਂ ਦੇ ਰੂਪ ਵਿਚ ਨਾ ਕੇਵਲ ਮਾਨਤਾ ਦਿੰਦੀ ਹੈ, ਸਗੋਂ ਇਨ੍ਹਾਂ ਨੇ ਅਜਿਹੇ ਸੰਦਰਭਾਂ ਨੂੰ ਨਿਆਂਸ਼ੀਲ ਸੱਚ ਦੇ ਰੂਪ ਵਿਚ ਵੀ ਪੇਸ਼ ਕਰਦੀ ਹੈ। ਸਿੱਟੇ ਵਜੋਂ ਫ਼ਰੀਦ ਬਾਣੀ ਵਿਚ ਪੇਸ਼ ਕੀਤਾ ਜਾ ਰਿਹਾ ਪਰਾਭੌਤਿਕਤਾ ਦਾ ਵਿਸ਼ਾਲ ਦ੍ਰਿਸ਼, ਸਿਰਫ਼ ਆਦਰਸ਼ਵਾਦੀ ਅਤੇ ਅਮੂਰਤ ਵਿਚਾਰਾਂ ਦਾ ਸੰਜਮਸ਼ੀਲ ਪ੍ਰਬੰਧ ਬਨਣ ਤੋਂ ਵੱਧ ਖ਼ਾਸ ਕਿਸਮ ਦਾ ਇਤਿਹਾਸਕ-ਪਰਾਭੌਤਕੀ (Historico-metaphysical) ਵਿਚਾਰਧਾਰਕ ਪ੍ਰਬੰਧ ਬਨਣ ਦੀ ਸਮਰੱਥਾ ਰਖਦਾ ਹੈ। ਫ਼ਰੀਦ ਬਾਣੀ ਵਿਚ ਵਾਰ-ਵਾਰ ਦੁਹਰਾਏ ਜਾਣ ਵਾਲੇ ਪ੍ਰਤੀਕ ਜਿਵੇਂ 'ਆਸਨ', 'ਖੇਵਟ' 'ਭੁਲਾਵਾ ਪੱਗ ਦਾ' 'ਥੰਮ ਨਾ ਸਕਿਓ' 'ਬੰਧਨ ਕੀ ਵੇਲਾ' 'ਅਤੋਲਵੀ ਮਿੱਟੀ' 'ਕੋਈ ਨਾ ਹੋਸੀ ਮਿੱਤ' 'ਕੂੜਾ ਨੇਹੁ' ਅਤੇ 'ਸਥਾਇਆ ਜੱਗ' ਆਦਿ ਦੇ ਅਰਥਗਤ ਪਾਸਾਰ ਇਤਿਹਾਸਕ ਸੰਦਰਭਾਂ ਅਤੇ ਸਰੋਕਾਰਾਂ ਵਿਚ ਵਿਲੀਨ ਹੋਣ ਨੂੰ ਨਿਰਅਰਥਕ ਹੋਂਦ ਨੂੰ ਧਾਰਨ ਕਰਨ ਦਾ ਸੰਦੇਸ਼ ਦਿੰਦੇ ਹਨ। ਇਸ ਲਈ ਅਜਿਹੀ ਸਥਿਤੀ ਤੋਂ ਪਾਰ ਜਾਣਾ ਸਿਰਫ਼ ਪਵਿੱਤਰਤਾ ਦੇ ਭਾਵ-ਸੰਸਾਰ ਨਾਲ ਚਾਰਜ ਹੋਣ ਨਾਲ ਹੀ ਸੰਭਵ ਹੋ ਸਕਦਾ ਹੈ। ਸਪਸ਼ਟ ਹੈ ਕਿ ਇੱਥੇ ਪਵਿੱਤਰਤਾ ਇਤਿਹਾਸਿਕ ਸੀਮਾਵਾਂ ਤੋਂ ਪਾਰ ਜਾਣ ਅਤੇ ਹਕੀਕੀ ਅਰਥਾਂ ਨੂੰ ਹਾਸਲ ਕਰਨ ਲਈ-ਲੋੜੀਂਦੀ ਅਤੇ ਜ਼ਰੂਰੀ ਕਸੌਟੀ ਹੋ ਨਿਬੜਦੀ ਹੈ। ਦਿਲਚਸਪ ਗੱਲ ਤਾਂ ਇਹ ਹੈ ਕਿ ਫ਼ਰੀਦ ਬਾਣੀ ਵਿਚ ਰਚਨਾ ਦੇ ਬਹੁਪਾਸਾਰੀ ਅਤੇ ਬਹੁਕੋਣੀ ਪਾਸਾਰ ਖਿੰਡਰੇ ਪੁੰਡਰੇ ਹੋਣ ਦੀ ਥਾਂ, ਪਵਿੱਤਰਤਾ ਨਾਲ ਚਾਰਜ ਹੁੰਦੇ ਹੋਏ ਅੰਤਰ-ਸੰਬੰਧਿਤ ਸੰਕਲਪਾਂ ਦੀ ਸਰਗਰਮ ਗਤੀਸ਼ੀਲਤਾ ਦੇ ਰਾਹੇ ਪੈ ਕੇ ਅਰਥਾਂ ਦੀ ਸਿਰਫ਼ ਪੇਸ਼ਕਾਰੀ ਕਰਨ ਦੀ ਥਾਂ ਇਤਿਹਾਸਕ ਸੰਦਰਭਾਂ ਦੇ ਹਵਾਲੇ ਨਾਲ ਨਵੇਂ ਅਰਥਾਂ ਦੇ ਉਤਪਾਦਨ ਦੇ ਰਾਹੇ ਤੁਰਦੇ ਹਨ।

ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚ ਅਰਥਾਂ ਦੀ ਪੇਸ਼ਕਾਰੀ ਦੀ ਥਾਂ ਅਰਥਾਂ ਦੇ ਉਤਪਾਦਨ ਦੀ ਇਹ ਪ੍ਰਕਿਰਿਆ ਅਸਲ ਵਿਚ ਪਵਿੱਤਰਤਾ ਅਤੇ ਮਨੁੱਖੀ ਅਮਲ ਦੇ ਨੇੜਲੇ ਰਿਸ਼ਤੇ ਨੂੰ ਸਾਕਾਰ ਕਰਨ ਦੇ ਮਕਸਦ ਦੀ ਸਾਰਥਿਕਤਾ ਨੂੰ ਕਾਇਮ ਕਰਦੀ ਹੈ। ਇਸੇ ਕਰਕੇ ਉਸ ਦੀ ਰਚਨਾ ਦੀ ਬਣਤਰ ਵਿਚ ਸਰਗਰਮ ਉਪਰੋਕਤ ਤਿੰਨੇ ਪੱਧਰ ਵੱਖਰੇ-ਵੱਖਰੇ ਪ੍ਰਬੰਧਾਂ ਦੀ ਸੰਰਚਨਾਕਾਰੀ ਦਾ ਜ਼ਰੀਆ (Agency) ਬਣਦੇ ਹਨ। ਜਿਵੇਂ : ਇਤਿਹਾਸਿਕਤਾ ਸਮਕਾਲੀ ਦੌਰ ਦੇ ਇਤਫ਼ਾਕੀ ਸੱਚਾਂ ਨਾਲ ਭਰੇ ਹੋਏ ਨਿਜ਼ਾਮ ਦੇ ਸੰਕਟਗ੍ਰਸਤ ਹੋਣ ਦੇ, ਛਿਣ ਭੰਗਰੇ ਹੋਣ ਦੇ ਅਤੇ ਪਤਨਸ਼ੀਲ ਹੋਣ ਦੇ ਖ਼ਿਆਲ ਦੀ ਸੰਰਚਨਾਕਾਰੀ ਦਾ ਜ਼ਰੀਆ ਬਣਦੀ ਹੈ।

(6)

ਜ਼ਾਹਿਰ ਹੈ ਕਿ ਕਿਸੇ ਵੀ ਪਾਠ ਦਾ ਇਤਿਹਾਸਿਕਤਾ ਦੇ ਰੂ-ਬ-ਰੂ ਹੋਣਾ ਹੀ ਕਾਫ਼ੀ ਨਹੀਂ, ਅਤੇ ਨਾ ਹੀ ਇਤਿਹਾਸਿਕਤਾ/ਯਥਾਰਥ ਦੀ ਪੇਸ਼ਕਾਰੀ ਕਰਨਾ ਹੀ ਪਾਠ ਲਈ ਕਾਫ਼ੀ ਹੈ। ਇਸ ਦੇ ਉਲਟ ਪਾਠ ਤਾਂ ਇਤਿਹਾਸਿਕਤਾ ਦੇ ਸਾਰ ਅਤੇ ਪਾਸਾਰਾਂ ਦੀ ਆਲੋਚਨਾ ਕਰਕੇ ਅਗਲੇਰੇ ਪੜਾਵਾਂ ਵੱਲ ਸਰਗਰਮ ਹੁੰਦਾ ਹੈ। ਇਸੇ ਨੂੰ ਅਰਥ ਉਤਪਾਦਨ ਦੀ ਸਰਗਰਮੀ ਦਾ ਆਦਿ ਬਿੰਦੂ ਮੰਨਿਆ ਜਾ ਸਕਦਾ ਹੈ। ਪਵਿੱਤਰ ਪਾਠ ਦਾ ਇਹ ਪਹਿਲਾ ਦਾਇਰਾ ਹੈ ਜਿਵੇਂ ਇਥੇ ਤੱਤਕਾਲੀਨ ਇਤਿਹਾਸਿਕਤਾ ਨੂੰ ਮਾਨਵਵਾਦੀ ਅਤੇ ਮੁਕੱਦਸ ਸਰੋਕਾਰਾਂ ਦੇ ਨਿਰਮਾਣ ਲਈ ਏਜੰਸੀ ਮੰਨਿਆ ਗਿਆ ਹੈ ਨਾ ਕਿ ਸਮਕਾਲੀ ਇਤਿਹਾਸਿਕਤਾ ਦੇ ਮਸਨੂਈ ਤੇ ਇਤਫ਼ਾਕੀ ਤੱਤਾਂ ਦੀ ਬਹੁਪਾਸਾਰੀ ਸਰਗਰਮੀ ਦੀ ਨਿਆਂਸ਼ੀਲਤਾ ਨੂੰ ਸਿਰਜਣ ਦਾ ਵਸੀਲਾ। ਦਿਲਚਸਪ, ਗੱਲ ਤਾਂ ਇਹ ਹੈ ਕਿ ਇਹ ਨਿਆਂਸ਼ੀਲਤਾ ਇਤਿਹਾਸਕ ਵਿਵੇਕ ਦੀ ਪ੍ਰੇਰਨਾ ਰਾਹੀਂ ਸੰਤੁਲਿਤ ਵੱਲ ਵੀ ਅਗਰਸਰ ਨਹੀਂ ਹੁੰਦੀ, ਸਗੋਂ ਇਹ, 'ਪਿਆਰੇ ਅਲਹੁ ਲਗੇ' ਜਾਂ 'ਤੁਟੇ ਨਾਹੀ ਨੇਹੁ' ਨਾਲ ਹੀ ਕਾਬੂ ਵਿਚ ਆਉਂਦੀ ਹੈ।

ਇਸੇ ਕਰਕੇ, ਇਹ ਪਾਠ ਆਪਣੇ ਅਗਲੇਰੇ ਘੇਰੇ ਵਿਚ ਦਾਖ਼ਲ ਹੁੰਦਾ ਹੈ। ਇਹ ਘੇਰਾ ਹੈ ਨਾਪਾਕ ਚੀਜ਼ਾਂ ਨੂੰ ਪਾਕ ਕਰਨ ਦਾ, ਅਪਵਿੱਤਰ ਨੂੰ ਪਵਿੱਤਰ ਬਨਾਉਣ ਦਾ ਅਤੇ ਨਿਰੰਕੁਸ਼ਤਾ ਨੂੰ ਸੰਜਮ ਵਿਚ ਲਿਆਉਣ ਦਾ। 'ਮਿਲਾਵਾ' ਜਾਂ 'ਸ਼ਹੁ ਅਲਾਇਸੀ' ਦਾ ਮਤਲਬ ਯਥਾਰਥ/ਇਤਿਹਾਸਿਕਤਾ ਨੂੰ ਨਿਆਂਸ਼ੀਲ ਕਰਨਾ ਹੈ।

ਤਾਂ ਹੀ ਤਾਂ ਇਨ੍ਹਾਂ ਦੇ 'ਮਿਲਾਵਾ' ਨਾਲ ਇਤਿਹਾਸਿਕਤਾ ਦੇ ਰਾਹਗੀਰ ਪੂੰਜੀ, ਕਾਮਨਾ, ਸ੍ਵੈ-ਵਿਸਤਾਰ ਅਤੇ 'ਸੱਤਾ' ਆਪਣੀ-ਆਪਣੀ ਸਰਗਰਮੀ ਵਿਚ ਨਿਆਸ਼ੀਲ ਹੋ ਜਾਂਦੇ ਹਨ।ਪਰ ਇਹ ਸਥਿਤੀ ਸਬਜੈਕਟ ਦੀ ਇਤਿਹਾਸਕ ਸਾਰ ਅਨੁਸਾਰ ਸਿਰਜਣਾ ਕਰਨ ਦੀ ਨਹੀਂ, ਸਗੋਂ ਇਤਿਹਾਸਿਕਤਾ ਦੀ ਹੀ ਮਾਨਵਵਾਦੀ ਅਤੇ ਮੁਕੱਦਸ ਸਰੋਕਾਰਾਂ ਤਹਿਤ ਸਿਰਜਣਾ ਕਰਨ ਦੀ ਹੈ। ਇਸੇ ਕਰਕੇ ਇਥੇ ਵਿਅਕਤੀ ਦੇ ਇਤਿਹਾਸ ਰਾਹੀਂ ਚਾਰਜ ਹੋਣ ਦੀ ਥਾਂ, ਇਤਿਹਾਸ ਦੇ ਹੀ ਪਾਕੀਜ਼ਗੀ ਰਾਹੀਂ ਚਾਰਜ ਹੋਣ ਦੇ ਪ੍ਰਬੰਧ ਗਤੀਸ਼ੀਲ ਹੋ ਰਹੇ ਹਨ। ਸਿੱਟੇ ਵਜੋਂ ਪਾਠ ਦੀ ਹੈਸੀਅਤ ਸਿਰਫ ਇਤਿਹਾਸ ਦੀ ਪੇਸ਼ਕਾਰੀ ਹੀ ਕਰਨਾ ਨਹੀਂ ਸਗੋਂ ਇਸ ਦੇ ਹਵਾਲਿਆਂ ਅਤੇ ਇਸ਼ਤਿਆਰਿਆਂ ਨਾਲ ਇਸ ਵਿਚ ਪਾਕੀਜ਼ਗੀ ਦਾ ਸੰਚਾਰ ਕਰਨਾ ਹੋ ਨਿਬੜਦੀ ਹੈ।

(7)

ਉਪਰੋਕਤ ਚਰਚਾ ਤੋਂ ਸਪਸ਼ਟ ਹੈ ਕਿ ਪਵਿੱਤਰ-ਪਾਠ ਅਤੇ ਪਾਠ ਕੋਈ ਆਪਸ-ਵਿਰੋਧੀ ਜਾਂ ਨਿਖੜਵੇਂ ਸੰਕਲਪ ਨਹੀਂ, ਸਗੋਂ ਆਪਸ ਵਿਚ ਰਲੇ ਮਿਲੇ ਸੰਕਲਪ ਹਨ। ਇਸ ਕਰਕੇ ਪਾਠ ਬਾਰੇ ਵਿਚਾਰ-ਚਰਚਾ ਕਰਨ ਸਮੇਂ ਨਾ ਹੀ ਇਸ ਨੂੰ ਸਿਰਫ਼ ਪ੍ਰਗਟਾਅ, ਅਰਥ ਅਤੇ ਪ੍ਰਵਚਨ ਦੀਆਂ ਦਰਜੇਬੰਦੀਆਂ ਵਿਚ ਬੰਨ੍ਹਿਆ ਜਾ ਸਕਦਾ ਹੈ ਅਤੇ ਨਾ ਹੀ ਇਤਿਹਾਸਿਕਤਾ ਅਤੇ ਵਿਚਾਰਧਾਰਾ ਦੀ ਏਜੰਸੀ ਦੇ ਰੂਪ ਵਿਚ। ਇਸ ਦੇ ਉਲਟ ਹਰ ਇਕ ਪਾਠ ਵਿਚ ਆਪਣੇ-ਆਪਣੇ ਅੰਦਾਜ਼ ਵਿਚ ਅਤੇ ਆਪਣੀ-ਆਪਣੀ ਦ੍ਰਿਸ਼ਟੀ ਅਨੁਸਾਰ ਪਾਕੀਜ਼ਗੀ ਨੂੰ ਸਿਰਜਣ ਦਾ ਪ੍ਰਬੰਧ ਹੁੰਦਾ ਹੈ। ਕਿਸੇ ਵੀ ਪਾਠ ਨੂੰ ਤਾਂ ਹੀ ਪਾਠ ਦੀ ਹੈਸੀਅਤ ਵਿਚ ਰਖਿਆ ਜਾ ਸਕਦਾ ਹੈ, ਜੇਕਰ ਉਹ ਮਾਨਵਵਾਦੀ ਅਤੇ ਮੁਕੱਦਸ ਸਰੋਕਾਰਾਂ ਦਾ ਜ਼ਰੀਆ ਬਣਕੇ ਹਰ ਇਕ ਨਿਜ਼ਾਮ ਦੀਆਂ ਇਤਿਹਾਸਕ ਅਤੇ ਸਟਰੈਟਜਿਕ ਜੁਗਤਾਂ ਨੂੰ ਨਿਕਾਰਨ ਅਤੇ ਇਨ੍ਹਾਂ ਤੋਂ ਪਾਰ ਜਾਣ ਵਾਲੇ ਸਬਜੈਕਟ ਨੂੰ ਤਾਮੀਰ ਕਰਦਾ ਹੋਵੇ। ਅਜਿਹਾ ਪਾਠ ਸ੍ਵੈ-ਸਿੱਧ ਹੀ ਪਵਿੱਤਰ ਪਾਠ ਦਾ ਸਰੂਪ ਅਖਤਿਆਰ ਕਰ ਜਾਂਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. Roland Barthes, *Image Music Text*, London, Fontana, 1977, p. 156.
2. Jacques Derrida, and Gianni Vatimo, (ed.) *Religion*, Cambridge, Polity, 1998. p. 79.
3. Edith Wyshogrod, *Saints and Postmodernism*, Chicago, University of Chicago Press, 1996, p. xiv.
4. Julia Kristeva, *Revolution in Poetic Language*, New York, Columbia University, Press, p. 86-87.
5. Claude Levi Strauss, *The Savage Mind*, Chicago, University of Chicago, Press. p. 20.
6. Jean Francois, Lyotard. *The Post-Modern Condition : A Report on Knowledge*, Manchester, Manchester University, Press, 1984, p. 60.
7. George Bataille, *Visions of Excess : Selected Writing 1927-39*, Minneaplis, University of Minnesota Press, 1994, p. 241.
8. Fred Botting and Scottwilson, *The Bataille Reader*, Oxford, Blackwell, 1997, p. 2.
9. Emmaunel Lavinas, *On Thinking of the other*, London, the Athlone Press, 1988, p. 8 & 43.
10. Anselm, Kyongsuk Min, *Toward a Dilectic of Totality and Infinity : Reflections on Emmaunel Levinas*, in The Journal of Religion, Volume 78, No.4, Oct. 1998.
11. Jacques Derrida, and Gianni Vatimo, (ed.) *Religion*, p. 1-78.
12. *Ibid.*, p. 17.
13. *Ibid.*, p. 95.
14. *Ibid.*, p. 201.
15. Edith Wyshogrod, *Saints and Postmodernism*, p. xvi.

# ਭਗਤ ਜੈਦੇਵ : ਜੀਵਨ ਤੇ ਬਾਣੀ ਰਚਨਾ

ਡਾ. ਭੀਮ ਇੰਦਰ ਸਿੰਘ

ਮੱਧ ਯੁਗ ਵਿਚ ਚੱਲੀ ਭਗਤੀ-ਲਹਿਰ ਭਾਰਤ ਦੀ ਰਿਸ਼ੀ ਪਰੰਪਰਾ ਦੇ ਵਿਰੋਧ ਵਜੋਂ ਉਤਪੰਨ ਹੋਈ, ਜਿਸ ਨੇ ਆਪਣੇ ਸਮੇਂ ਦੇ ਜਾਤ-ਪਾਤ, ਊਚ-ਨੀਚ, ਵਹਿਮਾਂ-ਭਰਮਾਂ, ਪਾਖੰਡਾਂ, ਕਰਮਕਾਂਡਾਂ ਆਦਿ ਦਾ ਭਰਪੂਰ ਖੰਡਨ ਕੀਤਾ। ਇਸ ਦੇ ਨਾਲ ਹੀ ਇਸ ਲਹਿਰ ਨੇ ਕਿਸੇ ਤਤਕਾਲੀਨ ਰਾਜੇ-ਮਹਾਰਾਜਿਆਂ ਦਾ ਨਾਮ ਸਿਮਰਨ ਦੀ ਬਜਾਏ ਇੱਕੋ ਪਰਮਾਤਮਾ ਦਾ ਨਾਮ ਸਿਮਰਨ ਕਰਕੇ ਮਨੁੱਖ ਨੂੰ ਉਚੇਰੇ ਗੁਣਾਂ ਦੇ ਧਾਰਨੀ ਹੋਣ ਲਈ ਪ੍ਰੇਰਨਾ ਵੀ ਦਿੱਤੀ। ਭਗਤੀ ਲਹਿਰ ਨਾਲ ਸੰਬੰਧਿਤ ਬਹੁਤ ਸਾਰੇ ਭਗਤਾਂ ਨੇ ਅਖੌਤੀ ਜਾਤੀਮੂਲਕ ਉਤਮਤਾ ਦਾ ਵਿਰੋਧ ਕੀਤਾ ਅਤੇ ਅਧਿਆਤਮਿਕਤਾ ਨੂੰ ਕਿਸੇ ਵੀ ਇਕ ਵਰਗ ਦੀ ਇਜਾਰੇਦਾਰੀ ਨਹੀਂ ਮੰਨਿਆ। ਉਨ੍ਹਾਂ ਨੇ ਕਰਾਮਾਤਾਂ ਦਾ ਖੰਡਨ ਕੀਤਾ ਅਤੇ ਵੰਡ-ਵਿਤਕਰਿਆਂ ਦੇ ਵਖਰੇਵਿਆਂ ਨੂੰ ਦੂਰ ਕਰਨ ਦੇ ਯਤਨ ਕੀਤੇ। ਭਗਤੀ ਲਹਿਰ ਦੇ ਅਨੁਭਵੀ ਮਹਾਂਪੁਰਸ਼ਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਦਰਾਂ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ। ਇਸ ਭਗਤ ਬਾਣੀ ਵਿਚ ਭਗਤ ਜੈ ਦੇਵ ਦੀ ਬਾਣੀ ਦਾ ਇਕ ਵਿਸ਼ੇਸ਼ ਤੇ ਨਿਵੇਕਲਾ ਸਥਾਨ ਹੈ।

ਭਗਤ ਜੈਦੇਵ ਜੀ ਦੇ ਜਨਮ ਸੰਬੰਧੀ ਵੱਖ-ਵੱਖ ਵਿਦਵਾਨਾਂ ਦੀ ਵੱਖੋ-ਵੱਖਰੀ ਰਾਇ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, 'ਜੈਦੇਵ ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤਰ, ਜੋ ਰਮਾਦੇਵੀ ਦੇ ਉਦਰ ਤੋਂ ਕੇਂਦੂਲੀ (ਜ਼ਿਲ੍ਹਾ ਬੀਰਭੂਮੀ ਬੰਗਾਲ) ਵਿਚ ਪੈਦਾ ਹੋਏ। ਜੈਦੇਵ ਵੈਸ਼ਨਵ ਮਤਧਾਰੀ ਕ੍ਰਿਸ਼ਨ ਉਪਾਸ਼ਕ ਸਨ। ਪਰ ਤਤਵੇਤਾ ਸਾਧੂਆਂ ਦੀ ਸੰਗਤ ਕਰਕੇ ਕਰਤਾਰ ਦੇ ਅਨੰਨ ਸੇਵਕ ਹੋ ਗਏ।'[1] ਸ੍ਰੀਮਦ ਭਾਗਵਤ ਪੁਰਾਣ ਦੀ 'ਭਾਵਾਰਥ ਦੀਪਿਕਾ' ਉੱਤੇ ਲਿਖੇ ਗਏ ਵੈਸ਼ਣਵ ਤੋਸ਼ੀਣੀ ਟੀਕੇ ਤੋਂ ਪਤਾ ਚਲਦਾ ਹੈ ਕਿ ਜੈਦੇਵ ਬੰਗਾਲ ਦੇ ਸੇਨ-ਵੰਸ਼ੀ ਰਾਜਾ ਲਕਸ਼ਮਣ ਸੇਨ ਦੇ ਦਰਬਾਰੀ ਕਵੀ ਸਨ ਅਤੇ ਉਹ ਉਮਾਪਤਿ ਧਰ ਨਾਂ ਦੇ ਵਿਦਵਾਨ ਸੰਗ ਇਸੇ ਰਾਜੇ ਦੇ ਦਰਬਾਰ ਵਿਚ ਨਿਵਾਸ ਕਰਦੇ ਸਨ। ਆਪ ਇਸ ਸ਼ਾਹੀ ਦਰਬਾਰ ਦੇ ਪ੍ਰਮੁੱਖ ਅਹਿਲਕਾਰਾਂ ਵਿਚੋਂ ਸਨ, ਜਿਸ ਗੱਲ ਦਾ ਪਤਾ ਸਾਨੂੰ ਰਾਜਾ ਲਕਸ਼ਮਣ ਸੇਨ ਦੇ ਸਭਾ ਮੰਡਪ ਦੁਆਰ ਉੱਤੇ ਪੱਥਰ ਦੀਆਂ ਪੱਟੀਆਂ ਵਿਚ ਖੁਦੇ ਹੋਏ ਇਕ ਲੇਖ ਤੋਂ ਲੱਗਦਾ ਹੈ।"[2] ਆਪ ਨੇ ਆਪਣੀ ਪ੍ਰਸਿੱਧ ਰਚਨਾ 'ਗੀਤ ਗੋਬਿੰਦ' ਵਿਚ ਵੀ ਆਚਾਰਯ ਗੋਵਰਧਨ, ਉਮਾਪਤਿ ਧਰ, ਸ਼ਰਣਦੇਵ ਆਦਿ ਦੇ ਨਾਵਾਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਨਾਵਾਂ ਤੋਂ ਅਸੀਂ ਸਹਿਜੇ ਹੀ ਅੰਦਾਜ਼ਾ ਲਗਾ ਸਕਦੇ ਹਾਂ ਕਿ ਆਪ ਦਾ ਸੰਬੰਧ ਸੇਨ ਵੰਸ਼ ਦੇ ਰਾਜ ਕਾਲ ਨਾਲ ਸੀ। ਆਪ ਨੂੰ ਬਹੁਤ ਛੋਟੀ ਉਮਰ ਵਿਚ ਹੀ ਵਿਦਵਾਨਾਂ ਕੋਲੋਂ ਗਿਆਨ ਇਕੱਤਰ ਕਰਨ ਦਾ ਸ਼ੌਕ ਸੀ, ਜਿਸ ਕਰਕੇ ਆਪ ਵਿਦਵਾਨਾਂ ਵਿਚ ਵਿਚਰਨ ਲੱਗੇ। ਇਸ ਦੇ ਸਿੱਟੇ ਵੱਜੋਂ ਹੀ ਆਪ ਨੂੰ ਗੀਤ ਰਸ ਦਾ ਅਵਤਾਰ ਸਮਝਿਆ ਜਾਣ ਲੱਗਾ। ਪ੍ਰਿੰਸੀਪਲ ਸਾਹਿਬ ਸਿੰਘ ਅਨੁਸਾਰ ਆਪ "ਤਿਆਗੀ ਇਤਨੇ ਸਨ ਕਿ ਸਫ਼ਰ ਵਿਚ ਇਕ ਗੜਵਾ ਅਤੇ ਗੋਦੜੀ ਹੀ ਰੱਖਦੇ ਅਤੇ ਇਤਨੀ ਇਤਿਆਦ ਵਰਤਦੇ ਕਿ ਦੋ ਰਾਤਾਂ ਵੀ ਇਕ ਦਰੱਖਤ ਹੇਠਾਂ ਨਾ ਗੁਜ਼ਾਰਦੇ, ਮਤਾਂ ਥਾਂ ਦੀ ਮੋਹ ਪਏ।"[3] ਕਿਹਾ ਜਾਂਦਾ ਹੈ ਕਿ ਜਦੋਂ ਆਪ ਘੁੰਮਦੇ-ਘੁੰਮਾਉਂਦੇ ਜਗਨਨਾਥਪੁਰੀ ਪਹੁੰਚੇ, ਤਾਂ ਆਪ ਨੇ ਵੇਖਿਆ ਕਿ ਇਕ ਅਗਨੀਹੋਤਰੀ ਬ੍ਰਾਹਮਣ ਆਪਣੀ ਸੁਸ਼ੀਲ ਕੰਨਿਆ ਨੂੰ ਬਲੀ ਚੜ੍ਹਾਉਣ ਲਈ ਲੈ ਕੇ ਆਇਆ ਹੈ। ਪਰ ਆਪ ਨੇ ਉਸ ਬਲੀ ਕੀਤੀ ਜਾਣ ਵਾਲੀ ਲੜਕੀ ਦਾ ਹੱਥ ਪਕੜ ਲਿਆ ਅਤੇ ਗ੍ਰਹਿਸਤੀ ਬਣ, ਬੀਰ ਭੂਮੀ ਵਿਖੇ ਰਹਿਣ ਲੱਗ ਪਏ। ਇਸ ਸਮੇਂ ਤਕ ਆਪ ਜੀ ਕਾਫ਼ੀ ਪ੍ਰਸਿੱਧ ਹੋ ਚੁੱਕੇ ਸਨ। ਆਪ ਸੁਭਾਅ ਪੱਖੋਂ ਬਹੁਤ ਹੀ ਖੁਲ੍ਹ ਦਿਲੇ ਅਤੇ ਤਿਆਗੀ ਸਨ। ਇਹੋ ਕਾਰਨ ਹੈ ਕਿ ਆਪ ਲਕਸ਼ਮਣ ਸੇਨ ਦਾ ਦਰਬਾਰ ਛੱਡ ਕੇ ਆਪਣੇ ਜਨਮ

ਅਸਥਾਨ ਕੇਂਦੂਲੀ ਆ ਕੇ ਰਹਿਣ ਲੱਗ ਪਏ ਅਤੇ ਜੋਤੀ-ਜੋਤਿ ਸਮਾਉਣ ਤਕ ਆਪ ਇਥੇ ਹੀ ਬਿਰਾਜਮਾਨ ਰਹੇ ।

ਡਾ. ਰਤਨ ਸਿੰਘ ਜੱਗੀ ਅਨੁਸਾਰ, 'ਗੁਰੂ ਗ੍ਰੰਥ ਸਾਹਿਬ' ਵਿਚ ਅਨੇਕ ਥਾਵਾਂ ਉੱਤੇ ਜੈਦੇਵ ਦਾ ਪੂਰਨ ਭਗਤ ਦੇ ਰੂਪ ਵਿਚ ਉੱਲੇਖ ਹੋਇਆ ਹੈ । ਸੰਤ ਕਬੀਰ ਨੇ ਵੀ ਗਉੜੀ ਰਾਗ ਵਿਚ ਮਨ ਨੂੰ ਖੋਜਣ ਦੀ ਗੱਲ ਕਰਦਿਆਂ ਇਸ ਕਰਮ ਵਿਚ ਜੈਦੇਵ ਨੂੰ ਨਿਪੁੰਨ ਦੱਸਿਆ ਹੈ :

ਇਸੁ ਮਨ ਕਉ ਕੋਈ ਖੋਜਹੁ ਭਾਈ ।
ਤਨ ਛੂਟੇ ਮਨੁ ਕਹਾ ਸਮਾਈ ।
ਗੁਰ ਪਰਸਾਦੀ ਜੈਦੇਉ ਨਾਮਾਂ ।
ਭਗਤ ਕੈ ਪ੍ਰੇਮਿ ਇਨ ਹੀ ਹੈ ਜਾਨਾਂ । (ਪੰਨਾ-੩੩੦)

ਸਪਸ਼ਟ ਹੈ ਕਿ ਗੁਰਬਾਣੀ ਅਤੇ ਸਿੱਖ-ਧਰਮ ਦੀਆਂ ਪਰੰਪਰਾਵਾਂ ਅਨੁਸਾਰ ਜੈਦੇਵ ਇਕ ਪੂਰਨ ਅਤੇ ਰੱਬ ਨਾਲ ਇਕਮਿਕ ਹੋਏ ਭਗਤ ਸਨ ਅਤੇ ਉਨ੍ਹਾਂ ਨੂੰ ਹੀ 'ਗੀਤ ਗੋਬਿੰਦ' ਦੀ ਰਚਨਾ ਕਰਨ ਦਾ ਗੌਰਵ ਪ੍ਰਾਪਤ ਸੀ ।[4]

ਸੰਸਕ੍ਰਿਤ ਕਾਵਿ ਵਿਚ 'ਗੀਤ ਗੋਬਿੰਦ' ਦਾ ਇਕ ਪ੍ਰਮੁੱਖ ਸਥਾਨ ਹੈ । ਜੈਦੇਵ ਦੁਆਰਾ ਕੀਤੀ ਗਈ ਸ਼ਬਦ ਚੋਣ, ਅਲੰਕਾਰਿਕ ਭਾਸ਼ਾ, ਸੰਗੀਤਾਤਮਿਕਤਾ ਅਤੇ ਭਾਵਾਤਮਿਕਤਾ ਵਰਗੇ ਅਦੁੱਤੀ ਗੁਣ ਹਨ । ਇਸ ਤੋਂ ਇਲਾਵਾ ਸ਼ਿੰਗਾਰ ਰਸ ਅਤੇ ਭਗਤੀ ਭਾਵ ਦੀ ਅਭਿਵਿਅਕਤੀ ਇਸੁ ਗ੍ਰੰਥ ਵਿਚੋਂ ਹੁੰਦੀ ਹੈ । ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਦੋ ਪਦ ਦਰਜ ਹਨ । ਪਹਿਲਾ ਪਦਾ ਰਾਗ ਗੂਜਰੀ ਦੇ ਅੰਤ ਵਿਚ ਆਉਂਦਾ ਹੈ ਅਤੇ ਦੂਸਰਾ ਪਦਾ ਮਾਰੂ ਰਾਗ ਦੇ ਅੰਤ ਵਿਚ ਦਰਜ ਹੈ । ਇਨ੍ਹਾਂ ਪਦਿਆਂ ਰਾਹੀਂ ਸਪਸ਼ਟ ਹੁੰਦਾ ਹੈ ਕਿ ਸਹਿਜੇ-ਸਹਿਜੇ ਉਨ੍ਹਾਂ ਦੀ ਵਿਚਾਰਧਾਰਾ ਵਿਚ ਵਿਕਾਸ ਹੁੰਦਾ ਰਿਹਾ ਹੈ । *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਸ਼ਾਮਲ ਆਪ ਜੀ ਦੇ ਦੋਵੇਂ ਪਦੇ ਸੰਤ ਕਬੀਰ ਅਤੇ ਗੁਰੂ ਨਾਨਕ ਦੁਆਰਾ ਚਲਾਈ ਗਈ ਭਗਤੀ ਲਹਿਰ ਦੀ ਵਿਕਾਸ ਪਰੰਪਰਾ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ । ਇਸ ਕਰਕੇ ਇਨ੍ਹਾਂ ਪਦਿਆਂ ਦਾ ਮੱਧਕਾਲ ਦੀ ਭਗਤੀ ਲਹਿਰ ਦਾ ਆਦਿ ਸਰੋਤ ਹੋਣ ਕਾਰਨ ਪ੍ਰਮੁੱਖ ਮਹੱਤਵ ਹੈ । ਰਾਗ ਗੂਜਰੀ ਵਾਲਾ ਪਦਾ ਇਸ ਪ੍ਰਕਾਰ ਹੈ :

ੴ ਸਤਿਗੁਰ ਪ੍ਰਸਾਦਿ

ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥
ਪਰਮਦਭੁਤੰ ਪਰਕ੍ਰਿਤਿਪਰੰ ਜਦਿਚਿੰਤਿ ਸਰਬ ਗਤੰ ॥ ੧ ॥
ਕੇਵਲ ਰਾਮਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥
ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥ ੧ ॥ ਰਹਾਉ ॥
ਇਛਸਿ ਜਮਾਦਿ ਪਰਾਭਯੰ ਜਸੁ ਸੁਸਤਿ ਸੁਕ੍ਰਿਤ ਕ੍ਰਿਤੰ ॥
ਭਵ ਭੂਤ ਭਾਵ ਸਮਬ੍ਹਿਅੰ ਪਰਮੰ ਪ੍ਰਸੰਨਮਿਦੰ ॥ ੨ ॥
ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥ ੩ ॥
ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥
ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥ ੪ ॥
ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥
ਜੈਦੇਵ ਆਇਉ ਤਸ, ਸਫੁਟੰ ਭਵ ਭੂਤ ਸਰਬ ਗਤੰ ॥ ੫ ॥ ੨ ॥ (ਪੰਨਾ-੫੨੬)

ਉਪਰੋਕਤ ਪਦੇ ਵਿਚ ਜੈਦੇਵ ਜੀ ਨੇ ਪ੍ਰਭੂ ਦੇ ਨਾਮ ਸਿਮਰਨ ਉੱਤੇ ਬਲ ਦਿੱਤਾ ਹੈ ਕਿਉਂਕਿ ਕੇਵਲ ਪਰਮਾਤਮਾ ਦਾ ਸੁੰਦਰ ਨਾਮ ਸਿਮਰ, ਜੋ ਕਿ ਅੰਮ੍ਰਿਤ ਭਰਪੂਰ ਹੈ ਅਤੇ ਜਿਸ ਦੇ ਸਿਮਰਨ ਨਾਲ ਜਨਮ-ਮਰਨ, ਬੁਢੇਪਾ-ਚਿੰਤਾ ਤੇ ਫ਼ਿਕਰ, ਮੌਤ ਦਾ ਡਰ ਆਦਿ ਦੂਰ ਹੋ ਜਾਂਦੇ ਹਨ । ਪਰਮਾਤਮਾ ਹੀ ਸਭ ਤੋਂ ਉਚੇਰੀ ਹਸਤੀ ਹੈ ।

ਉਸੇ ਵਿਚ ਵਿਰਤਾ ਆਦਿ ਸਾਰੇ ਗੁਣ ਸ਼ਾਮਲ ਹਨ। ਉਹ ਸਭ ਦਾ ਮੂਲ ਅਤੇ ਸਰਬਵਿਆਪਕ ਹੈ। ਪਰਮਾਤਮਾ ਜਿਹਾ ਹੋਰ ਕੋਈ ਵੀ ਨਹੀਂ ਹੈ। ਪਰਮਾਤਮਾ ਦਾ ਮੁਕੰਮਲ ਸਰੂਪ ਸੋਚ ਮੰਡਲ ਵਿਚ ਨਹੀਂ ਆ ਸਕਦਾ ਅਤੇ ਉਹ ਹਰ ਥਾਂ ਪਹੁੰਚਿਆ ਹੋਇਆ ਹੈ। ਜਿਹੜਾ ਜੀਵ ਜਮ ਨੂੰ ਫਤਹਿ ਕਰਨਾ ਚਾਹੁੰਦਾ ਹੈ ਅਤੇ ਸੋਭਾ ਤੇ ਸੁੱਖ ਦੀ ਇੱਛਾ ਰੱਖਦਾ ਹੈ, ਤਾਂ ਉਹ ਲੋਭ ਆਦਿ ਵਿਕਾਰਾਂ ਨੂੰ ਤਿਆਗ ਦੇਵੇ। ਬੇਗਾਨੇ ਘਰ ਵੱਲ ਵੇਖਣਾ, ਮਾੜੇ ਕਰਮ ਕਰਨਾ, ਮਰਿਆਦਾ ਦੇ ਉਲਟ ਚਲਣਾ ਆਦਿ ਮਾੜੀਆਂ ਵਿਕ੍ਰਤੀਆਂ ਨੂੰ ਤਿਆਗ ਕੇ ਪਰਮਾਤਮਾ ਦੀ ਸਰਨ ਵਿਚ ਆਉਣਾ ਚਾਹੀਦਾ ਹੈ, ਉਹ ਸਭਨਾ ਵਿਕਾਰਾਂ ਨੂੰ ਖ਼ਤਮ ਕਰਨ ਵਾਲਾ ਹੈ। ਪਰਮਾਤਮਾ ਦੇ ਸੇਵਕ ਮਨ ਬਚਨ ਤੇ ਕਰਮ ਤੋਂ ਪਵਿੱਤਰ ਹੁੰਦੇ ਹਨ। ਉਨ੍ਹਾਂ ਨੂੰ ਜੋਗ ਨਾਲ ਕੋਈ ਵਾਸਤਾ ਨਹੀਂ ਹੁੰਦਾ। ਉਨ੍ਹਾਂ ਨੂੰ ਤਾਂ ਸੰਸਾਰ ਨਾਲ ਵੀ ਕੋਈ ਲੈਣਾ-ਦੇਣਾ ਨਹੀਂ ਹੁੰਦਾ। ਉਨ੍ਹਾਂ ਨੂੰ ਦਾਨ ਤੇ ਤਪ ਕਰਨ ਨਾਲ ਕੋਈ ਫ਼ਾਇਦਾ ਨਹੀਂ ਹੋ ਸਕਦਾ। ਪ੍ਰਭੂ ਦੀ ਭਗਤੀ ਹੀ ਅਸਲੀ ਕਰਨੀ ਹੈ। ਅੰਤ ਵਿਚ ਆਪ ਕਹਿੰਦੇ ਹਨ ਕਿ ਹੇ ਭਾਈ! ਪਰਮਾਤਮਾ ਦੀ ਭਜਨ ਬੰਦਗੀ ਕਰ ਕਿਉਂਕਿ ਉਹੀ ਸਾਰੀਆਂ ਰਿਧੀਆਂ-ਸਿਧੀਆਂ ਦਾ ਖ਼ਜ਼ਾਨਾ ਹੈ ਅਤੇ ਉਹ ਹਰ ਥਾਂ ਹਰ ਵੇਲੇ ਮੌਜੂਦ ਹੈ। ਇਸੇ ਕਰਕੇ ਜੈਦੇਵ ਵੀ ਉਸ ਦੀ ਸ਼ਰਣ ਵਿਚ ਆਇਆ ਹੈ।

ਇਸੇ ਤਰ੍ਹਾਂ ਦੂਸਰੇ ਪਦੇ ਵਿਚ ਆਪ ਜਗਿਆਸੂ ਨੂੰ ਹਠ ਸਾਧਨਾਂ ਵੱਲੋਂ ਹਟਾ ਕੇ ਸਹਿਜ ਭਗਤੀ ਸਾਧਨਾ ਵੱਲ ਪ੍ਰੇਰਿਤ ਕਰਦੇ ਹਨ। ਇਸ ਪਦੇ ਵਿਚ ਆਪ ਦਾ ਵਿਚਾਰ ਹੈ ਕਿ ਮਿਲਣ ਜਾਂ ਨਾ ਮਿਲਣ ਦਾ ਕਾਰਨ ਦੁਬਿਧਾ ਹੈ ਅਤੇ ਦੁਬਿਧਾ ਵਿਤਕਰੇ ਵਾਲੇ ਸੁਭਾਉ ਤੋਂ ਉਪਜਦੀ ਹੈ, ਇਹ ਵਿਤਕਰਾ ਕੇਵਲ ਸਿਫ਼ਤ-ਸਲਾਹ ਦੀ ਸਰਤ ਨਾਲ ਹੀ ਖ਼ਤਮ ਹੋ ਸਕਦਾ ਹੈ :

ਮਨ ਆਦਿ ਗੁਨ ਆਦਿ ਵਖਾਣਿਆ ॥
ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥ (ਪੰਨਾ-੧੧੦੬)

ਅੱਗੇ ਚਲ ਕੇ ਆਪ ਪ੍ਰਭੂ ਦੀ ਸਿਫਤ ਸਲਾਹ ਬਾਰੇ ਲਿਖਦੇ ਹਨ ਕਿ ਪ੍ਰਾਣਾਯਾਮ ਪਰਮਾਤਮਾ ਦੀ ਸਿਫ਼ਤ ਦੇ ਸਾਹਮਣੇ ਤੁਛ ਹੈ। ਲੋੜ ਮਨ ਦੇ ਵਿਤਕਰੇ ਵਾਲੇ ਸੁਭਾਅ ਨੂੰ ਖ਼ਤਮ ਕਰਨ ਦੀ ਹੈ। ਸੱਚਾ ਨਾਮ ਅੰਮ੍ਰਿਤ ਪੀਣ ਨਾਲ ਤੇ ਸਿਮਰਨ ਨਾਲ ਹੀ ਸੰਭਵ ਹੋ ਸਕਦਾ ਹੈ। ਆਪ ਫ਼ੁਰਮਾਉਂਦੇ ਹਨ :

ਚੰਦ ਸਤ ਭੇਦਿਆ, ਨਾਦ ਸਤ ਪੂਰਿਆ
ਸੂਰ ਸਤ ਖੋੜਸਾ ਦਤੁ ਕੀਆ ॥
ਅਬਲ ਬਲੁ ਤੋੜਿਆ ਅਚਲ ਚਲ ਥਪਿਆ
ਅਘੜੁ ਘੜਿਆ ਤਹਾ ਅਪਿਉ ਪੀਆ ॥ (ਪੰਨਾ-੧੧੦੬)

ਆਪ ਆਪਣੇ ਆਪ ਨੂੰ ਸੰਬੋਧਨ ਕਰਦਿਆਂ ਕਹਿੰਦੇ ਹਨ ਕਿ ਹੇ ਮੇਰੇ ਮਨ! ਪਰਮਾਤਮਾ ਦਾ ਜਸ ਗਾਉਣ ਨਾਲ ਤੇਰੇ ਅੰਦਰਲੀ ਦਵੈਤ ਭਾਵਨਾ ਸੰਤੁਲਿਤ ਹੋ ਜਾਵੇਗੀ। ਪਰਮਾਤਮਾ ਦਾ ਜਸ ਗਾਉਣ ਨਾਲ ਵਿਕਾਰਾਂ ਵਿਚ ਗ੍ਰਸੇ ਹੋਏ ਮਨ ਦੀ ਕਮਜ਼ੋਰੀ ਦਾ ਅੰਤ ਹੋ ਜਾਂਦਾ ਹੈ ਅਤੇ ਸਾਡਾ ਚੰਚਲ ਮਨ ਵੀ ਸਥਿਰ ਹੋ ਜਾਂਦਾ ਹੈ। ਜੇਕਰ ਅਸੀਂ ਪਰਮਾਤਮਾ ਦੀ ਸੱਚੇ ਦਿਲੋਂ ਉਪਾਸਨਾ ਕਰੀਏ, ਤਾਂ ਉਸ ਨਾਲ ਇਕਰੂਪਤਾ ਹੋ ਜਾਂਦੀ ਹੈ ਅਤੇ ਆਤਮਾ ਤੇ ਪਰਮਾਤਮਾ ਦਾ ਪਰਸਪਰ ਫ਼ਰਕ ਮਿਟ ਜਾਂਦਾ ਹੈ, ਜਿਵੇਂ ਕਿ ਪਾਣੀ ਸੰਗ ਪਾਣੀ ਮਿਲਣ ਨਾਲ ਇਕਰੂਪਤਾ ਹੋ ਜਾਂਦੀ ਹੈ। ਪ੍ਰਭੂ ਭਗਤੀ ਨਾਲ ਮਨੁੱਖ ਨੂੰ ਉਸ ਬੇਪ੍ਰਵਾਹ ਤੇ ਵਾਸ਼ਨਾਵਾਂ ਤੋਂ ਉਚੇਰੇ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਜੈਦੇਵ ਫ਼ੁਰਮਾਉਂਦੇ ਹਨ :

ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ
ਸਲਲ ਕਉ ਸਲਲਿ ਸੰਮਾਨਿ ਆਇਆ।
ਬਦਤਿ ਜੈਦੇਉ ਜੈਦੇਵ ਕਉ ਰੰਮਿਆ
ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥ ੨ ॥ (ਪੰਨਾ-੧੧੦੬)

ਇਸ ਤਰ੍ਹਾਂ ਜੈਦੇਵ ਦੀ ਵਿਚਾਰਧਾਰਾ ਉਸ ਸਮੇਂ ਹੋਂਦ ਵਿਚ ਆਈ, ਜਦੋਂ ਉੱਤਰੀ ਭਾਰਤ ਵਿਚ ਭਗਤੀ

ਭਾਵਨਾ ਦਾ ਬੀਜ ਬੀਜਿਆ ਜਾ ਰਿਹਾ ਸੀ ਅਤੇ ਆਪ ਜੀ ਦੀ ਭਗਤੀ ਭਾਵਨਾ ਇਸ ਬੀਜ ਨੂੰ ਪ੍ਰਫੁਲਿਤ ਕਰ ਰਹੀ ਸੀ। ਆਪ ਨੇ ਆਪਣੀ ਰਚਨਾ ਵਿਚ ਰਾਮ ਨਾਮ ਦੇ ਸਿਮਰਨ ਅਤੇ ਸਦਾਚਾਰ ਦੇ ਨਾਲ-ਨਾਲ ਮਨਸਾ ਅਤੇ ਕਰਮਣਾ ਨਾਲ ਕੀਤੀ ਜਾਣ ਵਾਲੀ ਭਗਤੀ ਦਾ ਮਹੱਤਵ ਉਜਾਗਰ ਕੀਤਾ। ਇਸ ਤੋਂ ਇਲਾਵਾ ਆਪ ਨੇ ਨਾਥ ਪੰਥ ਅਤੇ ਸਿੱਧਾਂ ਦੀ ਪਰਿਭਾਸ਼ਕ ਸ਼ਬਦਾਵਲੀ ਦੇ ਸੰਦਰਭ ਵਿਚ ਨਾਮ ਸਿਮਰਨ ਰਾਹੀਂ ਮਨ ਨੂੰ ਸਥਿਰ ਕਰਨ ਉੱਤੇ ਜ਼ੋਰ ਦਿੱਤਾ। ਆਪ ਦਾ ਮੱਤ ਸੀ ਕਿ ਪਰਮਾਤਮਾ ਦੀ ਪ੍ਰਾਪਤੀ ਮਨ ਦੀ ਟਿਕਾਉ ਵਾਲੀ ਅਵਸਥਾ ਵਿਚ ਹੀ ਸੰਭਵ ਹੋ ਸਕਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ-534.
2. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼* (ਭਾਗ ਦੂਜਾ), ਪੰਨਾ-38.
3. ਰੂਪ ਸਿੰਘ (ਸੰਪਾ.) *ਸੇ ਭਗਤ ਸਤਿਗੁਰ ਮਨਿ ਭਾਏ*, ਪੰਨਾ-118.
4. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵ ਕੋਸ਼* (ਭਾਗ ਦੂਜਾ), ਪੰਨਾ-38.

# ਭਗਤ ਭੀਖਨ : ਜੀਵਨ ਤੇ ਬਾਣੀ ਰਚਨਾ

ਮਨਜੀਤ ਕੌਰ

ਭਗਤ ਭੀਖਨ ਜੀ ਉਨ੍ਹਾਂ ਮਹਾਂਪੁਰਸ਼ਾਂ ਵਿਚੋਂ ਇਕ ਹਨ, ਜਿਨ੍ਹਾਂ ਦੀ ਬਾਣੀ 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹੈ। ਭਗਤ ਭੀਖਨ ਜੀ ਦੇ ਜੀਵਨ, ਜਨਮ-ਸਥਾਨ, ਗੁਰੂ ਅਤੇ ਉਨ੍ਹਾਂ ਦੇ ਧਰਮ ਬਾਰੇ ਵਿਦਵਾਨਾਂ ਵਿਚ ਚੋਖਾ ਮਤਭੇਦ ਹੈ। ਫ਼ਾਰਸੀ ਇਤਿਹਾਸਕਾਰ ਬਦਯੂਨੀ ਅਤੇ ਮੈਕਾਲਿਫ਼, ਭਗਤ ਭੀਖਨ ਜੀ ਨੂੰ ਸ਼ਾਦੀਸ਼ੁਦਾ, ਪਹੁੰਚੇ ਹੋਏ ਮੁਸਲਮਾਨ ਫ਼ਕੀਰ ਅਤੇ ਰਹੱਸਵਾਦੀ ਸੰਤ ਮੰਨਦੇ ਹਨ। ਮੈਕਾਲਿਫ਼ ਦਾ ਖਿਆਲ ਹੈ ਕਿ ਭੀਖਨ ਜੀ ਕਾਕੋਰੀ ਨਗਰ ਦੇ ਰਹਿਣ ਵਾਲੇ ਸਨ, ਉਨ੍ਹਾਂ ਦੀ ਮ੍ਰਿਤੂ ਅਕਬਰ ਬਾਦਸ਼ਾਹ ਦੇ ਸ਼ਾਸਨ ਕਾਲ ਵਿਚ ਹੋਈ ਸੀ। ਇਤਿਹਾਸਕਾਰ ਬਦਯੂਨੀ ਦਾ ਹਵਾਲਾ ਦਿੰਦੇ ਹੋਏ, ਮੈਕਾਲਿਫ਼ ਸਾਹਿਬ ਲਿਖਦੇ ਹਨ ਕਿ 'ਸ਼ੇਖ ਭੀਖਨ ਜੀ ਲਖਨਊ ਦੇ ਕਾਕੋਰੀ ਨਗਰ ਦੇ ਨਿਵਾਸੀ ਸਨ ਤੇ ਆਪਣੇ ਵੇਲੇ ਦੇ ਪ੍ਰਸਿੱਧ ਵਿਦਵਾਨ ਸਨ। ਉਹ ਧਰਮ-ਸ਼ਾਸਤਰਾਂ ਦੇ ਮਹਾਨ ਵਿਦਵਾਨ ਤੇ ਪਵਿੱਤਰ ਆਚਰਨ ਵਾਲੇ ਮਹਾਂਪੁਰਸ਼ ਸਨ। ਬਹੁਤ ਸਮੇਂ ਤਕ ਉਨ੍ਹਾਂ ਨੇ ਲੋਕਾਂ ਨੂੰ ਸਿੱਖਿਆ ਦਿੱਤੀ।' ਭਗਤ ਭੀਖਨ ਜੀ ਸੱਤ ਕਿਸਮ ਦੇ ਭਿੰਨ-ਭਿੰਨ ਤਰੀਕਿਆਂ ਨਾਲ 'ਕੁਰਾਨ' ਦਾ ਪਾਠ ਕਰਨਾ ਜਾਣਦੇ ਸਨ। ਬਦਯੂਨੀ ਨੇ ਆਪ ਦਾ ਸੰਬੰਧ ਇਰੀਜ ਦੇ ਮੀਰ ਸੱਯਦ ਇਬ੍ਰਾਹੀਮ ਦੀ ਸ਼ਿਸ਼ ਪਰੰਪਰਾ ਨਾਲ ਜੋੜਿਆ ਹੈ। ਭਗਤ ਭੀਖਨ ਜੀ ਦੀ ਸੰਤਾਨ ਵੀ ਹੋਈ ਤੇ ਸਾਰੀ ਸੰਤਾਨ ਚਰਿਤਰਵਾਨ, ਗਿਆਨਵਾਨ ਅਤੇ ਤੇਜ਼ ਦਿਮਾਗ ਵਾਲੀ ਸੀ।

ਮੈਕਾਲਿਫ਼ ਨਿਰਸੰਦੇਹ ਇਹ ਪ੍ਰਗਟਾਵਾ ਕਰਦੇ ਹਨ ਕਿ ਜਿਸ ਭੀਖਨ ਦੀ ਬਾਣੀ 'ਗੁਰੂ ਗ੍ਰੰਥ ਸਾਹਿਬ' ਵਿਚ ਸ਼ਾਮਲ ਹੈ, ਉਹ ਸ਼ੇਖ ਭੀਖਨ ਹੀ ਹੈ। ਡਾ. ਤਾਰਨ ਸਿੰਘ ਅਨੁਸਾਰ-'ਸ਼ੇਖ਼ ਭੀਖਨ ਅਕਬਰ ਦੇ ਰਾਜ ਸਮੇਂ ਹੋਇਆ, ਜੋ ਕਿ ਇਸਲਾਮ ਧਰਮ ਅਤੇ ਸੂਫੀ ਮੱਤ ਦਾ ਪ੍ਰਚਾਰਕ ਸੀ, ਜਿਸ ਦਾ ਦੇਹਾਂਤ 1574 ਈ. ਵਿਚ ਹੋਇਆ।" ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਕਾਕੋਰੀ ਦੇ ਵਸਨੀਕ ਭੀਖਨ ਨੂੰ ਸੋਰਠਿ ਰਾਗ ਦੇ ਪਦਿਆਂ ਦਾ ਕਰਤਾ ਮੰਨਿਆ ਹੈ, ਜੋ ਇਕ ਸਾਧੂ ਤੇ ਗਿਆਨਵਾਨ ਸੂਫ਼ੀ ਫਕੀਰ ਸੀ।

'ਪ੍ਰੋ. ਸਾਹਿਬ ਸਿੰਘ' ਨੇ ਵੀ ਭਗਤ ਭੀਖਨ ਨੂੰ ਅਕਬਰ ਦੇ ਰਾਜ ਕਾਲ ਨਾਲ ਸਬੰਧਿਤ ਕੀਤਾ ਹੈ ਅਤੇ ਉਨ੍ਹਾਂ ਦੇ ਚਲਾਣੇ ਦਾ ਸਾਲ 1568 ਈ. ਮਿਥਿਆ ਹੈ। ਉਨ੍ਹਾਂ ਅਨੁਸਾਰ ਭਗਤ ਭੀਖਨ ਜੀ ਦੇ ਪਦਿਆਂ ਵਿਚ ਕੋਈ ਸ਼ਬਦ ਅਜਿਹਾ ਨਹੀਂ ਵਰਤਿਆ ਗਿਆ, ਜਿਸ ਤੋਂ ਇਹ ਸੰਕੇਤ ਮਿਲੇ ਕਿ ਉਹ ਕਿਸੇ ਮੁਸਲਮਾਨ ਘਰ ਦਾ ਜੰਮਪਲ ਸੀ, ਨਾ ਹੀ ਉਨ੍ਹਾਂ ਦੀ ਸ਼ਬਦਾਵਲੀ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ। ਭਗਤ ਭੀਖਨ ਜੀ ਗੁਰੂ ਸਾਹਿਬਾਨ ਵਾਂਗ ਪ੍ਰਮਾਤਮਾ ਦੇ ਸੂਚਕ ਸ਼ਬਦਾਂ 'ਹਰੀ', 'ਬਨਵਾਰੀ' ਆਦਿ ਦੀ ਵਰਤੋਂ ਕਰਦੇ ਹਨ।

'ਆਚਾਰੀਆ ਪਰਸ਼ੂ ਰਾਮ ਚਤੁਰਵੇਦੀ', ਮੈਕਾਲਿਫ਼ ਤੇ ਬਦਯੂਨੀ ਦੇ ਉਪਰੋਕਤ ਕਥਨ ਨਾਲ ਆਪਣੀ ਅਸਹਿਮਤੀ ਪ੍ਰਗਟ ਕਰਦੇ ਹੋਏ ਕਹਿੰਦੇ ਹਨ ਕਿ ਭੀਖਨ ਕੋਈ ਮੁਸਲਮਾਨ ਸੰਤ ਨਹੀਂ ਸੀ। 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਪਦਿਆਂ ਤੋਂ ਭੀਖਨ ਜੀ 'ਰਾਮ ਨਾਮ' ਦੇ ਪ੍ਰੇਮੀ ਭਗਤ ਲਗਦੇ ਹਨ। 'ਚਤੁਰਵੇਦੀ' ਇਨ੍ਹਾਂ ਦਾ ਸਮਾਂ 'ਰਵਿਦਾਸ' ਅਤੇ 'ਭਗਤ ਧੰਨਾਂ' ਆਦਿ ਤੋਂ ਮਗਰੋਂ ਨਿਸ਼ਚਿਤ ਕਰਦਾ ਹੈ ਅਤੇ ਇਨ੍ਹਾਂ ਨੂੰ ਵਰਤਮਾਨ ਉੱਤਰ-ਪ੍ਰਦੇਸ਼ ਦੇ ਕਿਸੇ ਭਾਗ ਦਾ ਵਸਨੀਕ ਮੰਨਦਾ ਹੈ।

ਪੰਡਤ ਨਰੈਣ ਸਿੰਘ ਨੇ ਭਗਤ ਭੀਖਨ ਜੀ ਦੇ ਜੀਵਨ ਬਾਰੇ ਕੁਝ ਵਧੇਰੇ ਮਾਤਰਾ ਵਿਚ ਚਾਨਣ ਪਾਇਆ ਹੈ। ਆਪ ਲਿਖਦੇ ਹਨ ਕਿ ਭਗਤ ਭੀਖਨ ਜੀ ਦਾ ਜਨਮ ਸੰਨ 1473 ਈ. ਵਿਚ ਲਖਨਊ ਜ਼ਿਲ੍ਹੇ ਦੇ 'ਪਕੋਈ' ਨਗਰ ਵਿਚ ਕਾਇਥ ਕੁਲ ਅੰਦਰ ਹੋਇਆ ਸੀ। ਭੀਖਨ ਜੀ ਦੀ ਉਮਰ 10-12 ਵਰ੍ਹੇ ਦੀ ਸੀ, ਜਦੋਂ ਨਗਰ ਵਿਚ

ਇਕ ਸੰਤ ਮੰਡਲੀ ਆਈ। ਉਨ੍ਹਾਂ ਸੰਤਾਂ ਨੇ ਪਰਮਾਤਮਾ ਦੇ ਨਾਮ ਦੀ ਵਰਖਾ ਨਗਰ ਵਿਚ ਕੀਤੀ। ਜਿਸ ਦਾ ਭੀਖਨ ਜੀ ਦੇ ਮਨ ਉੱਪਰ ਡੂੰਘਾ ਪ੍ਰਭਾਵ ਪਿਆ, ਜਿਸ ਨਾਲ ਭਗਤ ਭੀਖਨ ਜੀ ਦੀ ਆਤਮਿਕ ਅਵਸਥਾ ਅਜਿਹੀ ਬਣ ਗਈ ਕਿ ਸਤਿਸੰਗਤ ਤੋਂ ਬਗੈਰ ਉਨ੍ਹਾਂ ਨੂੰ ਕੁਝ ਵੀ ਚੰਗਾ ਨਹੀਂ ਲਗਦਾ ਸੀ। ਭਗਤ ਜੀ ਦੀ ਇਸ ਅਵਸਥਾ ਤੇ ਚਿੰਤਤ ਹੋ ਕੇ ਇਨ੍ਹਾਂ ਦੇ ਮਾਤਾ-ਪਿਤਾ ਨੇ ਛੋਟੀ ਉਮਰ ਵਿਚ ਹੀ ਭਗਤ ਜੀ ਦਾ ਵਿਆਹ ਕਰ ਦਿੱਤਾ, ਤਾਂ ਕਿ ਇਨ੍ਹਾਂ ਦਾ ਮਨ ਇਸ ਪਾਸੇ ਤੋਂ ਹਟ ਜਾਵੇ। ਪਰ ਕਬੀਰ ਜੀ ਦੇ ਫ਼ੁਰਮਾਨ ਅਨੁਸਾਰ–'ਰਾਮ ਰਸੁ ਪੀਆਰੇ ਜਿਹ ਰਸ ਬਿਸਰਿ ਗਏ ਰਸੁ ਅਉਰ' (ਗਉੜੀ-ਕਬੀਰ) ਵਾਲੀ ਹਾਲਤ, ਗ੍ਰਿਹਿਸਥੀ ਵਿਚ ਰਹਿ ਕੇ ਵੀ ਨਿਰਲੇਪ ਰਹੇ। ਘਰ ਵਿਚ ਰਹਿ ਕੇ ਹੀ ਪਰਮਾਤਮਾ ਦੀ ਭਗਤੀ ਕੀਤੀ ਅਤੇ ਮਹਾਨ ਉੱਚੇ ਪਦ ਨੂੰ ਪਾਇਆ।

ਨਾਵਾਂ ਵਿਚ ਸਮਾਨਤਾ : ਪ੍ਰੋ. ਪਿਆਰਾ ਸਿੰਘ 'ਪਦਮ' ਅਨੁਸਾਰ ਭੀਖਨ ਨਾਂ ਦੇ ਦੋ ਸੰਤ ਕਵੀ ਮਿਲਦੇ ਹਨ। ਇਕ ਸੂਫ਼ੀ ਮੁਸਲਮਾਨ ਸੀ ਤੇ ਇਕ ਭਗਤੀ ਭਾਵ ਵਾਲਾ ਵੈਰਾਗੀ ਸਾਧੂ। ਸੂਫ਼ੀ ਭੀਖਨ ਲਖਨਊ ਨੇੜਲੇ ਨਗਰ ਕਾਕੋਰੀ ਦਾ ਰਹਿਣ ਵਾਲਾ ਚੰਗਾ ਕਰਮਯੋਗੀ, ਗ੍ਰਿਹਿਸਥੀ ਤੇ ਵਿਦਵਾਨ ਪੁਰਸ਼ ਸੀ।

ਇਕ ਹੋਰ ਸੰਤ ਭੀਖਾ ਜੀ ਹਨ ਜੋ ਸਤਨਾਮੀ ਸੰਪ੍ਰਦਾਇ ਵਿਚੋਂ ਸਨ। ਇਹ ਸੰਮਤ 1817 ਬਿਕਰਮੀ ਵਿਚ ਗੱਦੀ ਉੱਤੇ ਬੈਠੇ ਤੇ 1848 ਬਿਕਰਮੀ ਵਿਚ ਸਰੀਰ ਛੱਡਿਆ। ਇਕ ਸੰਤ ਭੀਖ ਜਨ ਵੀ ਹੋਏ ਹਨ, ਜੋ ਦਾਦੂ ਪੰਥੀ ਸਾਧੂ ਸਨ। ਇਨ੍ਹਾਂ ਦੀ ਬਾਣੀ ਦਾਦੂ ਪੰਥ ਗ੍ਰੰਥ 'ਪੰਚਾਮ੍ਰਿਤ' ਵਿਚ ਦਰਜ ਹੈ। ਇਹ ਸੇਖਾਵਟੀ ਤੇ ਫ਼ਤਹਿਪੁਰ ਕਸਬੇ ਦੇ ਨਿਵਾਸੀ ਸਨ, ਜਾਤ ਦੇ ਬ੍ਰਾਹਮਣ ਤੇ ਉਪਜਾਤੀ ਆਚਾਰਜ ਸਨ। ਭੀਖਨ ਜੀ ਸੰਮਤ 1640-50 ਵਿਚਾਲੇ ਸੰਤ ਦਾਸ ਜੀ ਦੇ ਸ਼ਿਸ਼ ਹੋਏ। ਉਨ੍ਹਾਂ ਦਾ ਰਚਨਾਕਾਲ 17ਵੀਂ ਸਦੀ ਦਾ ਅੰਤਮ ਭਾਗ ਹੈ।

ਇਨ੍ਹਾਂ ਨਾਵਾਂ ਵਿਚ ਸਮਾਨਤਾ ਕਾਰਨ ਆਮ ਤੌਰ 'ਤੇ ਭੁਲੇਖਾ ਪੈਂਦਾ ਹੈ। ਇਸੇ ਕਾਰਨ ਹੋ ਸਕਦਾ ਹੈ ਕਿ ਵਿਦਵਾਨਾਂ ਦੇ ਵਿਚਾਰਾਂ ਵਿਚ ਸਮਾਨਤਾ ਨਹੀਂ ਮਿਲਦੀ।

ਰਚਨਾ : 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਭਗਤ-ਬਾਣੀ ਵਿਚ ਭਗਤ ਭੀਖਨ ਜੀ ਦੇ ਦੋ ਪਦੇ ਦਰਜ ਹਨ, ਜੋ ਕਿ ਰਾਗ ਸੋਰਠਿ ਦੇ ਵਿਚ ਹਨ। ਪਹਿਲੇ ਪਦੇ ਵਿਚ ਦੋ-ਦੋ ਤੁਕਾਂ ਦੇ ਤਿੰਨ ਬੰਦ ਹਨ ਅਤੇ ਦੋ ਤੁਕਾਂ ਦਾ 'ਰਹਾਉ' ਵਾਲਾ ਬੰਦ ਹੈ। ਦੂਜੇ ਵਿਚ ਦੋ-ਦੋ ਤੁਕਾਂ ਦੇ ਦੋ ਬੰਦ ਹਨ, ਦੋ ਤੁਕਾਂ ਦਾ 'ਰਹਾਉ' ਹੈ। 'ਗੁਰੂ ਗ੍ਰੰਥ ਸਾਹਿਬ' ਵਿਚ ਭਗਤ ਭੀਖਨ ਜੀ ਦੇ ਦੋ ਪਦੇ ਸੁਸ਼ੋਭਿਤ ਹਨ।

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

ੴ ਸਤਿਗੁਰ ਪ੍ਰਸਾਦਿ ॥

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥ ੧ ॥
ਰਾਮ ਰਾਇ ਹੋਹਿ ਬੈਦ ਬਨਵਾਰੀ ॥
ਅਪਨੇ ਸੰਤਹ ਲੇਹੁ ਉਬਾਰੀ ॥ ੧ ॥ ਰਹਾਉ ॥
ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥
ਐਸੀ ਬੇਦਨ ਉਪਜਿ ਖਰੀ ਭਈ
ਵਾ ਕਾ ਅਉਖਧੁ ਨਾਹੀ ॥ ੨ ॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ
ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ
ਪਾਵਉ ਮੋਖ ਦੁਆਰਾ ॥ ੩ ॥ ੧ ॥ (ਪੰਨਾ-੬੫੯)

ਦੂਸਰਾ ਪਦਾ :

ਐਸਾ ਨਾਮੁ ਰਤਨੁ ਨਿਰਮੋਲਕੁ
ਪੁੰਨਿ ਪਦਾਰਥੁ ਪਾਇਆ ॥

ਅਨਿਕ ਜਤਨ ਕਰਿ ਹਿਰਦੈ ਰਾਖਿਆ
ਰਤਨੁ ਨ ਛਪੈ ਛਪਾਇਆ ॥ ੧ ॥
ਹਰਿ ਗੁਨ ਕਹਤੇ ਕਹਨੁ ਨ ਜਾਈ ॥
ਜੈਸੇ ਗੂੰਗੇ ਕੀ ਮਿਠਿਆਈ ॥ ੧ ॥ ਰਹਾਉ ॥
ਰਸਨਾ ਰਮਤ ਸੁਨਤ ਸੁਖ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥ ੨ ॥ ੨ ॥ (ਪੰਨਾ-੬੫੯)

ਸ਼ਬਦਾਂ ਵਿਚ ਵੈਰਾਗ ਤੇ ਭਗਤੀ ਦੀ ਪ੍ਰਧਾਨਤਾ ਹੈ। ਇਕ ਸ਼ਬਦ ਵਿਚ ਵੈਰਾਗ ਤੇ ਦੂਸਰੇ ਵਿਚ ਈਸ਼ਵਰ ਦੀ ਪ੍ਰਾਪਤੀ ਦੀ ਅਵਸਥਾ ਦੱਸੀ ਹੈ। ਭਗਤ ਭੀਖਨ ਜੀ ਦੀ ਜੋ ਰਚਨਾ ਗੁਰਮਤਿ ਦੀ ਕਸਵੱਟੀ ਉੱਤੇ ਖਰੀ (ਪੂਰੀ) ਉੱਤਰੀ, ਉਹੋ ਹੀ 'ਗੁਰੂ ਅਰਜਨ ਦੇਵ ਜੀ' ਨੇ 'ਆਦਿ ਗ੍ਰੰਥ' ਵਿਚ ਸ਼ਾਮਲ ਕੀਤੀ। ਡਾ. ਧਰਮਪਾਲ ਸਿੰਗਲ ਨੇ '*ਭਗਤਾਂ ਦੀ ਬਾਣੀ*' ਨਾਮੀ ਪੁਸਤਕ ਵਿਚ ਭਗਤ ਭੀਖਨ ਜੀ ਦੇ ਇਕ ਪਦੇ ਬਾਰੇ ਦੱਸਿਆ ਹੈ, ਜੋ ਕਿ ਸਰਬਾਂਗੀ ਦੇ ਪੰਨਾ-138 ਉੱਪਰ ਅੰਕਿਤ ਹੈ–

ਪ੍ਰਾਣੀ ਸੰਗਤਿ ਕੀਜੈ ਤਿਨ ਕੀ,
ਕੇਵਲ ਬੋਧ ਮੁਕੰਦ ਪਰਾਇਣ, ਹ੍ਰਿਦੈ ਗਾਂਠਿ ਗਈ ਹੈ ਜਿਨਕੀ ॥ ਟੇਕ ॥

ਅੱਠ ਤੁਕਾਂ ਦਾ ਇਹ ਪਦਾ ਜੋ ਕਿ ਭੀਖਨ ਜੀ ਦਾ ਦੱਸਿਆ ਗਿਆ ਹੈ। ਜਿਸ ਦੀ ਬੋਲੀ, ਤੇ ਸ਼ਬਦਾਵਲੀ ਸਰਲ ਹਿੰਦੀ ਹੈ।

ਵਿਚਾਰਧਾਰਾ : ਗੁਰੂ ਅਰਜਨ ਦੇਵ ਜੀ ਨੇ ਇਸ ਗੱਲ ਨੂੰ ਕੋਈ ਮਹੱਤਤਾ ਨਹੀਂ ਦਿੱਤੀ ਕਿ ਬਾਣੀਕਾਰ ਕਿਸ ਧਰਮ ਨਾਲ ਸੰਬੰਧ ਰੱਖਦਾ ਹੈ, ਜਾਂ ਕਿਸ ਇਲਾਕੇ ਦਾ ਰਹਿਣ ਵਾਲਾ ਹੈ। ਉਨ੍ਹਾਂ ਨੇ ਭਗਤ ਭੀਖਨ ਜੀ ਦੀ ਭਗਤੀ-ਭਾਵਨਾ ਨੂੰ ਪਹਿਲ ਦਿੱਤੀ। ਭੀਖਨ ਜੀ ਦੀ ਭਾਸ਼ਾ ਹਿੰਦੀ ਅਤੇ ਮੁਹਾਵਰੇਦਾਰ ਹੁੰਦੀ ਹੋਈ ਅਤਿ ਸੁੰਦਰ ਅਤੇ ਖਿੱਚ ਭਰਪੂਰ ਹੈ। ਨਾਮ ਦਾ ਮਹੱਤਵ, ਗੁਰੂ ਦੀ ਮਹਿਮਾ, ਹਰਿ ਨਾਲ ਪਿਆਰ ਤੇ ਨੇੜਤਾ ਦੇ ਭਾਵ ਪ੍ਰਗਟ ਕੀਤੇ ਹੋਏ ਹਨ। ਪਹਿਲਾ ਪਦਾ–'ਨੈਨਹੁ ਨੀਰੁ ਬਹੈ ਤਨੁ ਖੀਨਾ'-ਬੁਢਾਪੇ ਦੀ ਅਵਸਥਾ ਬਿਆਨ ਕਰਦਾ ਹੈ। ਸਰੀਰ ਨਿਰਬਲ ਹੋ ਗਿਆ ਹੈ। ਅੱਖਾਂ ਵਿਚੋਂ ਨੀਰ ਢਲਦਾ ਹੈ। ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ। ਬਲਗਮ ਨਾਲ ਸੰਘ ਰੁਕ ਗਿਆ ਹੈ। ਐ ਪ੍ਰਾਣੀ! ਹੁਣ ਤੂੰ ਕੀ ਕਰ ਸਕਦਾ ਹੈ ? ਹੇ ਰਾਮ ਹੁਣ ਤੂੰ ਮੇਰੇ ਇਸ ਦੁਖ ਦਾ ਇਲਾਜ ਕਰ। ਸਰੀਰ ਵਿਚ ਜਲਨ ਹੈ, ਪਰ ਅਸਲ ਪੀੜਾ ਤਾਂ ਹਿਰਦੇ ਵਿਚ ਹੈ, ਜਿਸ ਦਾ ਸੰਸਾਰ ਵਿਚ ਕੋਈ ਇਲਾਜ ਨਹੀ–"ਵਾ ਕਾ ਅਉਖਧੁ ਨਾਹੀ।" ਜੇਕਰ ਕੋਈ ਇਲਾਜ ਹੈ, ਤਾਂ ਹਰੀ ਦਾ ਅੰਮ੍ਰਿਤ ਰੂਪੀ ਨਾਮ ਹੈ। ਜਿਸ ਦਾ ਵਰਨਣ 'ਗੁਰੂ ਅਰਜਨ ਦੇਵ ਜੀ' ਨੇ 'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ' ਦੇ ਸ਼ਬਦਾਂ ਵਿਚ ਕੀਤਾ ਹੈ। ਇਹ 'ਅੰਮ੍ਰਿਤ ਨਾਮ' ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

ਦੂਸਰੇ ਪਦੇ ਵਿਚ 'ਨਾਮ' ਦੀ ਮਹਿਮਾ ਕਥਨ ਕਰਦੇ ਹੋਏ, ਇਸ ਨੂੰ 'ਨਿਰਮੋਲਕ ਰਤਨ' ਕਹਿੰਦੇ ਹਨ। ਜਿਸ ਦਾ ਕੋਈ ਮੁੱਲ ਨਹੀ। ਲੱਖਾਂ ਯਤਨ ਕਰਕੇ ਵੀ ਇਸ ਨੂੰ ਛੁਪਾਇਆ ਨਹੀਂ ਜਾ ਸਕਦਾ। ਜਿਨ੍ਹਾਂ ਵਡਭਾਗਿਆਂ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ, ਉਹ ਇਸ ਦਾ ਸੁਆਦ ਤਾਂ ਮਾਣਦੇ ਹਨ, ਪਰ ਉਸ ਸੁਆਦ ਨੂੰ ਕਥਨ ਨਹੀਂ ਕਰ ਸਕਦੇ।

ਹਰਿ ਗੁਨ ਕਹਤੇ ਕਹਨੁ ਨ ਜਾਈ ॥
ਜੈਸੇ ਗੂੰਗੇ ਕੀ ਮਿਠਿਆਈ ॥ ੧ ॥ (ਪੰਨਾ-੬੫੯)

## ਸਹਾਇਕ ਪੁਸਤਕਾਂ


1. ਮੈਕਾਲਿਫ, *ਸਿੱਖ ਰਿਲੀਜਨ*
2. ਪ੍ਰੋ. ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਦਰਪਣ*
3. ਪਰਸ਼ੂ ਰਾਮ ਚਤੁਰਵੇਦੀ, *ਉੱਤਰੀ ਭਾਰਤ ਕੀ ਸੰਤ ਪਰੰਪਰਾ*
4. ਨਰੈਣ ਸਿੰਘ, *ਗੁਰੂ ਭਗਤ ਮਾਲਾ*
5. ਪਿਆਰਾ ਸਿੰਘ ਪਦਮ, *ਗੁਰੂ ਗ੍ਰੰਥ ਦਰਸ਼ਨ*

# ਭਗਤ ਸੈਣ : ਜੀਵਨ ਤੇ ਬਾਣੀ ਰਚਨਾ

ਹਰਪ੍ਰੀਤ ਕੌਰ

ਇਤਿਹਾਸ ਦੀ ਆਮ ਪ੍ਰਚਲਿਤ ਸਮਾਂ-ਵੰਡ ਅਨੁਸਾਰ ਸਾਹਿਤ ਦੇ ਅੰਤਰਗਤ 'ਮੱਧਕਾਲ' ਦੇ ਸੰਤਾਂ, ਭਗਤਾਂ ਬਾਰੇ ਪ੍ਰਮਾਣਿਕ ਜੀਵਨ/ਰਚਨਾ ਦੇ ਵੇਰਵੇ ਪ੍ਰਾਪਤ ਨਹੀਂ ਹਨ। ਭਗਤ ਸੈਣ ਜੀ ਵੀ ਅਜਿਹੇ ਮੱਧਕਾਲੀ ਭਗਤ ਹਨ, ਜਿਨ੍ਹਾਂ ਦੇ ਜੀਵਨ ਤੇ ਰਚਨਾ ਬਾਰੇ ਕੋਈ ਠੋਸ ਤੇ ਸਪਸ਼ਟ ਤੱਥ ਸਾਨੂੰ ਪ੍ਰਾਪਤ ਨਹੀਂ ਹਨ। ਕੁਝ ਕੁ ਵਿਦਵਾਨਾਂ ਨੇ ਭਗਤ ਜੀ ਦੇ ਜੀਵਨ ਉੱਤੇ ਚੰਗੀ ਖੋਜ-ਪੜਤਾਲ ਕੀਤੀ ਹੈ (ਜਿਨ੍ਹਾਂ ਦੀ ਸੰਖੇਪ-ਸੂਚੀ ਅੱਗੇ ਦਿੱਤੀ ਜਾਵੇਗੀ), ਪਰ ਸਪਸ਼ਟ ਰੂਪ ਵਿਚ ਉਨ੍ਹਾਂ ਦੇ ਸਿੱਟਿਆਂ ਨੂੰ ਮੰਨਣ ਵਿਚ ਭਾਰੀ ਔਕੜਾਂ ਹਨ। ਅਸੀਂ ਆਪਣੇ ਲੇਖ ਨੂੰ, ਭਗਤ ਸੈਣ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਇਕ ਸ਼ਬਦ ਦੇ ਆਧਾਰ ਉੱਤੇ ਉਨ੍ਹਾਂ ਦੀ ਵਿਚਾਰਧਾਰਾ ਉੱਤੇ ਕੇਂਦਰਿਤ ਕਰਾਂਗੇ।

ਜੀਵਨ : ਭਗਤ ਸੈਣ ਜੀ ਦਾ ਜਨਮ 1390 ਈ. ਅਤੇ ਦੇਹਾਂਤ 1440 ਈ. ਨੂੰ ਮੰਨਿਆ ਜਾਂਦਾ ਹੈ। ਭਗਤ ਸੈਣ ਜੀ ਦੇ ਜੀਵਨ ਨਾਲ ਸਬੰਧਿਤ ਆਮ ਤੌਰ 'ਤੇ ਦੋ ਪ੍ਰਚਲਿਤ ਰਵਾਇਤਾਂ ਹਨ। ਪਹਿਲੀ ਅਨੁਸਾਰ ਕਿ ਆਪ ਬਿਦਰ ਦੇ ਰਾਜਾ ਦੀ ਨੌਕਰੀ ਵਿਚ ਸਨ ਤੇ ਸੰਤ ਗਿਆਨੇਸ਼ੁਰ ਦੇ ਸ਼ਰਧਾਲੂ ਸੇਵਕ ਸਨ। ਦੂਸਰੀ ਰਵਾਇਤ ਅਨੁਸਾਰ ਭਗਤ ਜੀ ਬਾਂਧਵਗੜ੍ਹ ਦੇ ਰਾਜਾ ਰਾਮ ਦੀ ਸੇਵਾ ਵਿਚ ਰਿਹਾ ਕਰਦੇ ਸਨ। ਭਗਤ ਜੀ ਜਾਤ ਦੇ ਨਾਈ ਸਨ। ਇਸ ਦਾ ਪ੍ਰਮਾਣ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ ਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਮਿਲ ਜਾਂਦਾ ਹੈ :

> ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥ (ਪੰਨਾ-੪੮੭)
>
> ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ ॥[1]

ਗੁਰਬਾਣੀ ਵਿਚ ਭਗਤ ਜੀ ਬਾਰੇ ਤਿੰਨ ਬਾਣੀਕਾਰਾਂ ਦੀਆਂ ਪੰਜ ਟਿੱਪਣੀਆਂ ਮੌਜੂਦ ਹਨ, ਜਿਨ੍ਹਾਂ ਵਿਚੋਂ ਭਗਤ ਜੀ ਦੀ ਨਾਮ ਸਿਮਰਨ ਅਤੇ ਪਰਉਪਕਾਰ ਵਾਲੀ ਸ਼ਖ਼ਸੀਅਤ ਤੋਂ ਇਲਾਵਾ ਨਿਰਗੁਣ ਪ੍ਰਭੂ ਉਪਾਸਨਾ ਦੀਆਂ ਗਵਾਹੀਆਂ ਮਿਲਦੀਆਂ ਹਨ :

> ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥
> ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥
> (ਪੰਨਾ-੮੩੫)
>
> ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
> ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥ (ਪੰਨਾ-੧੧੦੬)
>
> ਜੈ ਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥
> ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥
> (ਪੰਨਾ-੧੧੯੨)
>
> ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥
> ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥
> (ਪੰਨਾ-੧੨੦੭)

ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਜਿਥੇ ਆਪ ਦੀ ਉੱਚੀ-ਸੁੱਚੀ ਸ਼ਖਸੀਅਤ ਦੇ ਦਰਸ਼ਨ ਹੁੰਦੇ ਹਨ, ਉਥੇ ਇਨ੍ਹਾਂ ਨਾਲ ਜੁੜੀ ਪ੍ਰਸਿੱਧ ਰਵਾਇਤ ਦਾ ਪੂਰਨ ਵੇਰਵਾ ਵੀ ਮਿਲ ਜਾਂਦਾ ਹੈ ਅਤੇ ਨਾਲ ਹੀ ਭਗਤ ਰੱਖਿਆ ਹੇਤ ਪ੍ਰਭੂ ਦੇ ਕਾਰਜਸ਼ੀਲ ਹੋਣ ਦਾ ਵੀ ਸੰਕੇਤ ਹੈ :

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ ॥
ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ ॥
ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ ॥
ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ ॥
ਸੈਣ ਰੂਪਿ ਹਰਿ ਜਾਹਿ ਕੈ ਆਇਆ ਰਾਣੈ ਨੋ ਰੀਝਾਈ ॥
ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ ॥
ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ ॥
ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ ॥
ਪਰਗਟੁ ਕਰੈ ਭਗਤਿ ਵਡਿਆਈ ॥[2]

ਬੇਣਿ ਹੋਆ ਅਧਿਆਤਮੀ ਸੈਣੁ ਨੀਚੁ ਕੁਲੁ ਅੰਦਰਿ ਨਾਈ ॥[3]
ਪੈਰੀ ਪੈ ਪਾ ਖਾਕ ਹੋਇ ਗੁਰਸਿਖਾਂ ਵਿਚਿ ਵਡੀ ਸਮਾਈ ॥

ਭਗਤੁ ਕਬੀਰੁ ਜੁਲਾਹੜਾ ਨਾਮਾ ਛੀਬਾ ਹਰਿ ਗੁਣ ਗਾਈ ॥
ਕੁਲਿ ਰਵਿਦਾਸ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ ॥[4]

ਰਚਨਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦਾ ਧਨਾਸਰੀ ਰਾਗ ਵਿਚ ਇਕ ਪਦਾ ਮਿਲਦਾ ਹੈ:

ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥ ੧ ॥
ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥ ੧ ॥ ਰਹਾਉ ॥
ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀ ਨਿਰੰਜਨੁ ਕਮਲਾ ਪਾਤੀ ॥ ੨ ॥
ਰਾਮਾ ਭਗਤਿ ਰਾਮਾਨੰਦ ਜਾਨੈ॥ ਪੂਰਨ ਪਰਮਾਨੰਦ ਬਖਾਨੈ ॥ ੩ ॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨੁ ਭਣੈ ਭਜੁ ਪਰਮਾਨੰਦੇ ॥ ੪ ॥ (ਪੰਨਾ-੬੯੫)

ਵਿਚਾਰਧਾਰਾ : ਇਤਿਹਾਸ ਅਤੇ ਗੁਰਬਾਣੀ ਦੀ ਸਮੁੱਚੀ ਪ੍ਰਕ੍ਰਿਤੀ ਤੋਂ ਇਹ ਸਪਸ਼ਟ ਹੈ ਕਿ ਦੀਰਘਕਾਲੀ ਸਤਿਗੁਰੂ ਗੁਰੂ ਅਰਜਨ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹੀ ਬਾਣੀ ਸ਼ਾਮਲ ਕੀਤੀ ਹੈ, ਜਿਹੜੀ ਗੁਰਮਤਿ ਵਿਚਾਰਧਾਰਾ ਦੇ ਅਨੁਕੂਲ ਹੈ। ਮਹਿਮਾ ਪ੍ਰਕਾਸ਼ ਇਸ ਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ :

ਭਾਈ ਗੁਰਦਾਸ ਕੋ ਆਗਿਆ ਕਰੀ ॥
ਸਭ ਕਰੋ ਇਕਤ੍ਰ ਬਾਨੀ ਇਹ ਘਰੀ ॥
ਅਰੁ ਬਾਣੀ ਭਗਤਨ ਕੀ ਸਭ ਮੋਲੋਂ ॥
ਸਾਚੀ ਰਾਖੋ ਝੂਠੀ ਪੋਲੋਂ ॥[5]

ਇਥੇ ਆਖਰੀ ਤੁਕ ਵਿਸ਼ੇਸ਼ ਧਿਆਨ ਦੀ ਮੰਗ ਕਰਦੀ ਹੈ, ਇਥੇ 'ਸਾਚੀ' ਦਾ ਭਾਵ ਗੁਰਮਤਿ ਅਨੁਕੂਲ ਹੈ ਅਤੇ ਝੂਠੀ ਜੋ ਗੁਰਮਤਿ ਦੇ ਅਨੁਕੂਲ ਨਹੀਂ। ਗੁਰੂ ਅਰਜਨ ਸਾਹਿਬ ਵੀ ਇਕ ਥਾਂ (ਪੰਨਾ-1425) ਖੁਦ ਸੰਕੇਤ ਕਰਦੇ ਹਨ ਕਿ ਇਥੇ (ਬਾਣੀ ਵਿਚ) ਉਨ੍ਹਾਂ ਨੂੰ ਹੀ ਜਗ੍ਹਾ ਮਿਲ ਸਕਦੀ ਹੈ 'ਜਿਨੀ ਸਿਞਾਤਾ ਸਾਈ'। ਉਪਰੋਕਤ ਸੰਖੇਪ ਵਿਚਾਰ ਤੋਂ ਸਪਸ਼ਟ ਹੈ ਕਿ ਭਗਤ ਜੀ ਦੀ ਵਿਚਾਰਧਾਰਾ ਨਾ ਸਰਗੁਣਵਾਦੀ ਹੈ ਅਤੇ ਨਾ ਵੈਸ਼ਨਵ। ਇਨ੍ਹਾਂ ਦੇ ਪਦੇ ਦਾ ਡੂੰਘਾ ਅਧਿਐਨ ਇਹ ਗੱਲ ਬਿਲਕੁਲ ਸਪਸ਼ਟ ਕਰ ਦਿੰਦਾ ਹੈ। ਭਗਤ ਜੀ ਆਪਣੇ ਸ਼ਬਦ ਵਿਚ ਸਰਬ-ਵਿਆਪਕ ਆਨੰਦ (ਪੂਰਨ ਪਰਮਾਨੰਦ) ਵਾਹਿਗੁਰੂ ਦੀ ਆਰਤੀ ਲਈ ਪ੍ਰਚਲਿਤ ਆਰਤੀ ਵਿਚ ਵਰਤੀਆਂ

ਜਾਂਦੀਆਂ ਵਿਅਰਥ ਪੂਜਾ ਦੀਆਂ ਵਿਧੀਆਂ ਤੇ ਸਮਾਨ ਦਾ ਖੰਡਨ ਕਰਦੇ ਹਨ। ਭਗਤ ਜੀ ਅਨੁਸਾਰ ਆਰਤੀ ਦੀ ਸਮਗਰੀ ਧੂਪ, ਦੀਵੇ, ਘਿਉ ਆਦਿਕ ਮੇਰੇ ਲਈ (ਮਨੁੱਖਾਂ ਲਈ) ਉਸ ਤੋਂ ਵਾਰੀ ਜਾਣਾ (ਕੁਰਬਾਨ) ਹੀ ਹਨ, ਭਾਵ ਮੈਨੂੰ (ਮਨੁੱਖ ਨੂੰ) ਕਿਸੇ ਨਿਸ਼ਚਿਤ ਵਿਧੀ ਵਿਧਾਨ ਦੀ ਲੋੜ ਨਹੀਂ।

ਧੂਪ ਦੀਪ ਘ੍ਰਿਤ ਸਾਜਿ ਆਰਤੀ ॥
ਵਾਰਨੇ ਜਾਉ ਕਮਲਾ ਪਤੀ ॥ ੧ ॥

ਪਰਮਾਤਮਾ ਦੇ ਸਰੂਪ ਬਾਰੇ ਸੰਕੇਤ ਕਰਦੇ ਹੋਏ ਭਗਤ ਜੀ ਉਸ ਲਈ ਹੋਰ ਅਨੇਕਾਂ ਸ਼ਬਦਾਂ (ਕਮਲਾਪਤੀ, ਹਰਿ, ਨਿਰੰਜਨ, ਪੂਰਨ, ਪਰਮਾਨੰਦ, ਮਦਨ-ਮੂਰਤਿ, ਭੈ-ਤਾਰਿ, ਗੋਬਿੰਦ ਆਦਿ) ਦੇ ਨਾਲ ਰਾਮ ਸ਼ਬਦ ਵੀ ਵਰਤਦੇ ਹਨ। ਇਹ ਪਰਮਾਤਮਾ ਦੇ ਵਿਆਪਕ ਸਰੂਪ ਹੋਣ ਦਾ ਇਸ਼ਾਰਾ ਹੈ। ਪਰਮਾਨੰਦੁ ਉਸ ਦਾ ਆਨੰਦ-ਸਰੂਪ ਤੇ ਨਿਰੰਜਨੁ ਸ਼ਬਦ, ਮਾਇਆ ਤੋਂ ਨਿਰਲੇਪ (ਨਿਰਗੁਣ) ਦਰਸਾਉਂਦਾ ਹੈ, ਇਸ ਤਰ੍ਹਾਂ ਭਗਤ ਜੀ ਅਨੁਸਾਰ ਕੁਲ-ਮਿਲਾ ਕੇ ਪਰਮਾਤਮਾ ਦਾ ਸਰੂਪ ਤਿੰਨ ਪ੍ਰਕਾਰ ਦਾ ਨਿਸ਼ਚਿਤ ਹੁੰਦਾ ਹੈ :

(ੳ) ਵਿਆਪਕ (ਰਾਮ)
(ਅ) ਆਨੰਦ-ਸਰੂਪ (ਪਰਮਾਨੰਦ)
(ੲ) ਨਿਰਗੁਣ (ਮਾਇਆ ਦੇ ਤਿੰਨ ਗੁਣਾਂ ਤੋਂ ਨਿਰਲੇਪ, ਨਿਰੰਜਨ)

ਮਨੁੱਖ ਦੇ ਆਦਰਸ਼ ਅਤੇ ਪ੍ਰਾਪਤ ਕਰਨ ਦੇ ਸਾਧਨਾਂ ਵੱਲ ਇਸ਼ਾਰਾ ਕਰਦੇ ਹੋਏ ਭਗਤ ਜੀ ਮਨੁੱਖ ਨੂੰ ਪ੍ਰਭੂ ਦੇ ਗੁਣ-ਗਾਉਣ ਲਈ ਉਪਦੇਸ਼ ਹਨ (ਸਾਧਨ)। ਇਸ ਤਰ੍ਹਾਂ ਗੁਣ ਗਾ ਕੇ ਮਨੁੱਖ ਉਸ ਦੇ ਮਿਲਾਪ ਦਾ ਆਨੰਦ ਮਾਣ ਸਕਦਾ ਹੈ (ਆਦਰਸ਼)।

ਰਾਮਾ ਭਗਤਿ ਰਾਮਾਨੰਦ ਜਾਨੈ ॥

[ਰਾਮ (ਵਿਆਪਕ) ਪ੍ਰਭੂ ਦੀ ਭਗਤੀ ਰਾਹੀਂ (ਗੁਣ ਗਾ ਕੇ) ਹੀ ਮਨੁੱਖ ਰਾਮ ਦੇ ਮਿਲਾਪ ਦਾ ਆਨੰਦ (ਰਾਮਾ-ਅਨੰਦ) ਮਾਣ ਸਕਦਾ ਹੈ।] ਆਪਣੇ ਆਦਰਸ਼ ਨੂੰ ਪ੍ਰਾਪਤ ਕਰਨ ਲਈ ਕਿਸੇ ਕਿਸਮ ਦੀਆਂ ਰੀਤੀਆਂ (ਜਿਹਾ ਕਿ ਆਰਤੀ) ਕਰਨ ਦੀ ਲੋੜ ਨਹੀਂ, ਪ੍ਰਭੂ ਦੇ ਗੁਣ ਗਾਉਣਾ ਹੀ ਉਸ (ਮਨੁੱਖ) ਲਈ ਆਰਤੀ ਹੈ। ਬਾਕੀ ਗੁਰਬਾਣੀ ਵਿਚ ਥਾਂ-ਥਾਂ ਨਾਮ (ਪ੍ਰਭੂ ਗੁਣ ਗਾਉਣ) ਨੂੰ ਆਰਤੀ ਕਿਹਾ ਹੈ :

ਨਾਮ ਤੇਰੋ ਆਰਤੀ ਮਜਨੁ ਮੁਰਾਰੇ ॥

... ... ...

ਕਹੈ ਰਵਿਦਾਸੁ ਨਾਮੁ ਤੇਰੋ ਆਰਤੀ.....॥ (ਪੰਨਾ-੬੯੪)

ਉਪਰੋਕਤ ਭਗਤ ਜੀ ਦੀ ਆਪਣੀ ਬਾਣੀ ਤੇ ਉਨ੍ਹਾਂ ਬਾਰੇ ਬਾਕੀ ਬਾਣੀਕਾਰਾਂ ਦੀ ਗਵਾਹੀ ਤੋਂ ਸਪਸ਼ਟ ਹੈ ਕਿ ਭਗਤ ਜੀ ਇਕ ਨਿਰੰਕਾਰ ਦੇ ਉਪਾਸ਼ਕ ਸਨ ਤੇ ਮਨੁੱਖ ਨੂੰ ਫਾਲਤੂ ਦੇ ਕਰਮ-ਕਾਂਡ ਛੱਡ ਕੇ ਉਸ ਨੂੰ ਨਿਰਗੁਣ ਨਿਰੰਕਾਰ ਦੀ ਉਪਾਸਨਾ ਲਈ ਸੰਦੇਸ਼ ਦਿੰਦੇ ਹਨ।

**ਭਗਤ ਜੀ ਬਾਰੇ ਹੋਇਆ ਕੁਝ ਕਾਰਜ** : ਜਿਵੇਂ ਕਿ ਪਹਿਲਾਂ ਵੀ ਸੰਕੇਤ ਕੀਤਾ ਜਾ ਚੁੱਕਿਆ ਹੈ ਕਿ ਭਗਤ ਜੀ ਬਾਰੇ ਕੋਈ ਪ੍ਰਮਾਣਿਕ ਖੋਜ ਹਾਲੇ ਨਹੀਂ ਹੋਈ, ਪਰੰਤੂ ਫਿਰ ਵੀ ਜਿੰਨੇ ਕੁ ਸਿੱਧੇ ਜਾਂ ਅਸਿੱਧੇ ਰੂਪ ਵਿਚ ਵੇਰਵਾ ਪ੍ਰਾਪਤ ਹੈ, ਉਸ ਵਿਚੋਂ, ਵਧੇਰੇ ਜਾਣਨ ਦੀ ਇੱਛਾ ਰਖਣ ਵਾਲਿਆਂ ਲਈ, ਕੁਝ ਕੁ ਦੀ ਸੂਚੀ ਦਿੱਤੀ ਜਾ ਰਹੀ ਹੈ :


(1) *ਹਿੰਦੀ ਕੋ ਮਰਾਠੀ ਸੰਤੋਂ ਕੀ ਦੇਣ* (ਹਿੰਦੀ), ਵਿਨਯਮੋਹਨ ਸ਼ਰਮਾ, ਰਾਸ਼ਟਰ ਭਾਸ਼ਾ ਪਰਿਸ਼ਦ, ਪਟਨਾ, ਬਿਹਾਰ, 1957.

(2) *ਉੱਤਰੀ ਭਗਤੀ ਕੀ ਸੰਤ-ਪਰੰਪਰਾ* (ਹਿੰਦੀ), ਪਰਸ਼ੂ ਰਾਮ ਚਤੁਰਵੇਦੀ, ਭਾਰਤੀ ਮੰਦਿਰ ਭੰਡਾਰ, ਇਲਾਹਾਬਾਦ, 1957.

(3) *The Sikh Religion*, Macauliffe, Vol. VI, S. Chand, Delhi, 1963.

(4) *Vaishnavism, Shaivism and Minor Religions Systems,* R.G. Bhandarkar, Indological Book House, Varanasi, 1965.

(5) *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ* (ਭਗਤ ਬਾਣੀ ਭਾਗ), ਗਿਆਨੀ ਗੁਰਦਿਤ ਸਿੰਘ, ਸਿੱਖ ਸਾਹਿਤ ਸੰਸਥਾਨ, ਚੰਡੀਗੜ੍ਹ, ਮਈ 1990, ਪੰਨਾ-495.
(ਇਸ ਪੁਸਤਕ ਵਿਚ ਭਗਤ ਜੀ ਨਾਲ ਸਬੰਧਿਤ ਪੁਰਾਤਨ ਲਗਭਗ ਹਰ ਸ੍ਰੋਤ ਦੇ ਸੰਕੇਤ ਹਨ)

(6) *ਸ੍ਰੀ ਸੈਣ ਜੀਵਨ ਰਤਨਾਵਲੀ,* (ਸੰਪਾ.) ਡਾ. ਨਿਰਭੈ ਸਿੰਘ, ਭਗਤ ਸੈਣਿ ਸਭਾ, ਪਟਿਆਲਾ, 17 ਸਤੰਬਰ, 1982.

(7) *ਭਗਤ ਦਰਸ਼ਨ,* ਗਿ. ਪ੍ਰਤਾਪ ਸਿੰਘ, ਖ਼ਾਲਸਾ ਬ੍ਰਦਰਜ਼, ਅੰਮ੍ਰਿਤਸਰ, 1973.

(8) *ਭਗਤਾਂ ਦੀ ਬਾਣੀ,* ਡਾ. ਧਰਮਪਾਲ ਸਿੰਗਲ, ਨੈਸ਼ਨਲ ਬੁਕ ਟ੍ਰਸਟ ਇੰਡੀਆ, ਏ-5, ਗਰੀਨ ਪਾਰਕ, ਦਿੱਲੀ, 1994.

## ਹਵਾਲੇ ਅਤੇ ਟਿੱਪਣੀਆਂ

1. ਭਾਈ ਗੁਰਦਾਸ, ਵਾਰ ੧੦, ਪਉੜੀ ੧੬.
2. *ਉਹੀ,* ਵਾਰ ੧੦, ਪਉੜੀ ੧੬.
3. *ਉਹੀ,* ਵਾਰ ੧੨, ਪਉੜੀ ੧੫.
4. *ਉਹੀ,* ਵਾਰ ੨੫, ਪਉੜੀ ੫.
5. *ਭਾਗ*-2, ਖੰਡ-1, ਭਾਸ਼ਾ ਵਿਭਾਗ, 1999, ਪੰਨਾ 348 (ਤੀਜੀ ਵਾਰ)

# ਭਗਤ ਪੀਪਾ : ਜੀਵਨ ਤੇ ਬਾਣੀ ਰਚਨਾ

ਗਿਆਨੀ ਹਜ਼ਾਰਾ ਸਿੰਘ

ਭਗਤ ਪੀਪਾ ਜੀ ਰਾਜਸਥਾਨ ਵਿਚ 1429 ਈ. ਤੋਂ 1592 ਈ. ਤਕ ਇਸ ਸੰਸਾਰ ਵਿਚ 136 ਸਾਲ ਵਿਚਰਦੇ ਰਹੇ ਦੱਸੇ ਜਾਂਦੇ ਹਨ। ਉਹ ਗਗਰੌਨ ਗੜ੍ਹ ਪਰਗਨੇ ਦੇ ਰਾਜਾ ਸਨ। ਰਾਜਾ ਹੁੰਦੇ ਹੋਏ ਵੀ ਇਨ੍ਹਾਂ ਦੇ ਅੰਦਰ ਪਰਮਾਤਮਾ ਨੂੰ ਪਾਉਣ ਦੀ ਪ੍ਰਬਲ ਇੱਛਾ ਸੀ। ਇਨ੍ਹਾਂ ਦੀ ਪ੍ਰਬਲ ਇੱਛਾ ਦਾ ਅਨੁਮਾਨ ਉਸ ਘਟਨਾ ਤੋਂ ਲਗਾਇਆ ਜਾ ਸਕਦਾ ਹੈ, ਜਦੋਂ ਉਨ੍ਹਾਂ ਨੇ ਸਵਾਮੀ ਰਾਮਾਨੰਦ ਤੋਂ ਉਪਦੇਸ਼ ਦੀ ਬੇਨਤੀ ਕੀਤੀ, ਤਾਂ ਸਵਾਮੀ ਰਾਮਾਨੰਦ ਨੇ ਕਿਹਾ, "ਜੇਕਰ ਇੰਨੀ ਛੇਤੀ ਸਿੱਖ ਹੋਣਾ ਚਾਹੁੰਦਾ ਹੈ, ਤਾਂ ਖੂਹ ਵਿਚ ਛਾਲ ਮਾਰ ਦੇ।" ਪੀਪਾ ਜੀ ਅਸਲ ਵਿਚ ਹੀ ਖੂਹ ਵਿਚ ਛਾਲ ਮਾਰਨ ਲਈ ਦੌੜ ਗਏ। ਖੂਹ ਉੱਤੇ ਜਦੋਂ ਐਨ ਛਾਲ ਮਾਰਨ ਦੇ ਕਰੀਬ ਸਨ, ਤਾਂ ਸਵਾਮੀ ਜੀ ਦੇ ਚੇਲਿਆਂ ਨੇ ਫੜ ਲਿਆ। ਇਸ ਤਰ੍ਹਾਂ ਇਹ ਕਾਂਸੀ ਦੇ ਸ੍ਰੀ ਰਾਮਾ ਨੰਦ ਜੀ ਦੇ ਸ਼ਿਸ਼ ਬਣ ਗਏ, ਜੋ ਉਸ ਸਮੇਂ ਧਾਰਮਿਕ ਤੌਰ 'ਤੇ ਬਹੁਤ ਮਸ਼ਹੂਰ ਸਨ ਅਤੇ ਗੁਰੂ ਮੰਨੇ ਜਾਂਦੇ ਸਨ। ਪੀਪਾ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ਇਕ ਸ਼ਬਦ ਰਾਗ ਧਨਾਸਰੀ ਵਿਚ ਅੰਕਿਤ ਹੈ। ਸ਼ਬਦ ਇਸ ਤਰ੍ਹਾਂ ਹੈ :

ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਤ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥
ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥ਰਹਾਉ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ (ਪੰਨਾ-੬੯੫)

ਪੀਪਾ ਜੀ ਫੁਰਮਾਉਂਦੇ ਹਨ ਕਿ ਕਿਸੇ ਮੰਦਰ ਆਦਿ ਵਿਚ ਜਾ ਕੇ ਪੂਜਾ ਕਰਨ ਦੀ ਥਾਂ ਮੇਰੇ ਲਈ ਮੇਰੀ ਕਾਯਉ (ਸਰੀਰ) ਹੀ ਮੰਦਰ ਹੈ ਅਤੇ ਸਰੀਰ ਹੀ ਦੇਵਤਾ ਹੈ, ਸਰੀਰ ਹੀ ਜੰਗੀ ਹੈ ਅਤੇ ਸਰੀਰ ਹੀ ਯਾਤਰੀ ਹੈ। ਕਿਸੇ ਦੇਵੀ ਦੇਵਤੇ ਅੱਗੇ ਧੂਪ ਦੀਪ ਆਦਿ ਕਰਨਾ ਅਤੇ ਪ੍ਰਸ਼ਾਦ ਚੜ੍ਹਾਉਣਾ, ਪੱਤਰ-ਫੁੱਲ ਆਦਿ ਚੜ੍ਹਾਉਣੇ, ਮੇਰੇ ਲਈ ਕਾਇਆ (ਸਰੀਰ) ਦੀ ਖੋਜ ਹੀ ਹੈ। ਅਜਿਹੇ ਕੰਮ ਕਰਨ ਨਾਲੋਂ ਆਪਣੇ ਆਪੇ (ਪਿੰਡ) ਦੀ ਖੋਜ ਕਰੋ। ਭਗਤ ਪੀਪਾ ਜੀ ਆਖਦੇ ਹਨ, ਇਸ ਕਾਇਆ ਨੂੰ ਖੋਜਦੇ-ਖੋਜਦੇ ਮੈਂ ਨੌ ਨਿਧੀਆਂ ਪਾ ਲਈਆਂ ਹਨ। ਨਿਧੀਆਂ, ਆਤਮਿਕ ਸ਼ਕਤੀਆਂ ਆਖੀਆਂ ਜਾਂਦੀਆਂ ਹਨ, ਜਿਨ੍ਹਾਂ ਦੁਆਰਾ ਸੰਸਾਰੀ ਪਦਾਰਥ ਵੀ ਪ੍ਰਾਪਤ ਹੁੰਦੇ ਹਨ ਅਤੇ ਮਾਨਸਿਕ ਤ੍ਰਿਪਤੀ ਵੀ ਹੁੰਦੀ ਹੈ। ਨੌਂ ਨਿਧੀਆਂ ਅਤੇ ਅਠਾਰਾਂ ਸਿੱਧੀਆਂ ਦੀ ਚਰਚਾ ਆਮ ਮਿਲਦੀ ਹੈ। ਅਠਾਰਾਂ ਸਿਧੀਆਂ ਆਤਮਿਕ ਸ਼ਕਤੀਆਂ ਹਨ, ਜੋ ਵਿਸਮਾਦ ਕਰਨ ਵਾਲੀਆਂ ਹਨ। ਸੰਸਾਰ ਤੋਂ ਬਹੁਤ ਉਚੇਰੀਆਂ ਵਸਤੂਆਂ ਹਨ। ਭਗਤ ਪੀਪਾ ਜੀ ਕਹਿੰਦੇ ਹਨ ਕਿ ਇਹ ਸਾਰੀਆਂ ਸਰੀਰ ਵਿਚ ਹੀ ਹਨ, ਮੈਂ ਸਰੀਰ ਖੋਜ-ਖੋਜ ਕੇ ਇਨ੍ਹਾਂ ਨੂੰ ਪਾ ਲਿਆ ਹੈ। ਪੀਪਾ ਜੀ ਰਾਮ ਦੀ ਦੁਹਾਈ ਪਾ ਕਹਿ ਰਹੇ ਹਨ ਕਿ ਭਾਈ, ਨਾਹੀ ਕੁਛ ਆਉਂਦਾ ਹੈ ਅਤੇ ਨਾ ਹੀ ਕੁਛ ਜਾਂਦਾ ਹੈ, ਪਰਮਾਤਮਾ ਅਤੇ ਉਸ ਦੀ ਸ਼ਕਤੀ (ਕੁਦਰਤ) ਸਦਾ ਇਕ ਰਸ ਸਦੀਵੀ ਰਹਿੰਦੀ ਹੈ। "ਨਾ ਵਾਧ ਹੈ ਨਾ ਘਾਟ ਹੈ। ਨਾ ਵਾਧ ਘਾਟ ਹੋਤ ਹੈ।" ਆਪ ਜੀ ਉੱਚੀ-ਉੱਚੀ ਪੁਕਾਰ ਕੇ ਕਹਿੰਦੇ ਹਨ ਕਿ ਜੋ ਕੁਝ ਇਸ ਬ੍ਰਹਮੰਡ (ਸੰਸਾਰ) ਵਿਚ ਮੌਜੂਦ ਹੈ, ਓਹੋ ਹੀ ਸਾਡੇ ਸਰੀਰ ਅੰਦਰ ਮੌਜੂਦ ਹੈ। ਭਾਵ ਹਰੀ ਪਰਮਾਤਮਾ, ਜੋ ਬ੍ਰਹਮੰਡ ਵਿਚ ਵਿਆਪਕ ਹੈ, ਉਹ ਸਰੀਰ ਵਿਚ ਵੀ ਵਿਆਪਕ ਹੈ ਅਤੇ ਇਸ ਤਰ੍ਹਾਂ ਜੋ ਤੱਤ ਬਾਹਰੀ ਸੰਸਾਰ ਵਿਚ ਮੌਜੂਦ ਹਨ, ਉਹ ਸਾਡੇ ਸਰੀਰ ਵਿਚ ਵੀ ਪਾਏ ਜਾਂਦੇ ਹਨ, ਜਿਸ ਦੀ ਸੋਝੀ ਸਾਨੂੰ ਸਤਿਗੁਰੂ ਜੀ ਦੇ ਉਪਦੇਸ਼ ਰਾਹੀਂ ਹੁੰਦੀ ਹੈ। ਜੋ ਸਤਿਗੁਰੂ ਵਾਲਾ ਬਣਦਾ ਹੈ, ਸਤਿਗੁਰੂ ਜੀ ਉਸ ਨੂੰ ਇਹ ਗੱਲ ਸਮਝਾ ਦਿੰਦੇ ਹਨ। ਪੀਪਾ

ਜੀ ਦੀ ਇਸੇ ਵਿਚਾਰਧਾਰਾ ਦੀ ਪ੍ਰੋੜ੍ਹਤਾ ਕਰਦੇ ਹੋਏ, ਮਾਰੂ ਰਾਗ ਵਿਚ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

ਗੁਰਮੁਖਿ ਬੂਝੈ ਸਬਦਿ ਪਤੀਜੈ ॥ ਉਸਤਤਿ ਨਿੰਦਾ ਕਿਸ ਕੀ ਕੀਜੈ ॥
ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ ॥ ੩ ॥
ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥
ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ॥ ੪ ॥ (ਪੰਨਾ-੧੦੪੧)

ਗੁਰਮੁਖਿ ਬਣ ਕੇ ਜਦੋਂ ਸ਼ਬਦ ਨਾਲ ਮਨੁੱਖ ਪਰਚਦਾ ਹੈ, ਭਾਵ ਗੁਰ ਸ਼ਬਦ ਦੀ ਕਮਾਈ ਕਰਦਾ ਹੈ ਤਾਂ ਉਹ ਕਿਸੇ ਦੀ ਨਿੰਦਾ-ਚੁਗਲੀ ਜਾਂ ਉਸਤਤੀ ਨਹੀਂ ਕਰਦਾ। ਉਹ ਕੇਵਲ ਪ੍ਰਭੂ ਦਾ ਨਾਮ ਜਪਦਾ ਹੈ ਅਤੇ ਇਸ ਤਰ੍ਹਾਂ ਆਪਣੇ ਆਪ ਦੀ ਪਛਾਣ ਕਰਦਾ ਹੈ। ਗੁਰਮੁਖਿ ਨੂੰ ਵਾਹਿਗੁਰੂ ਦਾ ਨਾਮ ਪਿਆਰਾ ਲਗਦਾ ਹੈ। ਇਸ ਤਰ੍ਹਾਂ ਆਪਣੇ ਆਪ ਦੀ ਖੋਜ ਕਰਦੇ-ਕਰਦੇ, ਉਸ ਨੂੰ ਆਪਣੇ ਸਰੀਰ ਵਿਚੋਂ ਹੀ ਪਿਆਰਾ ਪ੍ਰਭੂ ਮਿਲ ਪੈਂਦਾ ਹੈ। ਜੋ ਪਰਮੇਸ਼ਰ ਸੰਸਾਰ ਦੇ ਜ਼ੱਰੇ-ਜ਼ੱਰੇ ਵਿਚ ਵਿਆਪ ਰਿਹਾ ਹੈ ਅਤੇ ਉਹੋ ਹੀ ਸੰਸਾਰ ਨੂੰ ਭੋਗਣਹਾਰਾ ਹੈ, ਉਹ ਸਰੀਰ ਵਿਚ ਵੀ ਵੱਸਦਾ ਹੈ, ਪਰ ਰਹਿੰਦਾ ਨਿਰਲੇਪ ਹੈ। ਉਸ ਦੀ ਜੋਤਿ ਸਾਰੇ ਪਾਸੇ ਪਸਰੀ ਹੋਈ ਹੈ। ਸਾਡੀ ਕਾਇਆ ਵੀ ਕੋਈ ਉਸ ਤੋਂ ਬਾਹਰੀ ਨਹੀਂ ਹੈ। ਗੁਰੂ ਦੇ ਸ਼ਬਦ ਦੁਆਰਾ ਉਸ ਪਰਮਾਤਮਾ ਦੇ 'ਇਲਾਹੀ ਸੰਗੀਤ' ਕਾਇਆ ਵਿਚੋਂ ਹੀ ਪਾਏ ਜਾ ਸਕਦੇ ਹਨ :

ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ॥ ੪ ॥
(ਪੰਨਾ-੧੦੩੮)

ਪ੍ਰਭੂ ਦੇ ਅਨਹਦ ਸ਼ਬਦ ਰਾਹੀਂ ਅਸੀਂ ਉਸ ਦਾ ਅਨੁਭਵ ਆਪਣੇ ਸਰੀਰ ਅੰਦਰ ਕਰ ਸਕਦੇ ਹਾਂ। ਸਰੀਰ ਦੀ ਬਣਤ ਵਾਹਿਗੁਰੂ ਜੀ ਨੇ ਅਜੀਬ ਬਣਾਈ ਹੈ। ਸਰੀਰ ਇਕ ਨਗਰੀ ਦੀ ਤਰ੍ਹਾਂ ਹੈ, ਜਿਸ ਦੇ ਨੌ ਦਰਵਾਜੇ ਪ੍ਰਗਟ ਹਨ ਅਤੇ ਦਸਵਾਂ ਗੁਪਤ ਰਖਿਆ ਹੋਇਆ ਹੈ, ਜਿਸ ਵਿਚ ਉਹ ਆਪ ਬੈਠਾ ਹੋਇਆ ਹੈ :

ਦੇਹੀ ਨਗਰੀ ਨਉ ਦਰਵਾਜੇ ॥ ਸਿਰਿ ਸਿਰਿ ਕਰਣੈਹਾਰੈ ਸਾਜੇ ॥
ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥ (ਪੰਨਾ-੧੦੩੬)

ਨੌਂ ਦਰਵਾਜੇ ਪ੍ਰਗਟ ਹਨ : ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ ਅਤੇ ਦੋ ਮਲ-ਮੂਤਰ ਦੇ ਦੁਆਰ ਹਨ। ਦਸਵਾਂ ਗੁਪਤ ਹੈ। ਜਿਸ ਦਾ ਅਸਥਾਨ ਤਾਲੂਆ ਮੰਨਿਆ ਜਾਂਦਾ ਹੈ। ਦਸਵੇਂ ਅਸਥਾਨ ਤੋਂ ਪ੍ਰਭੂ ਦੀ ਲਖਤਾ ਹੁੰਦੀ ਹੈ।

ਇਹ ਇਕ ਬਹੁਤ ਹੀ ਗੁੱਝਾ ਭੇਦ ਹੈ। ਸਤਿਗੁਰੂ ਨੂੰ ਧਾਰਨ ਕੀਤੇ ਬਿਨਾਂ ਇਸ ਦੀ ਸੋਝੀ ਹੋਣੀ ਅਸੰਭਵ ਹੈ। ਗੁਰਮੁਖ ਕਾਇਆ ਦੀ ਖੋਜ ਕਰਕੇ ਸਰੀਰ ਅੰਦਰ ਹੀ ਨਿਰਮੋਲਕ ਵਸਤੂ ਨੂੰ ਪਾ ਲੈਂਦੇ ਹਨ ਪਰ ਮਨਮੁਖ ਸਤਿਗੁਰੂ ਨੂੰ ਧਾਰਨ ਕੀਤੇ ਬਗ਼ੈਰ ਆਪਣਾ ਜੀਵਨ ਅਜਾਈਂ ਗਵਾ ਕੇ ਇਸ ਸੰਸਾਰ ਤੋਂ ਚਲੇ ਜਾਂਦੇ ਹਨ :

ਤਿਨਿ ਕਰਤੈ ਇਕੁ ਖੇਲੁ ਰਚਾਇਆ ॥
ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥
ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥

... ... ... ...

ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥
ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥ (ਪੰਨਾ-੧੧੭)

ਸ੍ਰੀ ਗੁਰੂ ਅਮਰਦਾਸ ਜੀ ਦੱਸਦੇ ਹਨ ਕਿ ਸਰੀਰ ਦੇ ਅੰਦਰ ਹੀ ਵਾਹਿਗੁਰੂ ਜੀ ਨੇ ਸਾਰੀਆਂ ਵਸਤਾਂ ਰੱਖੀਆਂ ਹਨ। ਇਹ ਉਸ ਦੀ ਇਕ ਖੇਡ ਹੈ। ਇਸ ਖੇਡ ਨੂੰ ਕੋਈ ਵਿਰਲਾ ਹੀ ਸਮਝ ਸਕਦਾ ਹੈ। ਅਸੀਂ ਸੁੱਖ, ਸ਼ਾਂਤੀ, ਆਰਾਮ ਸਭ ਕੁਝ ਬਾਹਰ ਭਾਲਦੇ ਹਾਂ। ਮਨਮੁਖ ਬਣਕੇ ਸ਼ੁਦਾਈ ਹੋਏ ਫਿਰਦੇ ਹਾਂ। ਭੂਤ ਬਣੇ ਫਿਰਦੇ ਹਾਂ। ਬਾਹਰ ਪਦਾਰਥਾਂ ਵਿਚੋਂ ਰਸ ਲੱਭਦੇ ਹਾਂ। ਸਤਿਗੁਰੂ ਐਸੇ ਮਨੁੱਖਾਂ ਨੂੰ ਮੂਰਖ ਆਖਦੇ ਹਨ। ਆਪ ਕਹਿੰਦੇ ਹਨ ਕਿ ਭਾਈ! ਗੁਰਮੁਖ ਬਣ ਕੇ ਹਰ ਵਸਤੂ ਦੀ ਭਾਲ ਆਪਣੇ ਅੰਦਰੋਂ ਕਰੋ। ਐਵੇਂ ਭਰਮ ਭੁਲੇਖਿਆਂ ਵਿਚ ਨਾ ਫਿਰਦੇ ਰਹੋ।

# ਭਗਤ ਸਧਨਾ : ਜੀਵਨ ਤੇ ਬਾਣੀ ਰਚਨਾ

ਜਸਪ੍ਰੀਤ ਕੌਰ

ਅਧਿਆਤਮਿਕ ਸੰਸਾਰ ਵਿਚ ਸ਼ਾਮਲ ਸੰਤਾਂ ਤੇ ਭਗਤਾਂ ਦੇ ਜੀਵਨ/ਰਚਨਾ ਬਾਰੇ ਸਪਸ਼ਟ ਤੌਰ ਉੱਤੇ ਵੇਰਵੇ ਦੇਣਾ ਕੋਈ ਸੌਖੀ ਗੱਲ ਨਹੀਂ, ਪਰੰਤੂ ਫਿਰ ਵੀ ਸਮੇਂ-ਸਮੇਂ ਤੇ ਕਈ ਵਿਦਵਾਨ ਲੇਖਕ ਆਪਣੀ ਖੋਜ ਦੇ ਆਧਾਰ ਉੱਤੇ ਉਨ੍ਹਾਂ ਦੇ ਜੀਵਨ ਵੇਰਵੇ ਦੇਣ ਦੀ ਕੋਸ਼ਿਸ਼ ਕਰਦੇ ਹਨ। ਭਗਤ ਸਧਨਾ ਜੀ ਵੀ ਅਜਿਹੇ ਭਗਤ ਹੋਏ ਹਨ, ਜਿਨ੍ਹਾਂ ਬਾਰੇ ਵਿਦਵਾਨਾਂ ਨੇ ਉਨ੍ਹਾਂ ਦੀ ਰਚਨਾ ਦੇ ਆਧਾਰ 'ਤੇ ਉਨ੍ਹਾਂ ਦੇ ਜੀਵਨ ਉੱਤੇ ਚਾਨਣਾ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਪਰੰਤੂ ਫਿਰ ਵੀ ਸਾਨੂੰ ਭਗਤ ਜੀ ਦੇ ਜੀਵਨ/ਰਚਨਾ ਸੰਬੰਧੀ ਕੋਈ ਠੋਸ ਤੇ ਸਪਸ਼ਟ ਤੱਥ ਪ੍ਰਾਪਤ ਨਹੀਂ। ਅਸੀਂ ਆਪਣੇ ਲੇਖ ਨੂੰ, ਭਗਤ ਸਧਨਾ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਾਪਤ ਇਕ ਸ਼ਬਦ ਦੇ ਆਧਾਰ ਉੱਤੇ, ਉਨ੍ਹਾਂ ਦੀ ਵਿਚਾਰਧਾਰਾ ਤੇ ਕੇਂਦਰਿਤ ਕਰਾਂਗੇ।

ਜੀਵਨ : ਭਗਤ ਸਧਨਾ ਜੀ ਦੇ ਜਨਮ, ਦੇਹਾਂਤ ਅਤੇ ਮਾਤਾ-ਪਿਤਾ ਬਾਰੇ ਕੋਈ ਪ੍ਰਮਾਣਿਕ ਤੱਥ ਨਹੀਂ ਮਿਲਦੇ। ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਅਨੁਸਾਰ ਆਪ ਸੇਹਵਾਨ (ਇਲਾਕਾ ਸਿੰਧ) ਦੇ ਵਸਨੀਕ ਕਸਾਈ ਸਨ। ਇਨ੍ਹਾਂ ਨੂੰ ਆਤਮ-ਗਿਆਨੀਆਂ ਦੀ ਸੰਗਤਿ ਦੁਆਰਾ ਕਰਤਾਰ ਦੇ ਪ੍ਰੇਮ ਅਤੇ ਭਗਤੀ ਦੀ ਪ੍ਰਾਪਤੀ ਹੋਈ। ਇਹ ਨਾਮਦੇਵ ਜੀ ਦਾ ਸਮਕਾਲੀ ਸੀ। ਭਗਤ ਸਧਨਾ ਜੀ ਜਾਤ ਦੇ ਕਸਾਈ ਸਨ। ਅਸਲ ਵਿਚ ਕਸਾਈ ਕੋਈ ਜਾਤ ਨਹੀਂ ਬਲਕਿ ਇਕ ਕਿੱਤੇ ਵਜੋਂ ਲਈ ਗਈ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਸਾਨੂੰ ਇਸ ਗੱਲ ਦੀ ਪੁਸ਼ਟੀ ਮਿਲਦੀ ਹੈ :

ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।[1]
ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ।[2]

ਭਗਤ ਜੀ ਦੇ ਜੀਵਨ ਨਾਲ ਤੇ ਕਸਾਈ ਦਾ ਕੰਮ ਛੱਡਣ ਸੰਬੰਧੀ ਕਈ ਕਹਾਣੀਆਂ ਜੋੜੀਆਂ ਜਾਂਦੀਆਂ ਹਨ, ਜਿਸ ਦਾ ਮਕਸਦ ਮਨੁੱਖ ਨੂੰ ਮੰਦੇ ਪਾਸਿਓਂ ਹਟਾ ਕੇ ਚੰਗੇ ਪਾਸੇ ਵੱਲ ਲੱਗਣ ਦੀ ਪ੍ਰੇਰਨਾ ਦੇਣ ਲਈ ਹਨ। (ਵੇਰਵੇ ਲਈ ਵੇਖੋ : *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*, ਗਿਆਨੀ ਗੁਰਦਿੱਤ ਸਿੰਘ)

ਰਚਨਾ ਤੇ ਵਿਚਾਰਧਾਰਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦਾ ਇਕ ਪਦਾ ਬਿਲਾਵਲ ਰਾਗ ਵਿਚ ਮਿਲਦਾ ਹੈ :

ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥ ੧ ॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥ ੧ ॥ ਰਹਾਉ ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥ ੨ ॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥ ੩ ॥
ਮੈ ਨਾਹੀ ਕਛੁ ਹਉ ਨਾਹੀ ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ ੪ ॥ (ਪੰਨਾ-੮੫੮)

ਇਸ ਪਦੇ ਦੇ ਅਧਿਐਨ ਤੋਂ ਬਾਅਦ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਭਗਤ ਜੀ ਨੇ ਆਪਣੀ ਵਿਚਾਰਧਾਰਾ ਨੂੰ ਮੁੱਖ ਤੌਰ 'ਤੇ ਦੋ ਬਿੰਦੂਆਂ ਤੇ ਕੇਂਦਰਿਤ ਕੀਤਾ ਹੈ, ਇਕ ਜੀਵਨ-ਮੁਕਤੀ ਅਤੇ ਦੂਜਾ ਪਰਮਾਤਮਾ ਦੀ ਸ਼ਰਨ ਦੀ ਮਹੱਤਤਾ। ਇਸ ਪਦੇ ਵਿਚ ਭਗਤ ਜੀ ਨੇ ਭਾਰਤੀ-ਪਰੰਪਰਾ ਦੀ ਮੁਕਤੀ ਧਾਰਨਾ ਤੋਂ ਉਲਟ ਜੀਵਨ-ਮੁਕਤਿ, ਭਾਵ ਜਿਊਂਦੇ ਹੋਏ ਵਿਕਾਰਾਂ ਤੋਂ ਖ਼ਲਾਸੀ ਦੀ ਗੱਲ ਕੀਤੀ ਹੈ। 'ਅਉਸਰ ਲਜਾ' ਤੋਂ ਭਾਵ ਹੀ ਇਹ ਹੈ ਕਿ ਮਨੁੱਖਾ ਦੇਹੀ ਵਿਚ ਹੀ ਮੁਕਤੀ ਪ੍ਰਾਪਤ ਕਰਨੀ। ਭਗਤ ਜੀ ਨੇ ਆਪਣੇ ਇਸ ਵਿਚਾਰ ਨੂੰ ਚਾਤ੍ਰਿਕ ਲਈ ਬੂੰਦ ਅਤੇ ਡੁੱਬਦੇ ਵਿਅਕਤੀ ਲਈ ਬੇੜੇ ਦੀ ਮਹੱਤਤਾ ਦੁਆਰਾ ਸਪਸ਼ਟ ਕੀਤਾ ਹੈ। ਜਿਸ ਪ੍ਰਕਾਰ ਮਰ ਚੁੱਕੇ ਚਾਤ੍ਰਿਕ ਲਈ ਸਾਗਰ ਦੀ ਅਤੇ ਡੁੱਬ ਗਏ ਵਿਅਕਤੀ ਲਈ ਬੇੜੇ ਦੀ ਕੋਈ ਮਹੱਤਤਾ ਨਹੀਂ ਹੈ, ਇਸੇ ਪ੍ਰਕਾਰ ਮਰਨ ਤੋਂ ਬਾਅਦ ਮੁਕਤੀ ਦਾ ਕੋਈ ਲਾਭ ਨਹੀਂ ਹੈ। ਮਨੁੱਖਾ ਦੇਹੀ ਦੀ ਪ੍ਰਾਪਤੀ ਹੀ ਨਾਮ ਸਿਮਰਨ ਕਰਕੇ ਮੁਕਤੀ ਪ੍ਰਾਪਤ ਕਰਨ ਲਈ ਹੋਈ ਹੈ।

ਇਸ ਤੋਂ ਇਲਾਵਾ ਭਗਤ ਜੀ ਨੇ ਇਹ ਵਿਚਾਰ ਸਪਸ਼ਟ ਕੀਤਾ ਹੈ ਕਿ ਪਰਮਾਤਮਾ ਦੀ ਸ਼ਰਨ ਲੈਣ ਨਾਲ ਪਾਪੀ ਤੇ ਕਾਮੀ ਪੁਰਸ਼ ਵੀ ਤਰ ਜਾਂਦੇ ਹਨ, ਭਾਵ ਪਰਮਾਤਮਾ ਆਪਣੀ ਸ਼ਰਨ ਵਿਚ ਆਏ ਮਨੁੱਖਾਂ ਦੀ ਲਾਜ ਰੱਖ ਲੈਂਦਾ ਹੈ। ਉਨ੍ਹਾਂ ਨੂੰ ਵਿਕਾਰਾਂ ਤੋਂ ਮੁਕਤ ਕਰ ਦਿੰਦਾ ਹੈ। ਇਸ ਵਿਚਾਰ ਨੂੰ ਭਗਤ ਜੀ ਇਸ ਤਰ੍ਹਾਂ ਸਪਸ਼ਟ ਕਰਦੇ ਹਨ ਕਿ ਸ਼ੇਰ ਦੀ ਸ਼ਰਨ ਵਿਚ ਜਾਣ ਦਾ ਕੀ ਲਾਭ ਹੈ? ਜੇਕਰ ਗਿੱਦੜਾਂ (ਵਿਕਾਰਾਂ) ਦਾ ਡਰ ਹੋਵੇ ਅਤੇ ਉਸ ਭਗਤੀ ਕਰਨ ਦਾ ਕੀ ਲਾਭ? ਜੇਕਰ ਕਰਮ-ਕਾਂਡਾਂ ਦਾ ਹੀ ਨਾਸ਼ ਨਾ ਹੋਇਆ? ਇਥੇ ਭਗਤ ਜੀ ਨੇ ਮਨੁੱਖ ਨੂੰ ਇਹ ਇਸ਼ਾਰਾ ਵੀ ਦਿੱਤਾ ਹੈ ਕਿ ਮਨੁੱਖ ਨਿਰਭਉ ਰਹੇ, ਕਿਉਂਕਿ ਪਰਮਾਤਮਾ ਦੀ ਸ਼ਰਨ ਪੈਣ ਨਾਲ ਦੁਨਿਆਵੀ ਮੋਹ ਮਾਇਆ (ਜੰਬਕੁ) ਦਾ ਕੋਈ ਡਰ ਨਹੀਂ ਰਹਿੰਦਾ।

## ਹਵਾਲੇ ਅਤੇ ਟਿੱਪਣੀਆਂ

1. ਭਾਈ ਗੁਰਦਾਸ, ਵਾਰ 12, ਪਉੜੀ 15/3
2. *ਉਹੀ*, ਵਾਰ 25, ਪਉੜੀ 5/2

# ਭਗਤ ਰਾਮਾਨੰਦ : ਜੀਵਨ ਤੇ ਬਾਣੀ ਰਚਨਾ

ਡਾ. ਬਲਜਿੰਦਰ ਕੌਰ ਜੋਸ਼ੀ

ਭਗਤ ਰਾਮਾਨੰਦ ਦਾ ਭਗਤੀ ਲਹਿਰ ਵਿਚ ਵਿਸ਼ੇਸ਼ ਸਥਾਨ ਹੈ ਕਿਉਂਕਿ ਉਨ੍ਹਾਂ ਨੇ ਉੱਤਰ ਭਾਰਤ ਵਿਚ ਭਗਤੀ ਲਹਿਰ ਨੂੰ ਲਿਆਂਦਾ ਅਤੇ ਪ੍ਰਭੂ-ਭਗਤੀ ਦਾ ਪ੍ਰਚਾਰ ਕੀਤਾ। ਇਸ ਸੰਬੰਧੀ ਲੋਕ-ਮਾਨਸ ਵਿਚ ਇਕ ਦੋਹਾ ਮਸ਼ਹੂਰ ਹੈ :

ਭਕਤਿ ਦ੍ਰਾਵੜ ਊਪਜੀ ਲਾਏ ਆਨੰਦ ॥
ਪ੍ਰਗਟ ਕੀਆ ਕਬੀਰ ਨੇ ਸਪਤ ਦੀਪ ਨਵਖੰਡ ॥

ਭਗਤ ਰਾਮਾਨੰਦ ਦਾ ਅਸਲੀ ਨਾਂ ਰਾਮਾਵਤ ਸੀ, ਪਰ ਇਨ੍ਹਾਂ ਦੀ ਪ੍ਰਸਿੱਧੀ ਸੁਆਮੀ ਰਾਮਾਨੰਦ ਦੇ ਨਾਂ ਨਾਲ ਹੋਈ। ਆਪ ਦਾ ਜਨਮ 1366 ਈ. ਵਿਚ ਸ੍ਰੀ ਭੂਰਿ ਕਰਮਾ ਦੇ ਘਰ ਮਾਤਾ ਸੁਸ਼ੀਲਾ ਦੇ ਉਦਰ ਤੋਂ ਹੋਇਆ। ਇਹ ਇਮਲੀ ਦੇ ਰੁੱਖ ਹੇਠਾਂ ਜਨਮੇ। ਇਸ ਕਾਰਨ ਇਨ੍ਹਾਂ ਦੇ ਚੇਲੇ ਸਤਿਕਾਰ ਵਜੋਂ ਇਮਲੀ ਨੂੰ ਮਾਂ ਵਾਂਗੂੰ ਪੂਜਦੇ ਹਨ। ਆਪਨੇ ਬਚਪਨ ਤੋਂ ਰਾਮ ਭਗਤੀ ਨੂੰ ਜੀਵਨ ਦਾ ਆਧਾਰ ਬਣਾਇਆ। ਜਦੋਂ ਆਪਨੇ ਬਚਪਨ ਵਿਚ ਕ੍ਰਿਸ਼ਨ ਲੀਲਾਵਾਂ ਅਤੇ ਰਾਸਾਂ ਵਿਚ ਖਚਿਤ ਹਿੰਦੂ ਸਮਾਜ ਨੂੰ ਵੇਖਿਆ, ਜੋ ਬਾਹਰੀ ਲੀਲਾਵਾਂ ਵਿਚੋਂ ਆਨੰਦ ਦੀ ਭਾਲ ਕਰ ਰਹੇ ਸਨ, ਤਾਂ ਆਪ ਨੇ ਮਰਿਆਦਾ ਪੁਰਸ਼ੋਤਮ ਸ੍ਰੀ ਰਾਮ ਚੰਦਰ ਜੀ ਦੀ ਭਗਤੀ ਨੂੰ ਪ੍ਰਚਲਿਤ ਕਰਨ ਲਈ ਯਤਨ ਆਰੰਭੇ, ਜੋ ਆਖ਼ਰ ਕਾਮਯਾਬ ਹੋਏ।

ਪਹਿਲਾਂ ਆਪ ਕਿਸੇ ਦੰਡੀ ਸੰਨਿਆਸੀ ਦੇ ਚੇਲੇ ਸਨ, ਪਰ ਮਗਰੋਂ ਆਪ ਰਾਮਾਨੁਜ ਸੰਪ੍ਰਦਾਇ ਦੇ ਗੱਦੀਦਾਰ ਸੁਆਮੀ ਰਾਘਵਾਨੰਦ ਦੇ ਸ਼ਿਸ਼ ਬਣ ਗਏ। ਆਪ ਤੀਰਥ ਯਾਤਰਾ ਤੋਂ ਵਾਪਸ ਆਏ, ਤਾਂ ਖਾਣ-ਪੀਣ ਬਾਰੇ ਆਪ ਦੇ ਆਪਣੇ ਗੁਰੂ ਨਾਲ ਮਤਭੇਦ ਹੋ ਗਏ। ਆਪ ਨੇ ਉਨ੍ਹਾਂ ਦਾ ਸਾਥ ਛੱਡ ਦਿੱਤਾ ਅਤੇ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਨਵੀਂ ਸੰਪ੍ਰਦਾਇ ਦੀ ਸਥਾਪਨਾ ਕੀਤੀ। ਆਪ ਉਦਾਰਵਾਦੀ ਸਨ। ਹਰ ਸੰਪ੍ਰਦਾਇ ਦੇ ਸਾਧੂਆਂ ਨਾਲ ਵਿਚਾਰ ਵਟਾਂਦਰਾ ਕਰਦੇ ਸਨ ਤੇ ਅੱਛੇ ਵਿਚਾਰ ਅਪਨਾਉਣ ਤੋਂ ਗੁਰੇਜ਼ ਨਹੀਂ ਸਨ ਕਰਦੇ।

ਆਪ ਦੀ ਮਹਾਨਤਾ ਇਸ ਕਰਕੇ ਵੀ ਹੈ ਕਿ :

1. ਆਪ ਨੇ ਸ਼ੂਦਰਾਂ ਭਾਵ ਤਥਾ ਕਥਿਤ ਅਛੂਤਾਂ ਤੇ ਹੋਰ ਛੋਟੀਆਂ ਜਾਤਾਂ ਦੇ ਭਗਤਾਂ ਨੂੰ ਆਪਣੀ ਸੰਪ੍ਰਦਾਇ ਵਿਚ ਸ਼ਾਮਲ ਕੀਤਾ ਅਤੇ ਉਨ੍ਹਾਂ ਨੂੰ ਗਲ ਲਗਾ ਕੇ ਭਗਤੀ ਸਾਧਨਾ ਲਈ ਪ੍ਰੇਰਨਾ ਦਿੱਤੀ ਤੇ ਅਧਿਆਤਮਿਕ ਮੰਡਲਾਂ ਵਿਚ ਵਿਹਰਨ ਲਈ ਅਗਵਾਈ ਕੀਤੀ। ਭਾਈ ਗੁਰਦਾਸ ਜੀ ਨੇ ਭਗਤ ਕਬੀਰ ਨੂੰ ਸਿੱਖਿਆ ਦੇਣ ਬਾਰੇ ਲਿਖਿਆ ਹੈ :

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ ॥
ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ ॥
ਅਗੋਂ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ ॥
ਪੈਰੀ ਟੁੰਬ ਉਠਾਇਆ 'ਬੋਲਹੁ ਰਾਮ' ਸਿਖ ਸਮਝਾਈ ॥

ਆਪ ਨੇ ਸਭ ਨੂੰ ਪ੍ਰਭੂ-ਭਗਤੀ ਦੇ ਅਧਿਕਾਰੀ ਮੰਨਿਆ। ਅਮੀਰ-ਗ਼ਰੀਬ, ਉਚ-ਨੀਚ ਜਾਤਾਂ ਦਾ ਕੋਈ ਫ਼ਰਕ ਨਹੀਂ ਮੰਨਿਆ। ਇਸ ਕਾਰਨ ਭਗਤੀ ਦੀ ਮਹਿਮਾ ਦੇਸ਼ ਦੇ ਗ਼ਰੀਬਾਂ ਦੇ ਦਰਾਂ ਤਕ ਪੁੱਜ ਗਈ ਅਤੇ ਬਹੁਤ ਸਾਰੇ ਭਗਤ ਪੈਦਾ ਹੋਏ, ਜਿਨ੍ਹਾਂ ਦੇ ਪ੍ਰਚਾਰ ਕਾਰਨ ਭਾਰਤ ਵਿਚ ਜਾਗ੍ਰਿਤੀ ਆਈ ਤੇ ਦੇਸ਼ ਦਾ ਕਲਿਆਣ ਹੋਇਆ।

2. ਆਪ ਨੇ ਇਸਤਰੀਆਂ ਨੂੰ ਵੀ ਭਗਤੀ ਦਾ ਅਧਿਕਾਰੀ ਮੰਨਿਆ ਅਤੇ ਉਨ੍ਹਾਂ ਨੂੰ ਸਿੱਖਿਆ ਦੇ ਕੇ ਪ੍ਰਭੂ-ਭਗਤੀ ਕਰਨ ਲਈ ਪ੍ਰੇਰਨਾ ਅਤੇ ਉਪਦੇਸ਼ ਦਿੱਤਾ। ਇਕ ਦੰਦ-ਕਥਾ ਅਨੁਸਾਰ ਪਹਿਲਾਂ ਆਪ ਇਸਤਰੀ ਨਾਲ ਗੱਲ ਕਰਨ ਸਮੇਂ ਪਰਦਾ ਕਰ ਲੈਂਦੇ ਸਨ, ਭਾਵ ਇਸਤਰੀ ਦੇ ਮੱਥੇ ਨਹੀਂ ਲਗਦੇ ਸਨ। ਇਕ ਵਾਰ ਮੀਰਾ ਬਾਈ ਆਈ, ਤਾਂ ਆਪ ਪਰਦੇ ਵਿਚ ਬੈਠ ਗਏ। ਮੀਰਾ ਨੇ ਆਖਿਆ, "ਕੇਵਲ ਇਕ ਪ੍ਰਭੂ ਹੀ ਮਰਦ ਹੈ। ਇਹ ਦੂਜਾ ਮਰਦ ਕਿਥੋਂ ਪੈਦਾ ਹੋ ਗਿਆ?" ਇਹ ਸੁਣ ਕੇ ਆਪ ਨੇ ਪਰਦਾ ਪਾੜ ਸੁੱਟਿਆ ਅਤੇ ਮੀਰਾ ਨੂੰ ਆਪਣੀ ਸ਼ਾਗਿਰਦ ਬਣਾ ਲਿਆ।

ਆਪ ਦੇ ਪ੍ਰਮੁੱਖ ਸ਼ਿਸ਼ ਹਨ : ਅਨੰਤਾ ਨੰਦ, ਸੁਖਾ ਨੰਦ, ਸੁਰਸੁਰਾ ਨੰਦ, ਨਹਰਰ੍ਹਜਨੰਦ, ਭਾਵਾਨੰਦ, ਪੀਪਾ, ਕਬੀਰ, ਸੇਨ, ਧੰਨਾ, ਰਵਿਦਾਸ, ਪਦਮਾਵਤੀ ਤੇ ਸੁਰਸੁਰੀ।

ਰਾਮਾਨੰਦ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਆਪ ਨੇ ਆਪਣੇ ਵਿਚਾਰਾਂ ਨੂੰ ਲੋਕ-ਭਾਸ਼ਾ ਵਿਚ ਅਭਿਵਿਅਕਤ ਕੀਤਾ ਤੇ ਸੰਸਕ੍ਰਿਤ ਦਾ ਤਿਆਗ ਕੀਤਾ, ਭਾਵੇਂ ਇਨ੍ਹਾਂ ਦੇ ਕੁਝ ਗ੍ਰੰਥ ਸੰਸਕ੍ਰਿਤ ਵਿਚ ਵੀ ਮਿਲਦੇ ਹਨ। ਇਸ ਕਾਰਨ ਉੱਤਰੀ ਭਾਰਤ ਵਿਚ ਭਗਤੀ ਲਹਿਰ ਦਾ ਵਿਕਾਸ ਤੇ ਪ੍ਰਚਾਰ-ਪ੍ਰਸਾਰ ਹੋਇਆ। ਲੋਕਾਂ ਨੂੰ ਪ੍ਰਭੂ-ਭਗਤੀ ਦਾ ਗਿਆਨ ਸਰਲ ਭਾਸ਼ਾ ਵਿਚ ਪ੍ਰਾਪਤ ਹੋ ਗਿਆ।

ਆਪ ਜ਼ਿਆਦਾ ਸਮਾਂ ਕਾਸ਼ੀ ਵਿਖੇ ਪੰਚ ਗੰਗਾ ਘਾਟ ਦੇ ਨਿਕਟ ਕਿਸੇ ਗੁਫ਼ਾ ਵਿਚ ਨਿਵਾਸ ਕਰਦੇ ਸਨ, ਜੋ ਬਾਅਦ ਵਿਚ ਇਨ੍ਹਾਂ ਦੀ ਸੰਪ੍ਰਦਾਇ ਦਾ ਕੇਂਦਰੀ ਮਠ ਬਣਿਆ। ਆਪ ਇਥੋਂ ਹੀ ਸਭ ਤੀਰਥਾਂ 'ਤੇ ਯਾਤਰਾ ਲਈ ਜਾਂਦੇ ਸਨ। ਆਪ ਪਹਿਲਾਂ ਸੀਤਾ ਰਾਮ ਦੀ ਨਿਰਗੁਨ-ਬ੍ਰਹਮ ਦੀ ਉਪਾਸਨਾ ਕਰਨ ਲੱਗੇ। ਆਪ ਜੀ ਦਾ ਦੇਹਾਂਤ ਕਾਸ਼ੀ ਵਿਖੇ 1467 ਈ. ਵਿਚ 101 ਸਾਲ ਦੀ ਉਮਰ ਵਿਚ ਹੋਇਆ। ਇਥੇ ਇਨ੍ਹਾਂ ਦੀ ਯਾਦਗਾਰ ਕਾਇਮ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕ ਸ਼ਬਦ ਰਾਗ ਬਸੰਤ ਵਿਚ ਉਪਲਬਧ ਹੈ :

ਕਤ ਜਾਈਐ ਰੇ ਘਰ ਲਾਗੋ ਰੰਗੁ ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ੧ ॥ ਰਹਾਉ ॥
ਏਕ ਦਿਵਸ ਮਨ ਭਈ ਉਮੰਗ ॥
ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥
ਜਹਾ ਜਾਈਐ ਤਹ ਜਲ ਪਖਾਨ ॥
ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥
ਸਤਿਗੁਰ ਮੈ ਬਲਿਹਾਰੀ ਤੋਰ ॥
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾਨੰਦ ਸੁਆਮੀ ਰਮਤ ਬ੍ਰਹਮ ॥
ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧ ॥ (ਪੰਨਾ-੧੧੯੫)

ਇਸ ਸ਼ਬਦ ਦੇ ਅਧਿਐਨ ਤੋਂ ਸਪਸ਼ਟ ਹੈ ਕਿ ਆਪ ਨੇ ਰਾਮ ਭਗਤੀ ਛੱਡ ਕੇ ਉਸ ਪਾਰਬ੍ਰਹਮ ਦੀ ਉਪਾਸਨਾ ਅਰੰਭੀ, ਜੋ ਸਰਵ ਵਿਆਪਕ ਹੈ। ਜਿਸ ਦੀ ਪੂਜਾ ਲਈ ਕਿਸੇ ਚੋਆ-ਚੰਦਨ ਭਾਵ ਪੂਜਾ ਸਾਮਗ੍ਰੀ ਦੀ ਜ਼ਰੂਰਤ ਨਹੀਂ ਹੈ ਕਿਉਂਕਿ ਉਹ ਤਾਂ ਘਟਿ-ਘਟਿ ਵਾਸੀ ਹੈ। ਸਰਵ ਨਿਵਾਸੀ ਹੈ। ਸਭ ਗ੍ਰੰਥਾਂ ਦਾ ਅਧਿਐਨ ਕਰਕੇ ਇਹ ਸੋਝੀ ਪ੍ਰਾਪਤ ਹੁੰਦੀ ਹੈ ਕਿ ਉਹ ਹਰ ਥਾਂ ਵਿਆਪਕ ਹੈ। ਇਸ ਲਈ ਤਟ-ਤੀਰਥ, ਪੂਜਾ ਸਥਾਨ ਉੱਤੇ

ਜਾਣ ਦੀ ਜ਼ਰੂਰਤ ਨਹੀਂ ਹੈ। ਇਹ ਗਿਆਨ ਗੁਰੂ ਕਿਰਪਾ ਨਾਲ ਮਿਲਦਾ ਹੈ ਤੇ ਅਜਿਹੀ ਗੁਰੂ ਕਿਰਪਾ ਕਾਰਨ ਕਰਮ-ਫਲ ਦਾ ਨਾਸ਼ ਹੋ ਜਾਂਦਾ ਹੈ। ਕੇਵਲ ਪ੍ਰਭੂ-ਭਗਤੀ ਹੀ ਮੁਕਤੀ ਦੀ ਪ੍ਰਾਪਤੀ ਦਾ ਸੁਗਮ ਸਾਧਨ ਹੈ।

ਆਪ ਦੀ ਸਾਰੀ ਬਾਣੀ ਦਾ ਸੰਕਲਨ ਨਹੀਂ ਹੋਇਆ। ਡਾ. ਪੀਤਾਂਬਰ ਬੜਥਵਾਲ ਨੇ 'ਰਾਮਨੰਦ ਕੀ ਹਿੰਦੀ ਰਚਨਾਏਂ' ਪੁਸਤਕ ਸੰਪਾਦਿਤ ਕੀਤੀ ਹੈ। ਆਪ ਦੇ ਕੁਝ ਪਦ ਰਜਬ ਤੇ ਗੋਪਾਲਦਾਸ ਦੀ ਸਰਬੰਗੀ ਵਿਚ ਉਪਲਬਧ ਹਨ, ਇਨ੍ਹਾਂ ਤੋਂ ਇਲਾਵਾ ਪ੍ਰਾਚੀਨ ਹੱਥ ਲਿਖਤ ਗ੍ਰੰਥਾਂ ਵਿਚ ਆਪ ਦੀ ਬਾਣੀ ਹੋਣ ਦੀ ਸੰਭਾਵਨਾ ਹੈ। ਇਹ ਗ੍ਰੰਥ ਸਾਧੂਆਂ ਦੇ ਡੇਰਿਆਂ, ਲਾਇਬ੍ਰੇਰੀਆਂ, ਲੋਕਾਂ ਦੇ ਘਰਾਂ ਆਦਿ ਵਿਚ ਪਏ ਹਨ, ਜਿਨ੍ਹਾਂ ਦੀ ਖੋਜ ਕਰਨੀ ਬਣਦੀ ਹੈ।

## ਸਹਾਇਕ ਗ੍ਰੰਥਾਵਲੀ


1. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*
2. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਿਕ ਇਤਿਹਾਸ*
3. ਗਿਆਨੀ ਗੁਰਦਿੱਤ ਸਿੰਘ, *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ (ਭਗਤ ਬਾਣੀ)*
4. *ਵਾਰਾਂ-ਭਾਈ ਗੁਰਦਾਸ*।
5. ਡਾ. ਰਤਨ ਸਿੰਘ ਜੱਗੀ, *ਸ੍ਰੀ ਗੁਰੂ ਗ੍ਰੰਥ ਵਿਸ਼ਵ ਕੋਸ਼*
6. ਮੁਨਸ਼ੀ ਰਾਮ ਸ਼ਰਮਾ, *ਭਕਤਿ ਕਾ ਵਿਕਾਸ*

# ਭਗਤ ਪਰਮਾਨੰਦ : ਜੀਵਨ ਤੇ ਬਾਣੀ ਰਚਨਾ

ਜਸਵਿੰਦਰ ਕੌਰ

ਭਗਤ ਪਰਮਾਨੰਦ ਜੀ ਮੱਧਕਾਲ ਦੇ ਉੱਘੇ ਸੰਤ ਕਵੀ ਹੋਏ ਹਨ, ਜਿਨ੍ਹਾਂ ਦਾ ਇਕੋ ਪਦਾ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਹੈ। ਆਪ ਜੀ ਦੇ ਜੀਵਨ ਬਾਰੇ ਕੋਈ ਪ੍ਰਮਾਣਿਕ ਸਬੂਤ ਅਜੇ ਤਕ ਸਾਡੇ ਸਨਮੁਖ ਨਹੀਂ ਹੋਇਆ। ਗੁਰਬਾਣੀ ਵਿਚ ਪ੍ਰਾਪਤ ਇਨ੍ਹਾਂ ਦੇ ਇਕੋ ਪਦੇ ਦੇ ਆਧਾਰ ਉੱਤੇ ਅਸੀਂ ਇਨ੍ਹਾਂ ਦੀ ਵਿਚਾਰਧਾਰਾ ਉੱਤੇ ਸੰਖੇਪ ਵਿਚਾਰ ਕਰਦੇ ਹਾਂ।

ਆਪ ਜੀ ਦਾ ਸਰੰਗ ਰਾਗ ਵਿਚ ਸਬਦ ਹੈ :

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥ ੧ ॥ ਰਹਾਉ ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥ ੧ ॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥ ੨ ॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੩ ॥ ੧ ॥ ੬ ॥ (ਪੰਨਾ-੧੨੫੩)

ਉਪਰੋਕਤ ਸ਼ਬਦ ਦੇ ਆਧਾਰ ਮੁੱਖ ਰੂਪ ਵਿਚ ਤਿੰਨ ਗੱਲਾਂ 'ਤੇ ਕੇਂਦਰਿਤ ਹੁੰਦੇ ਜਾਪਦੇ ਹਨ :

(ੳ) ਮਨੁੱਖ ਦਾ ਉਦੇਸ਼
(ਅ) ਅਮਲੀ ਜੀਵਨ
(ੲ) ਸਾਧ ਸੰਗਤ ਦੀ ਵਡਿਆਈ

(ੳ) ਮਨੁੱਖੀ ਜੀਵਨ ਦਾ ਉਦੇਸ਼ ਦੱਸਦੇ ਹੋਏ ਭਗਤ ਜੀ ਅਸਿੱਧੇ ਰੂਪ ਵਿਚ ਪ੍ਰਭੂ ਦੀ ਸਦਾ ਕਾਇਮ ਰਹਿਣ ਵਾਲੀ ਭਗਤੀ ਕਰਨੀ, ਲੋੜਵੰਦਾਂ ਦੀ ਸੇਵਾ ਕਰਨੀ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਵਿਕਾਰਾਂ ਤੋਂ ਦੂਰ ਰਹਿਣਾ, ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਨੀ, ਪਰਮਾਤਮਾ ਅਤੇ ਉਸ ਦੇ ਜੀਵਾਂ ਨਾਲ ਪਿਆਰ ਕਰਨ ਲਈ ਪ੍ਰੇਰਦੇ ਹਨ।

(ਅ) ਅਮਲੀ ਜੀਵਨ ਮਨੁੱਖੀ ਸ਼ਖ਼ਸੀਅਤ ਦਾ ਵਿਸ਼ੇਸ਼ ਪੱਖ ਹੈ। ਜੇਕਰ ਮਨੁੱਖ ਨੇ ਪੁਰਾਣ ਆਦਿਕ ਧਾਰਮਿਕ ਗ੍ਰੰਥਾਂ ਨੂੰ ਪੜ੍ਹ-ਸੁਣ ਕੇ ਵੀ ਉਨ੍ਹਾਂ ਦੀ ਸਿੱਖਿਆ ਅਨੁਸਾਰ ਆਪਣੇ ਜੀਵਨ ਨੂੰ ਨਾ ਢਾਲਿਆ, ਤਾਂ ਇਨ੍ਹਾਂ ਗ੍ਰੰਥਾਂ ਨੂੰ ਪੜ੍ਹਨ ਦਾ ਕੋਈ ਲਾਭ ਨਹੀਂ। ਇਨ੍ਹਾਂ ਵਿਚ ਦਿੱਤੀ ਸਿੱਖਿਆ, ਜਿਵੇਂ ਪਰਮਾਤਮਾ ਨਾਲ ਪਿਆਰ, ਉਸ ਦੇ ਜੀਵਾਂ ਉੱਤੇ ਦਇਆ, ਲੋੜ-ਵੰਦਾਂ ਦੀ ਸਹਾਇਤਾ ਨਾ ਕਰਨ ਵਾਲਾ ਮਨੁੱਖ ਸਾਰੀ ਉਮਰ ਅਗਿਆਨਤਾ ਵਿਚ ਹੀ ਗੁਜ਼ਾਰ ਦਿੰਦਾ ਹੈ। ਜੇ ਇਨ੍ਹਾਂ ਗੁਣਾਂ ਨੂੰ ਮਨੁੱਖ ਨੇ ਆਪਣੇ ਜੀਵਨ ਵਿਚ ਨਾ ਅਪਨਾਇਆ, ਤਾਂ ਉਸ ਦੀ ਇਨ੍ਹਾਂ ਗ੍ਰੰਥਾਂ ਨੂੰ ਪੜ੍ਹਨ-ਸੁਣਨ ਦੀ ਘਾਲ ਵਿਰਥੀ ਚਲੀ ਜਾਂਦੀ ਹੈ। ਜੇ ਮਨੁੱਖ ਧਾਰਮਿਕ ਗ੍ਰੰਥਾਂ ਨੂੰ ਪੜ੍ਹਦਾ ਜਾਂ ਸੁਣਦਾ ਹੈ, ਤਾਂ ਉਸ ਦੀ ਇਹ ਘਾਲਣਾ ਤਾਂ ਹੀ ਸਫ਼ਲ ਹੈ, ਜੇਕਰ ਉਹ ਇਨ੍ਹਾਂ ਦੀ ਦਿੱਤੀ

ਸਿੱਖਿਆ ਅਨੁਸਾਰ ਆਪਣਾ ਜੀਵਨ ਜਿਉਂਦਾ ਹੈ ਜਾਂ ਜੀਵਨ-ਜਾਚ ਬਣਾਉਂਦਾ ਹੈ।

ਜੇਕਰ ਮਨੁੱਖ ਨੇ ਨਿੰਦਾ ਚੁਗਲੀ ਆਦਿਕ ਵਿਕਾਰ ਨਹੀਂ ਛੱਡੇ ਤਾਂ ਉਸ ਦੀ ਕੀਤੀ ਸੇਵਾ ਥਾਇ ਨਹੀਂ ਪੈਂਦੀ। ਪਰ ਜੇ ਮਨੁੱਖ ਨਿੰਦਾ ਚੁਗਲੀ ਆਦਿਕ ਵਿਕਾਰਾਂ ਦਾ ਤਿਆਗ ਕਰਕੇ ਸੇਵਾ ਕਰਦਾ ਹੈ, ਤਾਂ ਉਸ ਦੀ ਸੇਵਾ ਸਫਲ ਹੋ ਜਾਂਦੀ ਹੈ।

(ਥ) ਪਰਮਾਤਮਾ ਨਾਲ ਪਿਆਰ, ਉਸ ਦੇ ਬੰਦਿਆਂ 'ਤੇ ਦਇਆ, ਵਿਕਾਰਾਂ ਤੋਂ ਛੁਟਕਾਰਾ, ਦਸਾਂ ਨੌਹਾਂ ਦੀ ਕਿਰਤ ਕਮਾਈ ਕਰਨ ਦੇ ਗੁਣ ਆਦਿਕ ਸਾਧ-ਸੰਗਤ ਕਰਨ ਨਾਲ ਹੀ ਜੀਵਨ ਦਾ ਅਟੁੱਟ ਅੰਗ ਬਣਦੇ ਹਨ।

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ (ਪੰਨਾ-੧੨੫੩)

ਹੁਣ ਮਨੁੱਖ ਸਾਹਮਣੇ ਸਵਾਲ ਇਹ ਹੈ ਕਿ ਮਨੁੱਖ ਇਨ੍ਹਾਂ ਗ੍ਰੰਥਾਂ ਦੀ ਸਿੱਖਿਆ ਅਨੁਸਾਰ ਆਪਣਾ ਜੀਵਨ ਕਿਵੇਂ ਢਾਲੇ? ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿੰਦਾ ਚੁਗਲੀ ਆਦਿਕ ਵਿਕਾਰਾਂ ਤੋਂ ਛੁਟਕਾਰਾ ਕਿਵੇਂ ਪ੍ਰਾਪਤ ਕਰੇ? ਭਗਤ ਜੀ ਉਸ ਨੂੰ ਇਨ੍ਹਾਂ ਤੋਂ ਛੁਟਕਾਰੇ ਦਾ ਸਿੱਧੇ ਢੰਗ ਨਾਲ ਸਿੱਧਾ ਸਾਦਾ ਮਾਰਗ ਸਾਧ-ਸੰਗਤ ਕਰਨਾ ਦੱਸਦੇ ਹਨ :

ਪਰਮਾਨੰਦ ਸਾਧਸੰਗਤਿ ਮਿਲਿ
ਕਥਾ ਪੁਨੀਤ ਨ ਚਾਲੀ ॥ (ਪੰਨਾ-੧੨੫੩)

ਉਪਰੋਕਤ ਵੇਰਵੇ ਤੋਂ ਸਪਸ਼ਟ ਹੈ ਕਿ ਭਗਤ ਪਰਮਾਨੰਦ ਜੀ ਦਾ ਆਪਣਾ ਜੀਵਨ ਜਿਥੇ ਸਿਧਾ-ਸਾਦਾ ਭਾਵ ਸਰਲ ਸੀ, ਉਥੇ ਇਹ ਮਨੁੱਖ ਨੂੰ ਵੀ ਵਿਕਾਰਾਂ ਤੋਂ ਬਚਣ ਲਈ ਸਿੱਧਾ-ਸਾਦਾ ਤੇ ਸਰਲ ਮਾਰਗ ਅਪਣਾਉਣ ਲਈ ਪ੍ਰੇਰਦੇ ਹਨ।

# ਬਾਬਾ ਸੁੰਦਰ : ਜੀਵਨ ਤੇ ਬਾਣੀ ਰਚਨਾ

ਡਾ. ਸ਼ਮਸ਼ੇਰ ਸਿੰਘ

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੂੰ ਵਿਦਵਾਨਾਂ ਨੇ ਮੁੱਖ ਤੌਰ 'ਤੇ ਚਾਰ ਭਾਗਾਂ ਵਿਚ ਵੰਡਿਆ ਹੈ। ਇਹ ਵੰਡ ਹੇਠ ਲਿਖੇ ਅਨੁਸਾਰ ਹੈ :

(ੳ) ਗੁਰੂ ਸਾਹਿਬਾਨ ਦੀ ਬਾਣੀ

(ਅ) ਭਗਤਾਂ ਦੀ ਬਾਣੀ

(ੲ) ਭੱਟਾਂ ਦੀ ਬਾਣੀ

(ਸ) ਗੁਰੂ ਘਰ ਦੇ ਨਿਕਟਵਰਤੀ ਸਿੱਖ ਸ਼ਰਧਾਲੂਆਂ ਦੀ ਬਾਣੀ। ਬਾਬਾ ਸੁੰਦਰ ਜੀ ਨੂੰ ਵਿਦਵਾਨਾਂ ਨੇ ਚੌਥੇ ਭਾਗ ਵਿਚ ਰਖਿਆ ਹੈ। ਇਸੇ ਭਾਗ ਵਿਚ ਸੱਤਾ ਤੇ ਬਲਵੰਡ ਅਤੇ ਭਾਈ ਮਰਦਾਨਾ ਆਉਂਦੇ ਹਨ।

## ਬਾਬਾ ਸੁੰਦਰ ਜੀ : ਜਾਣ-ਪਛਾਣ

ਸ਼ਬਦਾਰਥ ਪੋਥੀ ਤੀਸਰੀ ਪੰਨਾ-923-24 ਫੁਟ ਨੋਟ ਅਨੁਸਾਰ ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ (ਮੋਹਰੀ ਜੀ ਦੇ ਪੋਤਰੇ ਤੇ ਅਨੰਦ ਜੀ ਦੇ ਸਪੁੱਤਰ) ਸਨ।

ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੇ ਇਕ ਖੋਜ ਪੱਤਰ, "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਇਤਿਹਾਸਿਕ ਪ੍ਰਸੰਗਾਂ ਵਿਚ" ਜਿਹੜਾ ਸਿੰਘ ਸਭਾ ਪਤ੍ਰਿਕਾ ਦੇ ਗੁਰੂ ਗ੍ਰੰਥ ਵਿਚਾਰ ਸੰਮੇਲਨ ਅੰਕ (1) ਵਿਚ ਛਪਿਆ ਹੈ ਦੇ ਅਨੁਸਾਰ–

"ਭਾਦਰੋਂ ਸੁਦੀ 15 ਸੰਮਤ 1631 ਬਿ. ਮੁਤਾਬਿਕ (1 ਸਤੰਬਰ, ਸੰਨ 1574 ਈ.) ਨੂੰ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ ਤਾਂ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਤੋਂ ਅਫ਼ਸੋਸ ਵਜੋਂ ਗੋਇੰਦਵਾਲ ਗਏ ਤੇ ਉਨ੍ਹਾਂ ਦੇ ਪੁੱਛਣ ਤੇ ਗੁਰੂ ਅਮਰਦਾਸ ਜੀ ਦੇ ਪੜੋਤੇ ਬਾਬਾ ਸੁੰਦਰ ਜੀ ਨੇ ਗੁਰੂ ਅਮਰਦਾਸ ਜੀ ਦੇ ਅੰਤਮ ਸਮੇਂ ਦਾ ਉਪਦੇਸ਼ ਦਸਦਿਆਂ 'ਸਦੁ' ਨਾਮਕ ਬਾਣੀ ਉਚਾਰਨ ਕਰਕੇ ਸੁਣਾਈ।" ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਅਨੁਸਾਰ–

ਇਸ ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਉਹ ਸਿੱਖਿਆ ਦਰਜ ਹੈ, ਜੋ ਉਨ੍ਹਾਂ ਨੇ ਆਪ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਆਪਣੇ ਸਾਰੇ ਪਰਿਵਾਰ, ਪੁੱਤਰਾਂ, ਮਿੱਤਰਾਂ ਤੇ ਸਿੱਖਾਂ ਨੂੰ ਸੁਣਾਈ ਇਸ ਵਿਚ ਸਾਫ਼ ਲਿਖਿਆ ਹੈ ਕਿ–

ਤੁਸੀਂ ਪੁਤ ਭਾਈ ਪਰਿਵਾਰ ਮੇਰਾ ਮਨ ਵੇਖੋ ਕਰ ਨਿਰਜਾਸ ਜੀਉ।

## ਬਾਣੀ–ਸਿਰਲੇਖ ਪ੍ਰੀਚੇ

ਇਸ ਰਚਨਾ ਦਾ ਸਿਰਲੇਖ 'ਸਦੁ' ਰਖਿਆ ਗਿਆ ਹੈ। 'ਸਦੁ' ਦਾ ਅਰਥ ਹੈ 'ਮੌਤ ਦਾ ਬੁਲਾਵਾ' ਸਦੁ ਦੀਆਂ ਛੇ ਪਉੜੀਆਂ ਹਨ, ਜਿਨ੍ਹਾਂ ਅੰਦਰ ਗੁਰੂ ਅਮਰਦਾਸ ਜੀ ਦੇ ਅੰਤਮ ਸਮੇਂ ਦੇ ਉਪਦੇਸ਼ ਨੂੰ ਬਾਬਾ ਸੁੰਦਰ ਜੀ ਨੇ ਆਪਣੇ ਕਾਵਿਕ ਅਨੁਭਵ ਦੁਆਰਾ ਅੰਕਿਤ ਕੀਤਾ ਹੈ। ਇਸ ਦਾ ਵਰਣਨ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਦਾ ਹੈ। ਇਸ ਰਚਨਾ ਤੋਂ ਭਾਵੇਂ ਸੰਕੇਤ ਤਾਂ ਇਹੀ ਮਿਲਦਾ ਹੈ ਕਿ ਗੁਰੂ ਜੀ ਨੇ ਇਹ ਉਪਦੇਸ਼ ਆਪਣੇ

ਪਰਿਵਾਰ ਨੂੰ ਦਿੱਤਾ ਪਰੰਤੂ ਜਿੱਥੇ ਸਿੱਖ ਸੰਗਤ ਦਾ ਵਰਨਣ ਹੈ, ਉਸ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਉਪਦੇਸ਼ ਸਰਬਜਨਕ ਹੈ। ਗੁਰਬਾਣੀ ਵਿਚ ਕਥਨ ਹੈ ਕਿ ਗੁਰੂ ਸਾਹਿਬ ਭਾਵੇਂ ਉਪਦੇਸ਼ ਕਿਸੇ ਪ੍ਰਥਾਇ ਕਰਦੇ ਹਨ, ਪਰੰਤੂ ਇਹ ਸਾਰੇ ਜਹਾਨ ਦੇ ਲੋਕਾਂ ਵਾਸਤੇ ਸਾਂਝਾ ਹੁੰਦਾ ਹੈ–

ਪ੍ਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ ॥

ਅੱਜ ਕਿਸੇ ਗੁਰੂ ਪਿਆਰੇ ਦੇ ਅਕਾਲ ਚਲਾਣੇ ਦੇ ਭੋਗ ਤੇ ਇਸ ਬਾਣੀ ਦਾ ਪਾਠ ਕੀਤਾ ਜਾਂਦਾ ਹੈ। ਇਸ ਰਚਨਾ ਅੰਦਰ ਗੁਰਮਤਿ ਅਨੁਸਾਰ ਮੌਤ ਦੀ ਵਿਚਾਰਧਾਰਾ ਨੂੰ ਸਮਝਾਇਆ ਗਿਆ ਹੈ। ਮੌਤ ਦੇ ਰਹੱਸ ਨੂੰ ਸਰਲ ਢੰਗ ਨਾਲ ਸਮਝਾਉਣ ਦਾ ਯਤਨ ਕੀਤਾ ਹੈ।

ਇਸ ਰਚਨਾ ਦਾ ਪਉੜੀਆਂ ਅਨੁਸਾਰ ਵਰਣਨ ਕਰਨ ਤੋਂ ਪਹਿਲਾਂ ਅਸੀਂ ਇਸ ਰਚਨਾ ਦੇ ਪ੍ਰਮੁੱਖ ਅੰਸ਼ ਇਸੇ ਪ੍ਰਕਾਰ ਵਰਣਨ ਕਰ ਸਕਦੇ ਹਾਂ :

- ਗੁਰੂ ਜੀ ਨੇ ਸਾਰੇ ਪਰਿਵਾਰ ਨੂੰ ਸਦ ਕੇ ਉਪਦੇਸ਼ ਕੀਤਾ ਕਿ ਮੇਰੇ ਪਿੱਛੋਂ ਕਿਸੇ ਨੇ ਰੋਣਾ ਨਹੀਂ। ਰੋਣ ਵਾਲਾ ਉਨ੍ਹਾਂ ਨੂੰ ਉਕਾ ਹੀ ਚੰਗਾ ਨਹੀਂ ਲੱਗੇਗਾ, ਭਾਵ ਉਹ ਪ੍ਰਭੂ ਭਾਣੇ ਨੂੰ ਸਵੀਕਾਰ ਨਹੀਂ ਕਰ ਰਿਹਾ।
- ਮੇਰੇ ਪਿਛੋਂ ਗੁਰਬਾਣੀ ਦਾ ਇਕ ਰਸ ਕੀਰਤਨ ਕਰਨਾ, ਹਰੀ ਪ੍ਰਭੂ ਪ੍ਰਤਿ ਕਥਾ ਕਹਾਣੀਆਂ ਸੁਣਨੀਆਂ ਤੇ ਕਹਿਣੀਆਂ।
- ਪਿੰਡ, ਪਤਲ, ਕ੍ਰਿਆ, ਦੀਵਾ ਆਦਿ ਅਨਮਤੀ ਤੇ ਮਨਮਤੀ ਵਾਲੇ ਕਰਮ ਕਾਂਡ ਨਹੀਂ ਕਰਨੇ।
- ਗੁਰੂ ਅਮਰਦਾਸ ਜੀ ਨੇ (ਗੁਰੂ) ਰਾਮਦਾਸ ਨੂੰ ਗੁਰਗੱਦੀ ਦਾ ਤਿਲਕ ਦਿੱਤਾ ਤੇ ਆਪਣੇ ਪੁੱਤਰ ਮੋਹਰੀ ਨੂੰ ਬੁਲਾ ਕੇ, ਗੁਰੂ ਰਾਮਦਾਸ ਦੇ ਪੈਰੀਂ ਪੁਆਇਆ।
- ਹੋਰ ਸਭ ਸਿੱਖ ਸੰਗਤਾਂ ਤੋਂ ਵੀ ਗੁਰੂ ਰਾਮਦਾਸ ਜੀ ਦੇ ਚਰਨੀ ਹੱਥ ਲਗਵਾਇਆ, ਭਾਵ ਗੁਰੂ ਅਮਰ ਦਾਸ ਜੀ ਨੇ ਆਪਣਾ ਅਧਿਆਤਮਿਕ ਆਪਾ (inner self) ਭਾਈ ਜੇਠਾ (ਰਾਮਦਾਸ) ਵਿਚ ਰੱਖ ਕੇ ਗੁਰੂ ਪਦਵੀ ਦਿੱਤੀ।
- ਗੁਰੂ ਜੀ ਨੇ ਸਭ ਸਿੱਖ ਸੰਗਤਾਂ ਤਾਈਂ ਸਮਝਾਇਆ ਕਿ ਅਸੀਂ ਹਰੀ ਪ੍ਰਭੂ ਦੇ ਭਾਣੇ ਅੰਦਰ ਉਸ ਪਾਸ ਜਾ ਰਹੇ ਹਾਂ, ਪ੍ਰਭੂ ਦਾ ਭਾਣਾ ਮੰਨਣਾ ਜਰੂਰੀ ਹੈ, ਉਹ ਅਟਲ ਹੈ ਉਸ ਦੇ ਭਾਣੇ ਅੰਦਰ ਹੀ ਭਲਾ ਹੈ।
- ਉਸ ਦੇ ਭਾਣੇ ਅੰਦਰ ਹੀ ਜੀਵ ਆਉਂਦਾ ਹੈ ਤੇ ਭਾਣੇ ਅੰਦਰ ਹੀ ਜਾਂਦਾ ਹੈ–ਗੁਰਬਾਣੀ ਕਥਨ ਹੈ:

ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥ (ਪੰਨਾ-੧੨੩੯)

ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ (ਪੰਨਾ-੧੨)

'ਸਦੁ' ਦੀ ਪਹਿਲੀ ਪਉੜੀ ਉਥਾਨਕਾ ਦੇ ਰੂਪ ਵਿਚ ਹੈ। ਇਸ ਉਥਾਨਕਾ ਅੰਦਰ ਗੁਰਮਤਿ ਸਿਧਾਂਤਾਂ ਦਾ ਵਰਨਣ ਹੈ। ਮੌਤ ਦੀ ਫ਼ਿਲਾਸਫ਼ੀ ਨੂੰ ਬਾਬਾ ਸੁੰਦਰ ਜੀ ਨੇ ਸਰਲ ਰੂਪ ਵਿਚ ਉਪਸਥਿਤ ਕੀਤਾ ਹੈ।

ਸਭ ਤੋਂ ਪਹਿਲਾਂ ਜਗਤ ਦੇ ਸਿਰਜਨਹਾਰ ਪ੍ਰਭੂ ਬਾਰੇ ਹੈ, ਜੋ ਸੰਸਾਰ ਨੂੰ ਪੈਦਾ ਕਰਦਾ ਹੈ ਤੇ ਇਸ ਦੀ ਸੰਭਾਲ ਕਰਦਾ ਹੈ। ਹਰੀ ਪ੍ਰਭੂ ਤਿੰਨਾਂ ਲੋਕਾਂ (ਅਕਾਸ਼, ਪਤਾਲ ਤੇ ਮਾਤ ਲੋਕ) ਵਿਚ ਆਪਣੇ ਭਗਤਾਂ ਦਾ ਪਿਆਰਾ ਹੈ। ਉਸ ਨੂੰ ਭਗਤ ਪਿਆਰੇ ਹਨ। ਉਹ ਸ਼ਬਦ (ਗੁਰਬਾਣੀ) ਵਿਚ ਸਮਾਇਆ ਹੋਇਆ ਹੈ। ਸ਼ਬਦ ਦੁਆਰਾ ਹੀ ਉਹ ਜਾਣਿਆ ਜਾ ਸਕਦਾ ਹੈ। ਸ਼ਬਦ ਦੀ ਸ਼ਕਤੀ ਦੁਆਰਾ ਹੀ ਅਗਾਧ ਬੋਧ ਪ੍ਰਭੂ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਸ਼ਬਦ, ਪ੍ਰਭੂ ਦੇ ਆਪਣੇ ਬੋਲ ਹੁੰਦੇ ਹਨ, ਜਿਹੜੇ ਸਮੇਂ-ਸਮੇਂ ਸੰਸਾਰ ਦੇ ਲੋਕਾਂ ਦੇ ਕਲਿਆਣ

ਹਿਤ, ਉਨ੍ਹਾਂ ਦੀ ਭਾਸ਼ਾ ਵਿਚ ਨਾਜ਼ਲ ਹੁੰਦੇ ਹਨ। ਸ਼ਬਦ ਦੇ ਰਹੱਸ ਰਾਹੀਂ ਪ੍ਰਭੂ ਨੂੰ ਅੰਤਰ ਆਤਮੇ ਅਨੁਭਵ ਕੀਤਾ ਜਾਂਦਾ ਹੈ। ਇਹ ਅਨੁਭਵਤਾ ਸ਼ਬਦ ਵਿਚ ਸੁਰਤਿ ਨੂੰ ਇਕਾਗਰ ਕਰਕੇ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਪ੍ਰਕਾਰ ਦੀ ਅਨਿਨ (ਭਗਤੀ), (ਸਰਧਾ-ਵਿਸ਼ਵਾਸ, ਨਿਮਰਤਾ, ਆਤਮ ਸਮਰਪਣਤਾ) ਦੁਆਰਾ ਹੀ ਪਰਮ ਪਦਵੀ, ਗੁਰੂ ਨਾਨਕ ਤੇ ਗੁਰੂ ਅੰਗਦ ਦੀ ਕਿਰਪਾ ਦੁਆਰਾ ਗੁਰੂ ਅਮਰਦਾਸ ਨੂੰ ਪ੍ਰਾਪਤ ਹੋਈ। ਜਿਹੜੀ ਭਗਤੀ-ਨਾਮ ਸਿਮਰਨ, ਗੁਰਮਤਿ ਨੇ ਦ੍ਰਿੜ੍ਹ ਕਰਵਾਇਆ ਹੈ, ਉਸ ਅੰਦਰ ਬਾਕੀ ਸਾਰੇ ਸਾਧਨ ਸਮੋਏ ਹੋਏ ਹਨ—ਭਾਵ ਗੁਰਬਾਣੀ ਅੰਦਰ ਭਗਤੀ (ਨਿਰਗੁਣ ਭਗਤੀ) ਨੂੰ ਹੀ ਪ੍ਰਮੁੱਖਤਾ ਦਿੱਤੀ ਹੈ। ਜਿਹੜੀ ਹਰ ਬਾਣੀ ਦੀ ਮੁੱਖ ਸੁਰ ਹੈ :

ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥
ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥
ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥
ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥
ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥ ੧ ॥ (ਪੰਨਾ-੯੨੩)

ਦੂਜੇ ਬੰਦ ਵਿਚ ਸਿਰਲੇਖ ਨਾਲ ਸਬੰਧਿਤ ਵਿਸ਼ਾ ਅਰੰਭ ਹੁੰਦਾ ਹੈ। ਪ੍ਰਭੂ ਨੂੰ ਆਪਣੇ ਭਗਤ ਪਿਆਰੇ ਹੁੰਦੇ ਹਨ। ਅੰਤਮ ਸਮੇਂ ਆਪਣੇ ਭਗਤਾਂ ਨੂੰ ਆਪ ਆਪਣੇ ਪਾਸ ਬੁਲਾਉਂਦਾ ਹੈ। ਪ੍ਰਭੂ ਦੇ ਹੁਕਮ ਅਧੀਨ ਗੁਰੂ (ਅਮਰਦਾਸ ਜੀ) ਜਾਣ ਲਈ ਤਿਆਰ ਹੁੰਦੇ ਹਨ ਤੇ ਨਾਮ ਦੀ ਦਾਤ ਦੀ ਜਾਚਨਾ ਕਰਦੇ ਹਨ। ਨਾਮ ਹੀ ਅੰਤਿਮ ਸਮੇਂ ਨਾਲ ਜਾਣ ਵਾਲੀ ਵਸਤ ਹੈ। ਨਾਮ ਹੀ ਕਾਲ ਨੂੰ ਨਿਕੰਮਾ ਕਰਨ ਦੇ ਸਮਰੱਥ ਹੈ। ਨਾਮੀ ਦੀ ਨਾਮ (ਪ੍ਰਭੂ ਦਾ ਸੂਖਮ ਰੂਪ) ਨਾਲ ਅਭੇਦਤਾ ਮਨੁੱਖੀ ਜੀਵਨ ਦਾ ਸਿਖਰ ਹੈ :

ਹਰਿ ਭਾਣਾ ਗੁਰ ਭਾਇਆ
ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥
ਪੈਜ ਰਾਖਹੁ ਹਰਿ ਜਨਹ ਕੇਰੀ
ਹਰਿ ਦੇਹੁ ਨਾਮੁ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ
ਜਮਦੂਤ ਕਾਲੁ ਨਿਖੰਜਨੋ ॥ ੨ ॥ (ਪੰਨਾ-੯੨੩)

ਤੀਸਰੇ ਬੰਦ ਅੰਦਰ ਗੁਰ ਜੀ ਨੇ ਤਿੰਨ ਗੱਲਾਂ ਸਪਸ਼ਟ ਕੀਤੀਆਂ ਹਨ-ਇਕ ਤਾਂ ਆਪਣੇ ਜੀਉਂਦਿਆਂ ਹੀ ਆਪਣੀ ਗੱਦੀ ਦਾ ਉੱਤਰਾਧਿਕਾਰੀ ਚੁਣਨ ਦੇ ਨਾਲ-ਨਾਲ ਸਭ ਸਾਕ ਸੰਬੰਧੀਆਂ ਨੂੰ ਉਸ ਦੇ ਪੈਰੀਂ ਪੁਆਇਆ ਭਾਵ ਗੁਰਗੱਦੀ ਦੀ ਸਵੀਕਾਰਤਾ ਸਪਸ਼ਟ ਕਰ ਦਿੱਤੀ। ਦੂਸਰਾ ਸਭ ਪਰਿਵਾਰ ਨੂੰ ਸਪਸ਼ਟ ਕਰ ਦਿੱਤਾ ਕਿ ਮੇਰੇ ਜਾਣ ਤੋਂ ਬਾਅਦ ਤੁਸੀਂ ਕੀ-ਕੀ ਕਰਨਾ ਹੈ ਤੇ ਕੀ-ਕੀ ਨਹੀਂ ਕਰਨਾ। ਤੀਸਰਾ ਇਹ ਵੀ ਸਪਸ਼ਟ ਕੀਤਾ ਕਿ ਇਹ ਉਪਦੇਸ਼, ਸਿੱਖ ਸੰਗਤਾਂ ਤਾਈਂ ਭੀ ਸਾਂਝਾ ਹੈ :

ਮੇਰੇ ਸਿਖ ਸੁਣਹੁ ਪੁਤ ਭਾਈਹੋ
ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥ (ਪੰਨਾ-੯੨੩)

ਚੌਥੇ ਤੇ ਪੰਜਵੇਂ ਬੰਦ ਵਿਚ ਗੁਰੂ ਜੀ ਨੇ ਅਕਾਲਪੁਰਖ ਦੇ ਅਟੱਲ ਹੁਕਮ ਨੂੰ ਵਰਣਨ ਕਰਦਿਆਂ, ਇਹ ਸਪਸ਼ਟ ਕੀਤਾ ਹੈ ਕਿ ਹੁਕਮ ਅਟਲ ਹੁੰਦਾ ਹੈ, ਇਹ ਟਲਦਾ ਨਹੀਂ ਤੇ ਨਾ ਹੀ ਇਸ ਨੂੰ ਟਾਲ ਕੇ ਹੁਕਮ ਅਦੂਲੀ ਕਰਨੀ ਚਾਹੀਦੀ ਹੈ। ਪ੍ਰਭੂ ਹੁਕਮ ਉਸ ਨਾਲ ਅਭੇਦਤਾ ਦਾ ਸੱਦਾ ਹੈ। ਹੁਕਮ ਨੂੰ ਸਵੀਕਾਰ ਕਰਨ ਲਈ ਤੇ ਮੁੜ ਪ੍ਰਭੂ ਕੋਲ ਜਾਣ ਨੂੰ ਸਵੀਕਾਰ ਕਰਦਿਆਂ ਆਪਣੇ ਪਰਿਵਾਰ ਤੇ ਸਿੱਖ ਸੇਵਕਾਂ ਨੂੰ ਪਿੱਛੋਂ ਕਿਸੇ ਪ੍ਰਕਾਰ ਦਾ ਸੋਗ, ਰੋਣਾ

ਪਿਟਣਾ ਤੇ ਕਰਮ ਕਾਂਡ ਕਰਨ ਤੋਂ ਵਿਵਰਜਿਤ ਕੀਤਾ। ਇਹ ਸਭ ਦੁਨਿਆਵੀ ਵਿਵਹਾਰ ਹਨ, ਗੁਰਮਤਿ ਇਨ੍ਹਾਂ ਵਿਚ ਵਿਸ਼ਵਾਸ ਨਹੀਂ ਰਖਦਾ। ਗੁਰੂ ਜੀ ਦਾ ਕਹਿਣਾ ਹੈ ਕਿ ਗੁਰੂ ਦਾ ਸੱਚਾ ਮਿੱਤਰ ਉਹ ਹੈ, ਜੋ ਇਸ ਮੌਤ ਦੇ ਸੱਦੇ ਨੂੰ ਪ੍ਰਭੂ ਹੁਕਮ ਸਮਝ ਕੇ ਖੁਸ਼ ਹੋਵੇਗਾ ਨਾ ਕਿ ਦੁਖੀ ਕਿਉਂਕਿ ਗੁਰੂ ਜੀ ਨੇ ਸਪਸ਼ਟ ਕੀਤਾ ਹੈ ਕਿ ਉਨ੍ਹਾਂ ਨੂੰ ਪ੍ਰਭੂ ਦਰਗਾਹ ਅੰਦਰ ਵਡਿਆਈ ਮਿਲਣੀ ਹੈ। ਪ੍ਰਭੂ ਇੱਜ਼ਤ ਦਾ ਸਰੋਪਾ ਬਖ਼ਸ਼ੇਗਾ। ਮੌਤ ਉਪਰੰਤ ਅਰਥੀ ਦਾ ਬਿਬਾਨ ਆਦਿ ਕੱਢਣਾ ਸਭ ਵਿਅਰਥ ਹੈ। ਕੇਵਲ ਪ੍ਰਭੂ ਉਸਤਤੀ ਭਾਵ ਕਥਾ ਕੀਰਤਨ ਕਰਨਾ ਹੀ ਸਰਬ ਸ੍ਰੇਸ਼ਟ ਹੈ।

ਗੁਰੂ ਨਾਨਕ ਦੇਵ ਜੀ ਨੇ 'ਆਸਾ ਰਾਗ' ਵਿਚ ਇਕ ਸ਼ਬਦ ਰਾਹੀਂ, ਮੌਤ ਉਪਰੰਤ ਸਭ ਪ੍ਰਕਾਰ ਦੇ ਕਰਮ ਕਾਂਡਾਂ ਦੀ ਨਿਖੇਧੀ ਕਰਦਿਆਂ ਇਹੀ ਸਪਸ਼ਟ ਕੀਤਾ ਹੈ। ਪ੍ਰਭੂ ਭਾਣੇ ਨੂੰ ਸਵੀਕਾਰ ਕਰਦਿਆਂ ਕੀਰਤਨ, ਕਥਾ ਆਦਿ ਜਸ ਹੀ ਸਭ ਪ੍ਰਕਾਰ ਦੇ ਕਰਮ ਕਾਂਡਾਂ ਤੋਂ ਸ੍ਰੇਸ਼ਟ ਹੈ। ਇਹ ਸ਼ਬਦ ਗੁਰੂ ਨਾਨਕ ਜੀ ਨੇ-ਗਯਾ (ਬਿਹਾਰ) ਵਿਖੇ ਉਨ੍ਹਾਂ ਕਰਮਕਾਂਡੀ ਲੋਕਾਂ ਪ੍ਰਤਿ ਉਚਾਰਨ ਕਰਦਿਆਂ ਕਿਹਾ ਸੀ :

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥
... ... ...
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
... ... ...
ਇਕ ਲੋਕੀ ਹੋਰੁ ਛਮਿਛਰੀ ਬ੍ਰਹਮਣੁ ਵਟਿ ਪਿੰਡੁ ਖਾਇ ॥ (ਪੰਨਾ-੩੫੮)

ਗੁਰਮਤਿ ਅਨੁਸਾਰ ਰੱਬ ਦਾ ਨਾਉਂ ਹੀ ਦੀਵਾ ਹੈ—ਦੁਨੀਆਂ ਦਾ ਦੁਖ ਤੇਲ ਹੈ। ਜਦ ਇਸ ਦੁਖ ਰੂਪੀ ਤੇਲ ਨੂੰ ਨਾਮ ਰੂਪੀ ਦੀਵੇ ਵਿਚ ਪਾਈਏ-ਦੁਖ ਸਹਿ ਕੇ ਵੀ ਨਾਮ ਜਪੀਏ, ਤਾਂ ਆਤਮਿਕ ਚਾਨਣ ਨਾਲ ਦੁਖ-ਤੇਲ ਸੜ ਜਾਂਦਾ ਹੈ।

ਗੁਰੂ ਜੀ ਦਾ ਕਹਿਣਾ ਸੀ ਕਿ ਪਰਮਾਤਮਾ ਦੇ ਸੰਤ ਜਨਾ ਤੇ ਹਰੀ ਨਾਮ ਦੀ ਕਥਾ ਕਰਨੀ ਤੇ ਹਰੀ ਨਾਮ ਦੇ ਪ੍ਰੇਮ ਦਾ ਬਿਬਾਣ ਕੱਢਣਾ ਤੇ ਸੰਗਤ ਰੂਪੀ ਸਰਵੋਰ ਵਿਚ ਬੈਠ ਕੇ ਹਰੀ ਜਸ ਕਰਨਾ ਹੀ ਫੁੱਲਾਂ ਦਾ ਪਾਉਣਾ ਹੈ। ਕਿਉਂਕਿ ਉਸ ਵਕਤ ਬ੍ਰਾਹਮਣ ਨਾਲ ਵੱਖ ਵੱਖ ਪ੍ਰਕਾਰ ਦੀਆਂ ਰਸਮਾਂ ਸੰਬੰਧਿਤ ਸਨ, ਉਨ੍ਹਾਂ ਸਭ ਦਾ ਖੰਡਨ ਕੀਤਾ ਗਿਆ ਹੈ ਕਿਉਂਕਿ ਪ੍ਰੋਹਿਤ ਇਹ ਸਭ ਕੁਝ ਪਿਤਰਾਂ ਦੇ ਨਾਂ ਤੇ ਆਪਣੇ ਲਈ ਹੀ ਕਰਦੇ ਸਨ। ਇਹ ਦਾਨ ਮਿਰਤਕ ਸਰੀਰ ਨੂੰ ਨਹੀਂ ਸੀ ਲਗਦਾ, ਗੁਰਬਾਣੀ ਵਿਚ ਆਇਆ ਹੈ-ਕਿ ਪਿਤਰਾਂ ਜਾਂ ਹੋਰ ਕਿਸੇ ਪ੍ਰਥਾਇ ਦਾਨ ਲੈਣਾ ਸਭ ਪ੍ਰੋਹਤਾਂ ਦਾ ਹੁੰਦਾ ਸੀ :

ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥
(ਪੰਨਾ-੪੩੫)

'ਹਰਿ ਸਰੁ' ਸ਼ਬਦ ਨੂੰ ਗੁਰਬਾਣੀ ਵਿਚ ਸਪਸ਼ਟ ਕਰਦਿਆਂ ਕਿਹਾ ਗਿਆ ਹੈ ਕਿ ਹਰਿ ਸਰੁ ਵਾਹਿਗੁਰੂ ਦੇ ਚਰਨ, ਹਜ਼ੂਰੀ ਤੋਂ ਹੈ, ਨਾ ਕਿ ਹਰਿਦੁਆਰ ਤੋਂ। ਪ੍ਰਭੂ ਦੀ ਸਰਨ-ਸਤਿਸੰਗ ਲਈ 'ਸਤਸਰ' ਸ਼ਬਦ ਵੀ ਵਰਤਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਹੀ 'ਹਰਿ ਸਰੁ' ਦੀ ਵਰਤੋਂ ਇਸ ਪ੍ਰਕਾਰ ਕੀਤੀ ਹੈ :

ਹਰਿ ਸਰੁ ਸਾਗਰੁ ਨਿਰਮਲ ਸੋਈ ॥
ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥
ਇਸਨਾਨੁ ਕਰਹਿ ਸਦਾ ਦਿਨੁ ਰਾਤੀ ॥
ਹਉਮੈ ਮੈਲ ਚੁਕਾਵਣਿਆ ॥ (ਪੰਨਾ-੧੨੯)

ਗੁਰੂ ਅਮਰਦਾਸ ਜੀ ਦੀ ਉਲਾਦ ਵਿਚ ਹੁਣ ਤਕ ਦੀਵੇ ਦੀ ਰਸਮ ਨਹੀਂ ਹੈ। ਭਾਵ ਕਿਸੇ ਪ੍ਰਾਣੀ ਦੇ

ਮਰਨ ਉਪਰੰਤ ਦੀਵਾ ਨਹੀਂ ਜਲਾਇਆ ਜਾਂਦਾ, ਜਿਹੜਾ ਪਰੰਪਰਾਗਤ ਹਿੰਦੂ ਸਮਾਜ ਵਿਚ ਸੀ। ਗੁਰਬਾਣੀ ਅੰਦਰ ਇਸ ਪ੍ਰਕਾਰ ਦੇ ਸਭ ਵਹਿਮਾਂ ਭਰਮਾਂ ਦਾ ਖੰਡਨ ਇਸ ਪ੍ਰਕਾਰ ਮਿਲਦਾ ਹੈ :

ਨਿਰਮਲ ਹੰਸਾ ਪ੍ਰੇਮ ਪਿਆਰਿ ॥
ਹਰਿ ਸਰਿ ਵਸੈ ਹਉਮੈ ਮਾਰਿ ॥
ਅਹਿਨਿਸਿ ਪ੍ਰੀਤਿ ਸਬਦਿ ਸਾਚੈ
ਹਰਿ ਸਰਿ ਵਾਸਾ ਪਾਵਣਿਆ ॥ (ਪੰਨਾ-੧੨੯)

ਅੰਤਲੀ ਛੇਵੀਂ ਪਉੜੀ ਵਿਚ ਗੁਰੂ ਜੀ ਨੇ ਗੁਰ ਘਰ ਦੀ ਗੁਰਗੱਦੀ ਦੀ ਮਰਯਾਦਾ ਦੇ ਸਿਧਾਂਤ ਨੂੰ ਸਪਸ਼ਟ ਕਰਦਿਆਂ ਕਿਹਾ ਹੈ ਕਿ ਇਹ ਦੁਨਿਆਵੀ ਜੀਵਨ ਅਨੁਸਾਰ ਵਿਰਾਸਤ ਵਾਲੀ ਗੁਰਗੱਦੀ ਨਹੀਂ, ਭਾਵ ਪਿਉ ਦੇ ਅਕਾਲ ਚਲਾਣਾ ਕਰਨ ਉਪਰੰਤ, ਉਸ ਖਾਨਦਾਨ ਦਾ ਪੁੱਤਰ ਹੀ ਗੁਰਗੱਦੀ ਦਾ ਮਾਲਕ ਹੁੰਦਾ ਹੈ। ਗੁਰ ਘਰ ਵਿਚ ਗੁਰਗੱਦੀ ਦੀ ਇਹ ਵੱਡੀ ਜ਼ਿੰਮੇਵਾਰੀ ਹੈ, ਭਾਰੀ ਪੰਡ ਚੁੱਕਣੀ ਅਤਿ ਮੁਸ਼ਕਲ ਹੈ, ਇਹ ਯੋਗ ਵਿਅਕਤੀ ਨੂੰ ਹੀ ਦਿੱਤੀ ਜਾਂਦੀ ਹੈ। ਗੁਰੂ ਨਾਨਕ ਜੀ ਨੇ ਆਪਣੇ ਪੁੱਤਰਾਂ (ਸ੍ਰੀ ਚੰਦ ਤੇ ਲਕਸ਼ਮੀ ਦਾਸ) ਨੂੰ ਛੱਡ ਕੇ ਅਨਿਨ ਸਿੱਖ ਭਾਈ ਲਹਿਣਾ ਜੀ ਨੂੰ ਗੁਰਗੱਦੀ ਦਿੱਤੀ, ਗੁਰੂ ਅੰਗਦ ਨੇ ਆਪਣੇ ਪੁੱਤਰਾਂ (ਦਾਤੂ ਤੇ ਦਾਸੂ) ਨੂੰ ਛੱਡ ਕੇ ਅਨਿਨ ਸੇਵਕ (ਅਮਰ ਦਾਸ) ਨੂੰ ਗੁਰਗੱਦੀ ਦਿੱਤੀ। ਗੁਰੂ ਅਮਰਦਾਸ ਜੀ ਨੇ ਆਪਣੇ ਪੁੱਤਰਾਂ ਮੋਹਨ, ਮੋਹਰੀ ਨੂੰ ਛੱਡ ਕੇ ਜੁਆਈ (ਜੇਠਾ) ਜੀ ਨੂੰ ਗੁਰਗੱਦੀ ਦੇਣ ਦਾ ਫ਼ੈਸਲਾ ਕੀਤਾ ਅਤੇ ਇਸ ਬਾਰੇ ਮੋਹਰੀ ਪੁੱਤਰ ਨੂੰ ਬੁਲਾ ਕੇ ਸਮਝਾਉਂਦੇ ਹਨ ਕਿ ਗੁਰੂ ਰਾਮਦਾਸ ਦੇ ਪੈਰੀਂ ਪੈਣ, ਭਾਵ ਗੁਰੂ ਮੰਨਣ ਦਾ ਵੀ ਉਪਦੇਸ਼ ਕਰਦੇ ਹਨ। ਗੁਰੂ ਅਮਰਦਾਸ ਜੀ ਸਪਸ਼ਟ ਕਰਦੇ ਹਨ ਕਿ ਗੁਰੂ ਨੇ ਆਪਣਾ ਅਧਿਆਤਮਿਕ ਅੰਤਰੀਵ ਆਪਾ (Spiritual Inner Self) ਰਾਮਦਾਸ ਅੰਦਰ ਰੱਖ ਦਿੱਤਾ ਹੈ। ਇਹ ਵੀ ਇਕ ਵਿਲੱਖਣਤਾ ਸੀ, ਜਿਹੜੀ ਗੁਰਗੱਦੀ ਦੀ ਨਿਰੰਤਰਤਾ (Continuity) ਨੂੰ ਕਾਇਮ ਰਖਣ ਲਈ ਇਕ ਜੋਤ ਦਾ ਦੂਸਰੇ ਸਰੀਰ ਅੰਦਰ ਹਲੂਲ (ਪ੍ਰਵੇਸ਼) ਕਰਨਾ ਹੁੰਦਾ ਹੈ। ਗੁਰਮਤਿ ਨੇ ਇਸ ਨੂੰ ਦੀਪਕ ਗੁਰੂ ਦਾ ਨਾਮ ਦਿੱਤਾ ਹੈ, ਭਾਵ ਇਕ ਦੀਵੇ ਤੋਂ ਦੂਸਰੇ ਦੀਵੇ ਨੂੰ ਜਗਾਉਣਾ, ਗੁਰਬਾਣੀ ਅੰਦਰ ਆਇਆ ਹੈ :

ਦੀਪਕ ਤੇ ਦੀਪਕੁ ਪਰਗਾਸਿਆ। (ਪੰਨਾ-੯੦੭)

ਇਸੇ ਪਉੜੀ ਅੰਦਰ ਇਕ ਹੋਰ ਗੱਲ ਜੋ ਸਾਹਮਣੇ ਆਉਂਦੀ ਹੈ, ਉਹ ਇਹ ਕਿ ਗੁਰੂ ਘਰ ਵਿਚ ਨਿੰਦਾ ਚੁਗਲੀ ਨਹੀਂ ਚਲਦੀ। ਗੁਰੂ ਘਰ ਅੰਦਰ ਗੁਰਗੱਦੀ ਪ੍ਰਤਿ ਨਿੰਦਾ ਚੁਗਲੀ ਪ੍ਰਵਾਨ ਨਹੀਂ ਤੇ ਨਾ ਹੀ ਨਿੰਦਕ ਕੁਝ ਪ੍ਰਾਪਤ ਕਰਦਾ ਹੈ, ਸਗੋਂ ਆਪਣਾ ਆਪ ਗੁਆ ਲੈਂਦਾ ਹੈ।

ਇਸ ਅੰਤਲੀ ਪਉੜੀ ਵਿਚ ਸਾਰੀ ਗੱਲ ਸਪਸ਼ਟ ਹੋ ਜਾਂਦੀ ਹੈ :

ਸਤਿਗੁਰੂ ਪੁਰਖਿ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ (ਪੰਨਾ-੯੨੩-੨੪)

ਅੰਤ ਵਿਚ ਅਸੀਂ ਇਹੀ ਕਹਿ ਸਕਦੇ ਹਾਂ ਕਿ 'ਸੱਦੁ' ਨਾਮਕ ਰਚਨਾ ਅੰਦਰ ਸੁੰਦਰ ਜੀ ਨੇ-ਗੁਰੂ ਸਿਧਾਂਤਾਂ ਨੂੰ ਆਪਣੇ ਕਾਵਿਕ ਅਨੁਭਵ ਦੁਆਰਾ ਅੰਕਿਤ ਕੀਤਾ ਹੈ। ਜਿੱਥੇ ਮੌਤ ਵਰਗੇ ਦੁਖਦਾਇਕ ਸੰਕਲਪ ਨੂੰ ਪ੍ਰਭੂ ਹੁਕਮ-ਭਾਣਾ ਸਵੀਕਾਰ ਕਰਕੇ ਸਿੱਖ ਸੰਗਤਾਂ ਤਾਈਂ ਉਪਦੇਸ਼ ਕੀਤਾ ਹੈ, ਉਥੇ ਨਾਲ ਹੀ ਸਮਕਾਲੀ ਸਮਾਜ ਅੰਦਰ ਪ੍ਰਚਲਿਤ ਕਰਮਕਾਂਡਾਂ ਦਾ ਵੀ ਖੰਡਨ ਕਰਕੇ, ਉਨ੍ਹਾਂ ਦਾ ਸਮਾਧਾਨ ਵੀ ਦਿੱਤਾ, ਭਾਵ ਨਵੇਂ ਸਿਧਾਂਤ ਸਾਹਮਣੇ ਲਿਆਂਦੇ। ਇਨ੍ਹਾਂ ਸਿਧਾਂਤਾਂ ਕਾਰਨ ਹੀ ਸਿੱਖ ਧਰਮ ਆਪਣੇ ਆਪ ਵਿਚ ਵਿਲੱਖਣ ਹੈ।

# ਸੱਤਾ ਤੇ ਬਲਵੰਡ : ਜੀਵਨ ਤੇ ਬਾਣੀ ਰਚਨਾ

ਸ. ਮੁਹੱਬਤ ਸਿੰਘ

ਸੱਤਾ ਤੇ ਬਲਵੰਡ ਗੁਰੂ ਦਰਬਾਰ ਦੇ ਕੀਰਤਨੀਆਂ ਵਿਚੋਂ ਦੂਜੀ ਪੀੜ੍ਹੀ ਦੇ ਉੱਘੇ ਰਬਾਬੀ ਕੀਰਤਨੀਏ ਸਨ। ਉਨ੍ਹਾਂ ਦਾ ਜੀਵਨ[1] ਸਿੱਖ ਇਤਿਹਾਸ ਦੇ ਮੁੱਢਲੇ ਸ੍ਰੋਤਾਂ ਦੇ ਆਧਾਰ ਉੱਤੇ ਲੋਕ-ਜੀਵਨ[2] ਦੀ ਨਿਰਖ-ਪਰਖ ਦੇ ਵਧੇਰੇ ਨੇੜੇ ਹੈ। ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਨੁਸਾਰ 'ਸਮੇਂ ਦੇ ਲਿਹਾਜ਼ ਨਾਲ ਉਹ ਦੋਵੇਂ 'ਪ੍ਰਤੀਕਾਤਮਕ' ਵਧੇਰੇ ਹਨ।' ਉਹ ਅੱਗੇ ਲਿਖਦੇ ਹਨ ਕਿ 'ਬਲਵੰਡ ਇਕ ਯੁੱਗ ਦੀ ਸ਼ੰਕਾਲੂ ਆਤਮਾ ਹੈ, ਜੋ ਅੱਜ ਦੇ ਖੱਬੇ ਪੱਖੀ ਕਾਮੇ ਵਾਂਗੂ ਸੋਚਦਾ ਹੈ ਅਤੇ ਵਿਚਰਦਾ ਹੈ।'[3] ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸੱਤਾ ਉਸ ਦੀ ਸਹਿਯੋਗੀ ਧਿਰ ਸੀ। ਗੁਰੂ ਦਰਬਾਰ ਨੇ ਉਨ੍ਹਾਂ ਦੀ ਜੀਵਨ-ਧਾਰਾ ਵਿਚ ਬਹੁਤ ਵੱਡਾ ਬਦਲ ਦਿੱਤਾ, ਜਿਸ ਦਾ ਪ੍ਰਤੱਖ ਸਬੂਤ ਉਨ੍ਹਾਂ ਦੀਆਂ ਰਚਨਾਵਾਂ ਹਨ। ਇਨ੍ਹਾਂ ਸੰਬੰਧੀ ਚਰਚਾ ਹਥਲੇ ਕਾਰਜ ਵਿਚ ਅੱਗੇ ਕੀਤੀ ਜਾਵੇਗੀ। ਆਪ ਦੋਵਾਂ ਦੀਆਂ ਰਚਨਾਵਾਂ ਤੋਂ ਸਿੱਧ ਹੁੰਦਾ ਹੈ ਕਿ ਆਪ ਚੰਗੇ ਵਿਦਵਾਨ ਪੁਰਸ਼ ਵੀ ਸਨ। ਗੁਰਚੇਤਨਾ ਤੇ ਗੁਰਸਿਧਾਂਤਾਂ ਦੀ ਅਦੁੱਤੀ ਸੋਝੀ ਦੇ ਮੁਦਈ ਅਤੇ ਸੰਚਾਰੀ ਹੋਣਾ, ਆਪ ਦੀ ਮਹਾਨਤਾ ਨੂੰ ਪ੍ਰਗਟਾਉਂਦੇ ਗੁਣ ਸਨ। ਗੁਰਦਰਬਾਰ ਦੀ ਮੀਰੀ-ਪੀਰੀ, ਗੁਰ-ਜੋਤਿ ਏਕਤਾ ਦਾ ਨਕਸ਼ਾ ਖਿੱਚਣ ਵਾਲੇ ਆਪ ਚੰਗੇ ਨਕਸ਼ਾ-ਨਵੀਸ ਭਾਵ 'ਰਹੱਸ' ਦੀ ਅੰਤਿਮ ਮੰਜ਼ਿਲ ਤੇ ਪੁੱਜੇ ਹੋਏ ਗੁਰਸਿੱਖ ਸਨ। ਆਪ ਦੋਵਾਂ ਦੀ ਅਜਿਹੀ ਸ਼ਖਸੀਅਤ ਅਜੋਕੇ ਸੰਦਰਭ ਵਿਚ ਰੁੜ੍ਹਦੀ ਹੋਈ ਅਧਿਆਤਮਿਕਤਾ ਲਈ ਬਹੁਤ ਵੱਡੀ ਢਾਰਸ ਹੈ। ਲੋੜ, ਸਮਝਣ ਅਤੇ ਸੇਧ ਲੈਣ ਦੀ ਹੈ।

**ਰਚਨਾਵਾਂ ਸੰਬੰਧੀ :** 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ'[4] ਵਿਸ਼ੇ ਅਧੀਨ ਤਿੰਨ ਪਉੜੀਆਂ ਦੀ ਰਚਨਾ ਬਲਵੰਡ ਦੀ ਹੈ ਅਤੇ ਬਾਕੀ ਪੰਜ ਪਉੜੀਆਂ ਦੀ ਰਚਨਾ ਸੱਤੇ ਦੀ ਹੈ। ਇਹ ਦੋ ਵਾਰਾਂ ਹਨ-'ਰਾਮਕਲੀ ਕੀ ਵਾਰ ਰਾਇ ਬਲਵੰਡਿ' ਅਤੇ 'ਰਾਮਕਲੀ ਕੀ ਵਾਰ ਸਤੈ ਡੂਮਿ।' 'ਬਲਵੰਡਿ' ਦੀ ਰਚਨਾ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਗੁਰੂ ਅੰਗਦ ਦੇਵ ਨੂੰ ਗੁਰਗੱਦੀ ਦੇਣਾ ਅਤੇ ਗੁਰੂ ਅੰਗਦ ਦੇ ਗੁਰਗੱਦੀ ਕਾਲ ਤਕ ਦੀ (ਲਗਭਗ) ਮਹਿਮਾ ਭਰਿਆ ਸਜੀਵ ਵਰਣਨ ਹੈ। ਦੂਜੇ ਪਾਸੇ ਸੱਤੇ ਦੀ ਰਚਨਾ ਦਾ ਵਿਸ਼ਾ ਗੁਰੂ ਅੰਗਦ ਦੇਵ ਜੀ ਦੀ ਗੁਰਗੱਦੀ ਤੋਂ ਲੈ ਕੇ ਗੁਰੂ ਅਰਜਨ ਦੇਵ ਦੇ ਗੁਰਗੱਦੀ ਕਾਲ ਤਕ ਦਾ ਹੈ। ਇਹ ਦੋਵੇਂ ਵਾਰਾਂ ਉਨ੍ਹਾਂ ਦੀਆਂ ਸ਼ਾਹਕਾਰ ਰਚਨਾਵਾਂ ਹਨ। ਇਨ੍ਹਾਂ ਤੋਂ ਇਲਾਵਾ ਗੁਰੂ ਹਰਗੋਬਿੰਦ ਜੀ ਦੀ ਮਹਿਮਾ ਵਿਚ ਉਚਾਰੀਆਂ ਦੋ ਪਉੜੀਆਂ, ਜੋ ਉਪਰੋਕਤ ਵਾਰਾਂ ਦੇ ਪੈਟਰਨ 'ਤੇ ਆਧਾਰਿਤ ਹਨ, ਮਿਲਦੀਆਂ ਹਨ। ਉਨ੍ਹਾਂ ਦਾ ਮੂਲ ਪਾਠ ਸ. ਜੀ.ਬੀ. ਸਿੰਘ ਨੇ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ 'ਗ੍ਰੰਥ ਧਰਮਸ਼ਾਲਾ ਪੋਠੋਹਾਰ ਸਾਹਿਬ, ਰਾਵਲਪਿੰਡੀ' ਵਿਸ਼ੇ ਅਧੀਨ ਦਿੱਤਾ ਹੈ।[5] ਇਹ ਗੱਲ ਕੁਥਾਂ ਨਹੀਂ ਹੋਵੇਗੀ ਕਿ ਇਨ੍ਹਾਂ (ਸੱਤੇ ਤੇ ਬਲਵੰਡ) ਦੀਆਂ ਹੋਰ ਵੀ ਸਾਧਾਰਨ ਲਿਖਤਾਂ ਹੋ ਸਕਦੀਆਂ ਹਨ, ਜਿਹੜੀਆਂ ਕਿਸੇ ਕਾਰਨ ਸਾਡੇ ਤਕ ਨਾ ਪਹੁੰਚ ਸਕੀਆਂ ਹੋਣ।

**ਵਿਸ਼ਲੇਸ਼ਣ :** ਵਿਸ਼ਲੇਸ਼ਣ ਅਧੀਨ ਅਸੀਂ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸੱਤੇ ਤੇ ਬਲਵੰਡ ਦੀਆਂ ਵਾਰਾਂ ਨੂੰ ਹੀ ਲਵਾਂਗੇ। ਇਸ ਕਾਰਜ ਅਧੀਨ ਕੇਵਲ ਦੋ ਪ੍ਰਕਾਰ ਦਾ ਹੀ ਵਿਸ਼ਲੇਸ਼ਣ ਕੀਤਾ ਜਾਵੇਗਾ :

(ੳ) ਦਾਰਸ਼ਨਿਕ

(ਅ) ਇਤਿਹਾਸਿਕ

(ੳ) ਦਾਰਸ਼ਨਿਕ ਵਿਸ਼ਲੇਸ਼ਣ : ਗੁਰਮਤਿ ਦਰਸ਼ਨ ਦੇ ਪੱਖ ਤੋਂ ਸਾਨੂੰ ਇਨ੍ਹਾਂ ਵਾਰਾਂ ਵਿਚ ਕਾਫ਼ੀ ਸੰਕੇਤ ਮਿਲਦੇ ਹਨ। ਜੋ ਪਰਮਸਤਿ, ਸ੍ਰਿਸ਼ਟੀ, ਗੁਰੂ ਸੰਬੰਧੀ ਗੁਰਮਤਿ ਦਰਸ਼ਨ ਨੂੰ ਪ੍ਰਗਟਾਉਂਦੇ ਹਨ :

1. ਪਰਮਸਤਿ

(i) ਵਾਹਿਗੁਰੂ ਆਪਣੇ ਆਪ ਨੂੰ ਆਪ ਹੀ ਪੈਦਾ ਕਰਨ ਵਾਲਾ ਅਤੇ ਆਪ ਹੀ ਸਹਾਰਾ ਦੇਣ ਵਾਲਾ ਹੈ। ਉਹ ਆਪ ਹੀ ਪਟੀ, ਕਲਮ ਤੇ ਲੇਖਕ ਹੈ, ਭਾਵ ਉਹ ਵਾਹਿਗੁਰੂ ਕਰਤਾ ਰੂਪ ਆਪ ਹੀ ਪੈਦਾ ਕਰਨ ਤੇ ਬਣਾਉਣ ਵਾਲਾ ਹੈ। ਉਸ ਦੀ ਸਾਜੀ ਹੋਈ ਸੰਗਤ ਰੂਪ ਸ੍ਰਿਸ਼ਟੀ ਚਲਾਇਮਾਨ ਹੈ ਅਤੇ ਉਹ ਆਪ ਹਮੇਸ਼ਾ ਹੀ ਨਵਾਂ ਨਿਰੋਆ ਹੈ, ਭਾਵ ਕਾਲ (ਸਮੇਂ) ਦਾ ਉਸ ਉੱਤੇ ਕੋਈ ਅਸਰ ਨਹੀਂ, ਜਿਸ ਨਾਲ ਉਹ ਪੁਰਾਣਾ ਹੋਵੇ ਕਿਉਂਕਿ ਸਮਾਂ ਵੀ ਕ੍ਰਿਤ ਦਾ ਸਾਂਝੀਦਾਰ ਹੈ :

ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮਿ ਖਲੋਆ ॥
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥ (ਪੰਨਾ-੯੬੮)

(ii) ਵਾਹਿਗੁਰੂ ਦੇ ਨਿਆਂ ਤੇ ਕਦੇ ਕਿੰਤੂ ਨਹੀ ਕੀਤਾ ਜਾ ਸਕਦਾ ਕਿਉਂਕਿ ਸਭ ਕੁਝ ਉਹਦੇ ਹੁਕਮ ਵਿਚ ਵਾਪਰ ਰਿਹਾ ਹੈ :

ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥ (ਪੰਨਾ-੯੬੬)

2. ਸ੍ਰਿਸ਼ਟੀ

ਸ੍ਰਿਸ਼ਟੀ ਸੰਗਤ ਰੂਪ ਹੈ ਜੋ ਚਲਾਇਮਾਨ ਹੈ :

ਸਭ ਉਮਤਿ ਆਵਣ ਜਾਵਣੀ........ (ਪੰਨਾ-੯੬੮)

3. ਗੁਰੂ

(i) ਗੁਰੂ ਪਾਰਬ੍ਰਹਮ ਰੂਪ ਹੈ (ਪਾਰਬ੍ਰਹਮੁ ਕਰਿ ਨਮਸਕਾਰਿਆ ॥) (ਪੰਨਾ-੯੬੮)

(ii) ਗੁਰੂ ਦੀ ਵਿਚਾਰਧਾਰਾ ਜਾਂ ਗੁਰੂ ਦੁਆਰਾ ਦਿੱਤਾ ਜਾਂਦਾ ਗਿਆਨ ਘੋਰ ਤੋਂ ਘੋਰ ਪਾਪ ਨਾਸ਼ ਕਰਨ ਦੀ ਸਮਰੱਥਾ ਰੱਖਦਾ ਹੈ, ਭਾਵ ਮਨੁੱਖ ਮਨਮੁਖ ਤੋਂ ਗੁਰਮੁਖ ਬਣ ਜਾਂਦਾ ਹੈ :
ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥ (ਪੰਨਾ-੯੬੮)
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥ (ਪੰਨਾ-੯੬੭)

(iii) ਗੁਰੂ ਸ਼ਬਦ ਸਰੂਪ ਹੈ ('ਲੰਗਰੁ ਚਲੈ ਗੁਰ ਸਬਦਿ') (ਪੰਨਾ-੯੬੬-੬੭)

(iv) ਜੋਤਿ ਰੂਪ ਗੁਰੂ ਸਦਾ ਇਕੋ ਹੀ ਹੈ :
ਜੋਤਿ ਓਹਾ ਜੁਗਤਿ ਸਾਇ...... (ਪੰਨਾ-੯੬੬)

(v) ਗੁਰੂ ਹੀਣ ਲੋਕ ਆਤਮਿਕ ਮੌਤੇ ਮਾਰੇ ਜਾਂਦੇ ਹਨ :
ਜਿਨੀ ਗੁਰੂ ਨ ਸੇਵਿਓ ਮਨਮੁਖ ਪਇਆ ਮੋਆ ॥ (ਪੰਨਾ-੯੬੮)

(vi) ਗੁਰੂ ਦੀ ਨਿੰਦਾ ਜਾਂ ਵਿਰੋਧਤਾ ਕਰਨ ਵਾਲਿਆਂ ਨੂੰ ਕੁਝ ਨਹੀਂ ਹਾਸਲ ਹੁੰਦਾ, ਸਗੋਂ ਉਨ੍ਹਾਂ ਦਾ ਆਪਣਾ ਜੀਵਨ ਇਸੇ (ਨਿੰਦਾ ਦੀ) ਅੱਗ ਵਿਚ ਚੂਰ ਹੋ ਜਾਂਦਾ ਹੈ।
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥ (ਪੰਨਾ-੯੬੭)

(ਅ) ਇਤਿਹਾਸਿਕ ਵਿਸ਼ਲੇਸ਼ਣ : ਇਸ ਵਿਸ਼ਲੇਸ਼ਣ ਅਧੀਨ ਅਸੀਂ ਕੇਵਲ ਤੇ ਕੇਵਲ ਇਤਿਹਾਸਿਕ ਤੱਥ ਲਵਾਂਗੇ। ਇਤਿਹਾਸਿਕ ਤੱਥਾਂ ਨਾਲ ਭਰਪੂਰ ਇਹ ਵਾਰਾਂ ਬਹੁਤ ਵਧੀਆ ਇਤਿਹਾਸਿਕ ਦਸਤਾਵੇਜ਼ ਹਨ, ਜੋ ਸਾਨੂੰ 'ਪੰਚਾਇਣੁ ਆਪੇ ਹੋਆ' ਤਕ ਦੀ ਜਾਣਕਾਰੀ ਦਿੰਦੀਆਂ ਹਨ। ਇਨ੍ਹਾਂ ਇਤਿਹਾਸਿਕ ਤੱਥਾਂ ਦਾ ਵਰਗੀਕਰਨ ਨਿਮਨਲਿਖਤ ਹੈ :

1. ਗੁਰੂ ਸਾਹਿਬਾਨ ਦੀ ਉੱਤਰਧਿਕਾਰਤਾ/ਜੀਵਨ

2. ਗੁਰ ਸੰਸਥਾ ਦੇ ਚਲ ਰਹੇ ਵਿਰੋਧ
3. ਲੰਗਰ ਸੰਸਥਾ ਦੀ ਵਿਵਸਥਾ ਸੰਬੰਧੀ
4. ਮਾਤਾ ਖੀਵੀ ਦੇ ਕਿਰਦਾਰ ਸੰਬੰਧੀ
5. ਫੁਟਕਲ

1. ਗੁਰੂ ਸਾਹਿਬਾਨ ਦੀ ਉੱਤਰਧਿਕਾਰਤਾ/ਜੀਵਨ

1. ਗੁਰੂ ਨਾਨਕ ਸੰਬੰਧੀ : ਬਲਵੰਡ ਦੀ ਰਚਨਾ ਵਿਚ ਗੁਰੂ ਨਾਨਕ ਸੰਬੰਧੀ ਕਾਫ਼ੀ ਹਵਾਲੇ (ਤੱਥ) ਮਿਲਦੇ ਹਨ :

(i) ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ (ਸਚ ਕੋਟੁ) ਦੀ ਨੀਂਹ ਰੱਖੀ

(ii) ਗੁਰੂ ਨਾਨਕ ਦੇਵ ਜੀ ਨੇ ਆਪਣੇ ਜਿਉਂਦੇ ਜੀ ਬਾਬੇ ਲਹਿਣੇ ਦੀ ਚੋਣ ਕੀਤੀ ਅਤੇ ਉਨ੍ਹਾਂ ਨੂੰ ਮੱਥਾ ਟੇਕ ਕੇ ਗੁਰਗੱਦੀ ਦੇ ਦਿੱਤੀ :

ਗੁਰਿ ਚੇਲੇ ਰਹਰਾਸਿ ਕੀਈ
ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥ ੧ ॥ (ਪੰਨਾ-੯੬੬)

(iii) ਗੁਰੂ ਨਾਨਕ ਦੇ ਪੁੱਤਰਾਂ ਨੇ ਗੁਰਬਚਨਾਂ ਦੀ ਸਿਖਰ ਪਾਲਣਾ ਨਾ ਕੀਤੀ ਅਤੇ ਗੁਰੂ ਵੱਲ ਪਿੱਠ ਕਰਕੇ ਉਨ੍ਹਾਂ ਦਾ ਹੁਕਮ ਮੋੜਦੇ ਰਹੇ :

ਪੁਤ੍ਰੀ ਕਉਲੁ ਨ ਪਾਲਿਓ
ਕਰਿ ਪੀਰਹੁ ਕੰਨ੍ਹ ਮੁਰਟੀਐ ॥ (ਪੰਨਾ-੯੬੭)

(iv) ਗੁਰੂ ਨਾਨਕ ਸਾਹਿਬ ਨੇ ਬਾਬੇ ਲਹਿਣੇ ਨੂੰ ਚੁਣਨ ਤੋਂ ਪਹਿਲਾਂ ਉਨ੍ਹਾਂ ਦੀ ਕਾਫ਼ੀ ਅਜ਼ਮਾਇਸ਼ ਕੀਤੀ :

ਕਰਹਿ ਜਿ ਗੁਰ ਫੁਰਮਾਇਆ
ਸਿਲ ਜੋਗੁ ਅਲੂਣੀ ਚਟੀਐ ॥ (ਪੰਨਾ-੯੬੬)

ਸੱਤੇ ਦੀ ਰਚਨਾ ਵਿਚ :

(i) ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਦੇ ਉੱਤਰਧਿਕਾਰੀ ਦੀ ਚੋਣ ਲਈ ਆਪਣੇ ਸਿੱਖਾਂ ਅਤੇ ਪੁੱਤਰਾਂ ਨੂੰ ਚੰਗੀ ਤਰ੍ਹਾਂ ਘੋਖਿਆ। ਅਖੀਰ ਘੋਖ ਸੋਧ ਕੇ ਉਨ੍ਹਾਂ ਨੂੰ ਲਹਿਣਾ ਯੋਗ ਜਾਪਿਆ ਅਤੇ ਆਦਿ ਬਾਬੇ ਨੇ ਲਹਿਣੇ ਨੂੰ ਗੁਰਗੱਦੀ ਦੇ ਦਿੱਤੀ :

ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾ ਲਹਣਾ ਟਿਕਿਓਨੁ ॥ (ਪੰਨਾ-੯੬੭)

(ii) ਗੁਰੂ ਨਾਨਕ ਦੁਆਰਾ ਚਲਾਇਆ ਗਿਆ ਧਰਮ, ਇਕ ਵਿਲੱਖਣ ਵਿਚਾਰਧਾਰਾ ਵਾਲਾ ਸੀ ਜਿਸ ਨੂੰ ਲੋਕਾਂ ਨੇ ਇਕ ਵੱਡੀ ਅਚਰਜਤਾ ਸਮਝਿਆ :

ਹੋਰਿਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥
ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥ (ਪੰਨਾ-੯੬੭)

'ਹਰਿਓ ਗੰਗ ਵਹਾਈਐ' ਦਾ ਪ੍ਰਸੰਗ 'ਗੁਰਿ ਚੇਲੇ ਰਹਿਰਾਸਿ ਕੀਈ' ਨਾਲ ਜੋੜ ਕੇ ਇਕ ਬਹੁਤ ਵਧੀਆ ਇਤਿਹਾਸਕ ਤੱਥ ਉਜਾਗਰ ਹੁੰਦਾ ਹੈ, ਉਹ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੁਆਰਾ ਆਪਣੇ ਚੇਲੇ ਨੂੰ ਜਦ ਇੰਨੀ ਮਾਨਤਾ ਦਿੱਤੀ ਕਿ ਉਸ ਨੂੰ ਆਪ ਗੁਰਗੱਦੀ ਦੇ ਕੇ ਮੱਥਾ ਟੇਕਿਆ। ਇਹ ਵੇਖ ਕੇ ਲੋਕ ਸਮੂਹ ਅਸਚਰਜਤਾ ਨਾਲ ਹਿਲ ਗਿਆ ਕਿ ਇਹ ਕੀ ਉਲਟੀ

ਗੰਗਾ ਵਹਿ ਤੁਰੀ? ਕਾਰਨ ਸਪਸ਼ਟ ਹੈ ਕਿ ਲੋਕ ਮਨ ਵਿਚ ਸਦੀਆਂ ਤੋਂ ਇਹ ਪਰਪਾਟੀ ਤੁਰਦੀ ਆ ਰਹੀ ਸੀ ਕਿ ਰਾਜੇ/ਪਿਓ ਦਾ ਉੱਤਰਾਧਿਕਾਰੀ ਕੇਵਲ ਉਸ ਦਾ ਪੁੱਤਰ ਹੁੰਦਾ ਹੈ, ਚਾਹੇ ਉਹ ਨਾਲਾਇਕ ਹੋ ਜਾਂ ਲਾਇਕ। ਗੁਰ ਸੰਸਥਾ ਦੇ ਅੰਤਿਮ ਪੜਾਅ ਤਕ ਵਿਰੋਧ ਦੀ ਸਮੱਸਿਆ ਇਸ ਧਾਰਨਾ ਦੀ ਉਪਜ ਸੀ। ਪਰ ਗੁਰਸੰਸਥਾ ਦਾ ਮਿਆਰ ਅਜਿਹੀਆਂ ਰੂੜ੍ਹੀਗਤ ਧਾਰਨਾਵਾਂ ਤੋਂ ਕਾਫ਼ੀ ਉੱਚਾ ਸੀ। ਰੁਤਬੇ ਦੇ ਮਿਆਰ ਵਿਚ ਰੁਤਬੇ ਦੇ ਯੋਗ ਨੂੰ ਥਾਂ ਦੇਣੀ ਇਹ ਗੁਰ ਵਿਚਾਰਧਾਰਾ ਦਾ ਇਕ ਬਹੁਤ ਵੱਡਾ ਵਿਲੱਖਣ ਤੇ ਕ੍ਰਾਂਤੀਕਾਰੀ ਕਦਮ ਸੀ।

2. ਗੁਰੂ ਅੰਗਦ ਦੇਵ ਜੀ : ਬਲਵੰਡ ਦੀ ਰਚਨਾ ਵਿਚ :

(i) ਬਾਬੇ ਲਹਿਣੇ ਨੂੰ ਗੁਰਗੱਦੀ ਮਿਲਣ ਨਾਲ ਗੁਰੂ ਨਾਨਕ ਦੁਆਰਾ ਸਥਾਪਿਤ ਸਿੱਖ ਸੰਗਤ ਨੇ ਆਪ ਜੀ ਨੂੰ ਗੁਰੂ ਪ੍ਰਵਾਨ ਲਿਆ :

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥ (ਪੰਨਾ-੯੬੬)

(ii) ਗੁਰ ਅੰਗਦ ਸਾਹਿਬ ਨੇ ਗੁਰਬਾਣੀ ਦਾ ਪ੍ਰਚਾਰ ਬੜੇ ਜ਼ੋਰਾਂ-ਸ਼ੋਰਾਂ ਨਾਲ ਕੀਤਾ :

ਲੰਗਰੁ ਚਲੈ ਗੁਰ ਸਬਦਿ........ (ਪੰਨਾ-੯੬੬-੯੭)

(iii) ਬਾਬਾ ਲਹਿਣਾ ਗੁਰਗੱਦੀ ਮਿਲਣ ਉਪਰੰਤ ਗੁਰ ਅੰਗਦ ਦੇ ਨਾਂ ਨਾਲ ਪ੍ਰਸਿੱਧ ਹੋਇਆ :

ਲਹਣੇ ਦੀ ਫੇਰਾਈਐ...... (ਪੰਨਾ-੯੬੬)

ਗੁਰ ਅੰਗਦ ਦੀ ਦੋਹੀ ਫਿਰੀ...... (ਪੰਨਾ-੯੬੭)

(iv) ਸ੍ਰੀ ਗੁਰੂ ਅੰਗਦ ਦੇਵ ਜੀ ਦੀ ਵਿਚਾਰਧਾਰਾ ਗੁਰੂ ਨਾਨਕ ਸਾਹਿਬ ਤੋਂ ਭਿੰਨ ਨਹੀਂ ਸੀ :

ਜੋਤਿ ਓਹਾ ਜੁਗਤਿ ਸਾਇ..... (ਪੰਨਾ-੯੬੬)

(v) ਸ੍ਰੀ ਗੁਰੂ ਅੰਗਦ ਦੇਵ ਜੀ ਨਿਮ੍ਰਤਾ ਦੇ ਪੁੰਜ ਸਨ ਅਤੇ ਗੁਰੂ ਨਾਨਕ ਵੱਲੋਂ ਦੱਸੇ ਜਾਂਦੇ ਅਸੂਲਾਂ ਉੱਤੇ ਉਹ (ਬਾਬਾ ਲਹਿਣੇ ਦੇ ਰੂਪ ਵਿਚ) ਚਲਦੇ ਗਏ। ਜਿਸ ਨਾਲ ਉਹ ਗੁਰਗੱਦੀ ਦੇ ਲਈ ਪ੍ਰਵਾਨ ਹੋ ਗਏ :

ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥ (ਪੰਨਾ-੯੬੭)

ਸੱਤੇ ਦੀ ਰਚਨਾ ਵਿਚ :

(i) ਬਾਬੇ ਲਹਿਣੇ ਨੂੰ ਜਦ ਗੁਰਿਆਈ ਬਖ਼ਸ਼ੀ ਗਈ, ਤਾਂ ਉਨ੍ਹਾਂ ਦੀ ਸ਼ੋਭਾ ਦੂਰ-ਦੂਰ ਤਕ ਸਿੱਖ ਸੰਗਤਾਂ ਵਿਚ ਫੈਲ ਗਈ :

ਲਹਣੇ ਧਰਿਓਨੁ ਛਤੁ ਸਿਰਿ
ਅਸਮਾਨਿ ਕਿਆੜਾ ਛਿਕਿਓਨੁ ॥ (ਪੰਨਾ-੯੬੭)

(ii) ਗੁਰਿਆਈ ਮਿਲਣ ਤੋਂ ਕੁਝ ਚਿਰ ਬਾਅਦ ਆਪ ਖਡੂਰ ਸਾਹਿਬ ਆ ਵਸੇ :

ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ (ਪੰਨਾ-੯੬੭)

(iii) ਸ੍ਰੀ ਗੁਰੂ ਅੰਗਦ ਸਾਹਿਬ ਬੜੇ ਦੂਰ ਅੰਦੇਸ਼ ਸਨ :

ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥ (ਪੰਨਾ-੯੬੭)

(iv) ਸ੍ਰੀ ਗੁਰੂ ਅੰਗਦ ਸਾਹਿਬ ਅੱਗੇ ਗੁਰਿਆਈ ਗੁਰੂ ਅਮਰ ਦਾਸ ਜੀ ਨੂੰ ਬਖ਼ਸ਼ੀ :

ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥ (ਪੰਨਾ-੯੬੮)

3. ਗੁਰੂ ਅਮਰ ਦਾਸ :

(i) ਗੁਰੂ ਅਮਰਦਾਸ ਜੀ ਕੋਲ ਗੁਰੂ ਨਾਨਕ ਤੋਂ ਚਲੀ ਹੋਈ ਓਹੀਓ ਗੁਰਿਆਈ ਤੇ ਉਹੀਓ ਜੁਗਤ ਸੀ :

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥ (ਪੰਨਾ-੯੬੭-੬੮)

(ii) ਗੁਰੂ ਅਮਰ ਦਾਸ ਜੀ ਦਾ ਸੁਭਾਅ ਸਹਿਜ ਭਰਿਆ, ਸੁਚੇ ਆਚਰਣ ਵਾਲਾ ਅਤੇ ਸੱਚ ਦੇ ਸਮਰਪਣ ਵਾਲਾ ਸੀ :

ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥

ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥ (ਪੰਨਾ-੯੬੮)

(iii) ਗੁਰੂ ਅਮਰਦਾਸ ਜੀ ਨੇ ਸੱਚੇ ਸੁੱਚੇ ਸਮਾਜ ਦੀ ਸਿਰਜਨਾ ਕੀਤੀ ਅਤੇ ਆਪਣੇ ਸੱਚੇ-ਸੁੱਚੇ ਜੀਵਨ ਨਾਲ ਉਸ ਦੀ ਰਖਿਆ ਕੀਤੀ :

ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥ (ਪੰਨਾ-੯੬੮)

(iv) ਸ੍ਰੀ ਗੁਰੂ ਅਮਰ ਦਾਸ ਬੜੇ ਨਰਮ ਦਿਲ ਤੇ ਉਦਾਰ ਵਿਅਕਤੀਤਵ ਵਾਲੇ ਸਨ, ਉਹ ਲੋਕਾਂ ਦੀਆਂ ਦੁੱਖ ਤਕਲੀਫਾਂ ਸਮਝਦੇ ਸਨ :

ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥ (ਪੰਨਾ-੯੬੮)

(v) ਸ੍ਰੀ ਗੁਰੂ ਅਮਰ ਦਾਸ ਸੇਵਾ ਦੇ ਮਹਾਨ ਪੁੰਜ ਸਨ। ਮੀਂਹ ਝੱਖੜ ਵਿਚ ਵੀ ਉਹ ਸੇਵਾ ਕਰਨੋ ਨਹੀਂ ਡੋਲਦੇ ਸਨ :

ਝਖੜਿ ਵਾਉ ਨ ਡੋਲਈ...... (ਪੰਨਾ-੯੬੮)

(ਇਸ ਤੁਕ ਦਾ ਸੰਕੇਤ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਗੁਰੂ ਅਮਰ ਦਾਸ ਵੱਲੋਂ ਜਲ ਲਿਆ ਕੇ ਇਸ਼ਨਾਨ ਕਰਵਾਉਣ ਵਾਲੀ ਘਟਨਾ ਨਾਲ ਸੰਬੰਧਿਤ ਹੈ)

4. ਸ੍ਰੀ ਗੁਰੂ ਰਾਮਦਾਸ ਜੀ :

(i) ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦਾਸ ਜੀ ਨੇ ਅੱਗੇ ਗੁਰਗੱਦੀ ਸੌਂਪੀ :

ਗੁਰ ਅਮਰੁ ਤੂ ਵੀਚਾਰਿਆ ॥ (ਪੰਨਾ-੯੬੮)

(ii) ਸ੍ਰੀ ਗੁਰੂ ਰਾਮਦਾਸ ਜੀ ਨੂੰ ਸਿੱਖਾਂ ਤੇ ਸੰਗਤਾਂ ਨੇ ਬਹੁਤ ਸਤਿਕਾਰ ਦਿੱਤਾ :

ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥ (ਪੰਨਾ-੯੬੮)

(iii) 'ਧੰਨੁ ਸੁ ਤੇਰਾ ਥਾਨੁ ਹੈ' ਅਣਭੋਲੇ ਰੂਪ ਵਿਚ ਰਾਮਦਾਸਪੁਰ ਨਗਰੀ ਨੂੰ ਪ੍ਰਗਟਾਉਣ ਵਾਲਾ ਸੰਕੇਤ ਲੱਗਦਾ ਹੈ।

5. ਗੁਰੂ ਅਰਜਨ ਦੇਵ ਜੀ :

(i) ਚਾਰ ਗੁਰੂਆਂ ਤੋਂ ਬਾਅਦ ਪੰਜਵੇਂ ਗੁਰੂ ਅਰਜਨ ਦੇਵ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ :

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥

... ... ...

ਤਖਤਿ ਬੈਠਾ ਅਰਜਨ ਗੁਰੂ...... (ਪੰਨਾ-੯੬੮)

(ii) ਸ੍ਰੀ ਗੁਰੂ ਅਰਜਨ ਸਾਹਿਬ ਦੀ ਆਲੇ-ਦੁਆਲੇ ਦੂਰ-ਦੂਰ ਤਕ ਲੋਕਾਂ ਵਿਚ ਪ੍ਰਸਿੱਧੀ ਫੈਲੀ ਹੋਈ ਸੀ :

ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥ (ਪੰਨਾ-੯੬੮)

ਸਾਰੰਸ਼ : ਬਾਕੀ 2 ਨੰ. ਤੋਂ 6 ਨੰ. ਤਕ ਦਾ ਇਤਿਹਾਸਿਕ ਵਿਸ਼ਲੇਸ਼ਣ ਇਸੇ ਪੈਟਰਨ ਤੇ ਹੋ ਸਕਦਾ ਹੈ। ਦਾਰਸ਼ਨਿਕ ਜਾਂ ਇਤਿਹਾਸਿਕ ਪੱਖ ਤੋਂ ਇਨ੍ਹਾਂ ਰਚਨਾਵਾਂ ਦਾ ਜੋ ਵਿਸ਼ਲੇਸ਼ਣ ਕੀਤਾ ਗਿਆ ਹੈ, ਇਕ ਬਹੁਤ ਨਿਗੂਣਾ ਯਤਨ ਹੈ। ਇਸ ਦਾ ਮਨੋਰਥ ਕੇਵਲ ਇੰਨਾ ਹੀ ਹੈ ਕਿ ਪ੍ਰਬੁੱਧ ਬੁੱਧੀਜੀਵੀ ਧਰਮ ਵਿਗਿਆਨ ਤੇ ਇਤਿਹਾਸ ਵਿਗਿਆਨ ਦੀਆਂ ਗੰਭੀਰਤਾ ਨਾਲ ਵਿਧੀਆਂ ਅਪਨਾ ਕੇ ਆਪਣੇ ਵਿਰਸੇ ਦਾ ਅਨਮੋਲ ਖਜ਼ਾਨਾ ਸਾਨੂੰ ਭੇਟ ਕਰਨ।

## ਹਵਾਲੇ ਅਤੇ ਟਿੱਪਣੀਆਂ

1. ਸੱਤੇ ਬਲਵੰਡ ਦੇ ਜੀਵਨ ਸੰਬੰਧੀ, ਇਸ ਹਥਲੇ ਕਾਰਜ ਦੀ ਸੀਮਾਂ ਨੂੰ ਮੁੱਖ ਰੱਖਦਿਆਂ ਇਤਿਹਾਸਕ ਸ੍ਰੋਤਾਂ ਨੂੰ ਅਧਾਰ ਬਣਾ ਕੇ ਪੜਚੋਲ ਨਹੀਂ ਕੀਤੀ ਜਾ ਰਹੀ। ਪਰ ਇਸ ਸੰਬੰਧੀ ਕੁਝ ਹੋਏ ਵਰਣਨਯੋਗ ਕੰਮਾਂ ਦਾ ਵੇਰਵਾ ਨਿਮਨ ਹੈ :

   (ੳ) ਸੱਤਾ ਡੂਮ, ਵਾਰ ਰਾਮਕਲੀ (1574 ਈ. ਤੋਂ ਪੂਰਵ)

   ਪੰਨਾ-5, *ਗੁਰੂ ਅਮਰ ਦਾਸ ਸ੍ਰੋਤ ਪੁਸਤਕ*, ਸੰਪਾ. ਰਾਏ ਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986.

   (ਅ) *ਸੱਤੇ ਬਲਵੰਡ ਦੀ ਵਾਰ*

   ਪੰਨਾ-184, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਟੀਕਾ, ਪ੍ਰੋਫੈਸਰ ਸਾਹਿਬ ਸਿੰਘ, ਰਾਜ ਪਬਲਿਸ਼ਰਜ਼, ਜਲੰਧਰ, 1970 (ਦੂਜੀ ਵਾਰ)।

   (ੲ) *ਗੁਰੂ ਗ੍ਰੰਥ ਰਤਨਾਵਲੀ* (ਤ੍ਰੈਭਾਸ਼ੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ-146, 149.

   (ਸ) *ਸ੍ਰੀ ਗੁਰੂ ਅਮਰਦਾਸ ਅਭਿਨੰਦਨ*, ਸੰਪਾ. ਬਲਵੰਤ ਸਿੰਘ ਢਿੱਲੋਂ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1985, ਪੰਨਾ-14.

   ਇਨ੍ਹਾਂ ਤੋਂ ਇਲਾਵਾ 'ਪੰਜਾਬੀ ਵਿਸ਼ਵ ਕੋਸ਼', 'Encyclopaedia of Sikhism' ਆਦਿ ਕੋਸ਼ਾਂ ਦੇ ਅੰਦਰਾਜ ਵੀ ਕਾਫ਼ੀ ਮਹੱਤਵਪੂਰਨ ਜਾਣਕਾਰੀ ਵਾਲੇ ਹਨ।

2. 'ਜੋ ਸਮੱਸਿਆ ਅਤੇ ਘਟਨਾਵਾਂ ਬਲਵੰਡ ਅਤੇ ਸੱਤੇ ਦੇ ਰਾਹ ਵਿਚ ਪੇਸ਼ ਆਈਆਂ, ਇਹ ਕੁਝ ਵਿਸ਼ੇਸ਼ ਨਹੀਂ, ਮਹਿਜ਼ ਸੁਭਾਵੀ, ਨਿਤ ਵਿਉਹਾਰ ਵਿਚ ਪੇਸ਼ ਆਉਂਦੀਆਂ ਘਟਨਾਵਾਂ ਹੀ ਸਨ।'

   ਪੰਨਾ-39, *ਸਿਮ੍ਰਤੀ ਗ੍ਰੰਥ (ਸੱਤਵਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ)* 1997, ਵਿਸਮਾਦ ਨਾਦ, ਲੁਧਿਆਣਾ।

3. *ਉਹੀ*, ਪੰਨਾ-41.

4. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ-੯੬੬-੬੮.

5. *ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ*, ਸ. ਜੀ. ਬੀ. ਸਿੰਘ, ਮਾਡਰਨ ਪਬਲੀਕੇਸ਼ਨ, ਲਾਹੌਰ, 1944, ਪੰਨਾ-੨੧੪.

# ਭੱਟ ਬਾਣੀਕਾਰ

ਡਾ. ਗੁਰਮੁਖ ਸਿੰਘ

ਭੱਟਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਨ੍ਹਾਂ ਨੇ ਸਤਿਗੁਰੂ ਸਾਹਿਬਾਨ ਦੀ ਅਥਾਹ ਸ਼ਰਧਾ ਨਾਲ ਸਿਫ਼ਤ ਕੀਤੀ ਹੈ ਤੇ ਉਨ੍ਹਾਂ ਦੇ ਵਿਅਕਤੀਗਤ ਗੁਣਾਂ ਦਾ ਗਾਇਨ ਕੀਤਾ ਹੈ। ਇਹ ਵਡਭਾਗੇ ਮਹਾਂਪੁਰਖ ਸਨ, ਜਿਨ੍ਹਾਂ ਨੂੰ ਗੁਰੂ ਸਾਹਿਬਾਨ ਦੇ ਪ੍ਰਤੱਖ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਭੱਟ ਸ਼ਬਦ ਦੇ ਕਈ ਅਰਥ ਹਨ ਤੇ ਕੋਸ਼ਾਂ ਵਿਚ ਵਿਉਤਪੱਤੀ ਵੱਖ-ਵੱਖ ਢੰਗ ਨਾਲ ਪ੍ਰਸਤੁਤ ਕੀਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਸਿਰਜਣਹਾਰੇ ਭੱਟ ਉਹ ਵਿਅਕਤੀ ਸਨ ਜਿਨ੍ਹਾਂ ਦਾ ਪੇਸ਼ਾ ਹੀ ਸਿਫ਼ਤ ਕਰਨਾ ਸੀ। ਇਹ ਰਾਜਿਆਂ-ਮਹਾਰਾਜਿਆਂ ਦੀ ਝੂਠੀ ਸਿਫ਼ਤ ਕਰਨ ਦੇ ਆਦੀ ਸਨ, ਪਰ ਜਦੋਂ ਇਨ੍ਹਾਂ ਸਤਿਸਰੂਪ ਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ, ਤਾਂ ਇਨ੍ਹਾਂ ਅੰਦਰੋਂ ਕਾਵਿ-ਧਾਰਾ ਸਹਿਜ ਸੁਭਾਅ ਫੁੱਟ ਪਈ ਤੇ ਇਨ੍ਹਾਂ ਨੇ ਆਪਣੇ ਸ਼ਰਧਾ ਪਾਤਰ ਇਸ਼ਟ ਗੁਰੂ ਸਾਹਿਬਾਨ ਦੀ ਦਿਲੋਂ ਸਿਫ਼ਤ-ਸਲਾਹ ਕਰਕੇ ਅਮਰ ਪਦਵੀ ਪਾਈ।

ਇਹ ਭੱਟ ਕੌਣ ਸਨ? ਕਿਥੋਂ ਆਏ ਸਨ? ਅਜਿਹੇ ਸਵਾਲਾਂ ਦੇ ਜੁਵਾਬ ਸਿੱਖ ਇਤਿਹਾਸ ਵਿਚ ਨਹੀਂ ਮਿਲਦੇ, ਪਰ ਖੋਜੀਆਂ ਨੇ ਇਨ੍ਹਾਂ ਬਾਰੇ ਇੰਨਾ ਕੁ ਪਤਾ ਲਗਾਇਆ ਹੈ ਕਿ ਇਹ ਨੀਵੀਂ ਸ਼੍ਰੇਣੀ ਦੇ ਬ੍ਰਾਹਮਣ ਸਨ, ਜੋ ਰਾਜਸਥਾਨ ਵੱਲੋਂ ਪੰਜਾਬ ਵਿਚ ਆਏ ਸਨ। ਇਨ੍ਹਾਂ ਦੀ ਔਲਾਦ ਅੱਜ ਵੀ ਪੰਜਾਬ ਤੇ ਹਰਿਆਣੇ ਵਿਚ ਰਹਿੰਦੀ ਹੈ। ਇਨ੍ਹਾਂ ਦੀਆਂ ਜੀਵਨ ਕਥਾਵਾਂ ਸੰਬੰਧੀ ਕੇਵਲ ਕਲਪਨਾ ਨਾਲ ਹੀ ਲਿਖਿਆ ਗਿਆ ਹੈ।

ਭੱਟਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਦੀ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹੈ? ਇਸ ਬਾਰੇ ਬੜਾ ਵਾਦ-ਵਿਵਾਦ ਹੈ। ਵਿਦਵਾਨ 17 ਤਕ ਮੰਨਦੇ ਹਨ, ਪਰ ਆਧੁਨਿਕ ਖੋਜੀ ਇਨ੍ਹਾਂ ਦੀ ਸੰਖਿਆ 11 ਮੰਨਦੇ ਹਨ। ਭਾਈ ਸੰਤੋਖ ਸਿੰਘ ਇਨ੍ਹਾਂ ਨੂੰ ਵੇਦਾਂ ਦਾ ਅਵਤਾਰ ਮੰਨਦੇ ਹਨ ਤੇ ਗਿਣਤੀ 17 ਮੰਨਦੇ ਹਨ :

> ਇਕ ਇਕ ਬੇਦ ਚਤੁਰ ਬਪੁ ਧਾਰੇ ਪ੍ਰਗਟ ਨਾਮ ਤਿਨ ਕਹੌਂ ਅਸੰਸ ॥
> ਪੂਰਨ ਸ਼ਯਾਮ ਬੇਦ ਕੇ ਇਹ ਭੇ : ਮਥਰਾ ਜਾਲਪ ਖਲ ਹਰਬੰਸ ॥
> ਪੁਨ ਰਿਗਬੇਦ ਕੱਲਯ ਜੱਲ ਨੱਲ ਤ੍ਰੈ ਕਲਸਹਾਰ ਚੌਥੇ ਗਿਨਿਅੰਸ ॥
> ਭਏ ਜੁਜਰ ਕੇ : ਟਲਯ ਸਲਯ ਪੁਨ ਜਲਯ ਭਲਯ ਉਪਜੇ ਦਿਜ ਬੰਸ ॥
> ਬਹੁਰ ਅਥਰਬਣ ਦਾਸਰੁ ਕੀਰਤਿ ਗਿਨਿ ਗਾਦ ਸਦਰੰਗ ਸੁਹਾਰ ॥
> ਕਮਲਾਸਨ ਕੋ ਭੱਖਾ ਨਾਮ ਸੁ ਇਨ ਸਭਿ ਤੇ ਭਾ ਅਧਿਕ ਉਦਾਰ ॥

(ਰਾਸ 3, ਅਧਿਆਇ 48)

ਪਰ ਆਧੁਨਿਕ ਵਿਦਵਾਨ ਆਦਿ ਗ੍ਰੰਥ ਦੇ ਅੰਕ ਪ੍ਰਬੰਧ ਨੂੰ ਆਧਾਰ ਬਣਾ ਕੇ ਕੇਵਲ 11 ਭੱਟ ਸਵੀਕਾਰ ਕਰਦੇ ਹਨ, ਜਿਨ੍ਹਾਂ ਦੇ ਨਾਂ ਤੇ ਬਾਣੀ ਬਿਓਰਾ ਹੇਠ ਲਿਖੇ ਅਨੁਸਾਰ ਹੈ :

| | ਭੱਟ ਦਾ ਨਾਂ | ਮ.੧ | ਮ.੨ | ਮ.੩ | ਮ.੪ | ਮ.੫ | ਜੋੜ |
|---|---|---|---|---|---|---|---|
| 1. | ਕਲਸਹਾਰ | ੧੦ | ੧੦ | ੯ | ੧੩ | ੧੨ | ੫੪ |
| 2. | ਜਾਲਪ | – | – | ੫ | – | – | ੫ |
| 3. | ਕੀਰਤ | – | – | ੪ | ੪ | – | ੮ |
| 4. | ਭਿਖਾ | – | – | ੨ | – | – | ੨ |
| 5. | ਸਲ੍ਹ | – | – | ੧ | ੨ | – | ੩ |
| 6. | ਭਲ੍ਹ | – | – | ੧ | – | – | ੧ |
| 7. | ਨਲ੍ਹ | – | – | – | ੧੬ | – | ੧੬ |
| 8. | ਗਯੰਦ | – | – | – | ੧੩ | – | ੧੩ |
| 9. | ਮਥੁਰਾ | – | – | – | ੭ | ੭ | ੧੪ |
| 10. | ਬਲ੍ਹ | – | – | – | ੫ | – | ੫ |
| 11. | ਹਰਿਬੰਸ | – | – | – | – | ੨ | ੨ |
| | ਜੋੜ | ੧੦ | ੧੦ | ੨੨ | ੬੦ | ੨੧ | ੧੨੩ |

ਕੀ ਭੱਟ ਗੁਰ ਦਰਬਾਰ ਵਿਚ ਸਿਫ਼ਤ ਸਲਾਹ ਕਰਕੇ ਪੈਸੇ ਕਮਾਉਣ ਲਈ ਆਏ ਸਨ? ਕੁਝ ਭੱਟ ਵਿਰੋਧੀ ਸੱਜਣ, ਇਨ੍ਹਾਂ ਨੂੰ ਖੜੇ ਅਸੱਭਯ ਸ਼ਬਦਾਂ ਨਾਲ ਯਾਦ ਕਰਦੇ ਹਨ ਤੇ ਗੁਰ ਦਰਬਾਰ ਵਿਚ ਧਨ ਦੇ ਲਾਲਚ ਕਾਰਨ ਆਏ ਦੱਸਦੇ ਹਨ, ਪਰ ਭਿਖਾ ਭੱਟ ਆਪਣੇ ਆਉਣ ਤੇ ਗੁਰ ਦਰਬਾਰ ਵਿਚ ਟਿਕਣ ਤੇ ਸ਼ਾਂਤੀ ਪ੍ਰਾਪਤ ਹੋਣ ਦਾ ਉੱਲੇਖ ਇਉਂ ਕਰਦਾ ਹੈ :

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨ ॥ ੨੦ ॥

(ਪੰਨਾ-੧੩੯੫-੯੬)

ਇਹ ਸਤਿ ਮਾਰਗ ਦੇ ਪਾਂਧੀ ਮਨ ਤੇ ਸਤਿਗੁਰਾਂ ਦੀ ਕਹਿਣੀ-ਕਰਨੀ, ਰਹਿਣੀ-ਬਹਿਣੀ ਸਤਿ ਦਾ ਉਤਕ੍ਰਿਸ਼ਟ ਨਮੂਨਾ ਸੀ, ਜਿਸ ਕਾਰਨ ਇਨ੍ਹਾਂ ਦੀ ਨਿਸ਼ਾ ਹੋ ਗਈ। ਇਹ ਸਾਰੇ ਭੱਟ ਜਨ ਇਕੱਠੇ ਹੋ ਕੇ ਗੁਰ ਦਰਬਾਰ ਵਿਚ ਹਾਜ਼ਰ ਹੋਏ ਸਨ।

ਇਨ੍ਹਾਂ ਨੇ ਗੁਰੂ ਸਾਹਿਬਾਨ ਨੂੰ ਅਵਤਾਰ ਰੂਪ ਵਿਚ ਦੇਖਿਆ ਤੇ ਪੂਰਵਵਰਤੀ ਅਵਤਾਰ ਪਰੰਪਰਾ ਨਾਲ ਜੋੜ ਕੇ ਇਨ੍ਹਾਂ ਦੇ ਸਰੂਪ ਨੂੰ ਚਿਤਰਿਆ। ਭੱਟਾਂ ਸਾਹਮਣੇ ਆਦਰਸ਼ਕ ਰੂਹਾਨੀ ਆਗੂ ਅਵਤਾਰ ਹੀ ਸਨ। ਇਸ ਲਈ ਉਨ੍ਹਾਂ ਨੇ ਗੁਰੂ ਸਾਹਿਬਾਨ ਨੂੰ ਸ੍ਰੀ ਰਾਮ ਚੰਦਰ, ਕ੍ਰਿਸ਼ਨ ਮਹਾਰਾਜ ਤੇ ਜਨਕ ਆਦਿ ਨਾਲ ਤੁਲਨਾਇਆ ਹੀ ਨਹੀਂ, ਸਗੋਂ ਇਹ ਆਖਿਆ ਹੈ ਕਿ ਉਹ ਅਵਤਾਰ ਹੀ ਹੁਣ ਕਲਯੁਗ ਵਿਚ ਲੋਕ ਕਲਿਆਣ ਹਿਤ ਅਵਤਰਿਤ ਹੋਏ ਹਨ। ਇਸ ਨੂੰ ਜੇਕਰ ਸੂਖਮ ਨਜ਼ਰ ਨਾਲ ਦੇਖੀਏ, ਤਾਂ ਸਪਸ਼ਟ ਹੋ ਜਾਂਦਾ ਹੈ ਕਿ ਭੱਟਾਂ ਨੇ ਅਤਿਅੰਤ ਸ਼ਰਧਾ ਤੇ ਸਿੱਦਤ ਨਾਲ ਗੁਰ ਉਪਮਾ ਕੀਤੀ ਹੈ ਤੇ ਸਭ ਯੁੱਗਾਂ ਵਿਚ ਲੋਕ ਕਲਿਆਣ ਕਰਨ ਵਾਲੇ ਦਰਸਾਇਆ ਹੈ। ਭਾਵੇਂ ਕਿ ਸਥੂਲ ਦ੍ਰਿਸ਼ਟੀ ਨਾਲ ਭੱਟ ਬਾਣੀ ਦੇ ਅਧਿਐਨ ਕਰਤਾ, ਇਸ ਪ੍ਰਵਿਰਤੀ ਨੂੰ ਗੁਰ ਨਿੰਦਾ ਆਖ ਕੇ ਭੱਟਾਂ ਨੂੰ ਮੰਦਾ ਆਖਦੇ ਹਨ।

ਭੱਟ ਕਵੀਆਂ ਦੇ ਮਨ ਵਿਚ ਗੁਰੂ ਸਾਹਿਬਾਨ ਲਈ ਅਥਾਹ ਸ਼ਰਧਾ ਤੇ ਸਤਿਕਾਰ ਹੈ, ਜਿਸ ਕਾਰਨ ਉਹ ਇਨ੍ਹਾਂ ਨੂੰ ਜਗਤ ਉਧਾਰਕ, ਕਲਯੁਗ ਦੇ ਜਹਾਜ਼, ਪਾਪ-ਬਖਸ਼ੰਦ, ਲਾਜ ਰਖਣ ਵਾਲੇ, ਨਾਮ-ਬਾਣੀ ਦੇ ਬੋਹਿਥ, ਤਮ ਵਿਨਾਸ਼ਕ, ਲੋਕ ਹਿਤੈਸ਼ੀ ਤੇ ਪ੍ਰਭੂ ਰੂਪ ਵਿਚ ਦੇਖਦੇ ਹਨ। ਕਲਯੁੱਗ ਵਿਚ ਪ੍ਰਮਾਣ ਰੂਪ ਮੰਨਦੇ ਹਨ।

ਭੱਟ ਬਾਣੀ ਦਾ ਇਤਿਹਾਸਿਕ ਤੇ ਸਾਹਿਤਿਕ ਮਹੱਤਵ ਬੜਾ ਹੈ ਕਿਉਂਕਿ ਇਸ ਦੇ ਪਾਠ ਕਰਨ ਵਾਲੇ ਸ਼ਰਧਾਲੂਆਂ ਨੇ ਇਸ ਬਾਣੀ ਦੀ ਮੂਲ ਭਾਵਨਾ ਨੂੰ ਮਨ ਵਿਚ ਵਸਾ ਕੇ ਬਹੁਤ ਸਾਰੀ ਰਚਨਾ ਕੀਤੀ। ਗੁਰੂ ਮੂਰਤ ਨੂੰ ਅਵਤਾਰੀ ਕਰਕੇ ਚਿਤਰਿਆ, ਜਿਸ ਨੂੰ ਆਧਾਰ ਬਣਾ ਕੇ ਜਨਮਸਾਖੀਆਂ ਤੇ ਹੋਰ ਕਾਵਿ ਗ੍ਰੰਥਾਂ ਵਿਚ ਗੁਰੂ ਸਾਹਿਬਾਨ ਨੂੰ 'ਅਵਤਾਰ' ਵਜੋਂ ਪੇਸ਼ ਕਰਨ ਦੀ ਜੁਗਤ ਸਾਹਿਤਕਾਰਾਂ ਨੂੰ ਪ੍ਰਾਪਤੀ ਹੋਈ। ਇਹ ਪਰੰਪਰਾ ਨਿਰੰਤਰ ਚਲਦੀ ਆ ਰਹੀ ਹੈ।

ਭੱਟਾਂ ਨੇ ਮੰਤਵਹੀਣ ਰਚਨਾ ਨਹੀਂ ਕੀਤੀ, ਸਗੋਂ ਆਪਣੇ ਸਾਹਮਣੇ ਇਕ ਨਿਸ਼ਚਿਤ ਮੰਤਵ ਰਖਿਆ, ਜੋ ਸੀ, ਆਤਮਕ ਸ਼ਾਂਤੀ ਦੀ ਪ੍ਰਾਪਤੀ। ਬਾਣੀ ਰਚਨਾ ਕੇਵਲ ਸ਼ਾਂਤੀ ਪ੍ਰਾਪਤ ਕਰਕੇ ਸਹਿਜ ਅਵਸਥਾ ਵਿਚ ਹੀ ਕੀਤੀ ਜਾ ਸਕਦੀ ਹੈ। ਇਸ ਦਾ ਪਤਾ ਭੱਟ ਕਾਵਿ ਵਿਚੋਂ ਮਿਲਦਾ ਹੈ।

ਭੱਟਾਂ ਨੇ ਮੁੱਖ ਰੂਪ ਵਿਚ ਗੁਰ-ਮਹਿਮਾ ਕੀਤੀ, ਪਰ ਸਿੱਖ ਲਹਿਰ ਦੇ ਵਿਕਾਸ, ਸਿੱਖ ਸੰਗਤ ਤੇ ਸਮਾਜ ਦੇ ਬਦਲਦੇ ਸਰੂਪ ਬਾਰੇ ਵੀ ਇਸ ਰਚਨਾ ਤੋਂ ਗਿਆਨ ਹੁੰਦਾ ਹੈ। ਲੋਕ ਵਿਸ਼ਵਾਸਾਂ ਦਾ ਪਤਾ ਲਗਦਾ ਹੈ ਤੇ ਇਕ ਨਿਰਾਲੇ ਤੇ ਵਿਲੱਖਣ ਸਿੱਖ ਸਮਾਜ ਦੀ ਹੋਂਦ ਦੀ ਸੋਅ ਕੰਨੀ ਪੈਂਦੀ ਹੈ।

ਭੱਟਾਂ ਨੇ ਗੁਰੂ ਸਾਹਿਬਾਨ ਦੇ ਚਮਤਕਾਰੀ ਸ਼ਖ਼ਸੀਅਤ ਨੂੰ ਇਤਿਹਾਸਕ ਰੰਗਣ ਵਿਚ ਰੰਗ ਕੇ ਪੇਸ਼ ਕੀਤਾ, ਜਿਸ ਕਾਰਨ ਇਤਿਹਾਸ-ਮਿਥਿਹਾਸ ਇਸ ਤਰ੍ਹਾਂ ਆਪਸ ਵਿਚ ਘੁਲ ਮਿਲ ਗਏ ਕਿ ਗੁਰੂ ਸਾਹਿਬਾਨ ਚਮਤਕਾਰੀ ਸ਼ਖਸੀਅਤ ਦੇ ਸੁਆਮੀ ਹੁੰਦੇ ਹੋਏ ਵੀ, ਇਸ ਲੋਕ ਦੇ ਵਾਲੀ ਦ੍ਰਿਸ਼ਟੀਗੋਚਰ ਹੁੰਦੇ ਹਨ।

ਭੱਟਾਂ ਦੇ ਪੌਰਾਣਿਕ ਵਿਸ਼ਵਾਸ ਤੇ ਨਿੱਜੀ ਸ਼ਰਧਾ ਦੇ ਆਧਾਰ ਉੱਤੇ ਗੁਰੂ ਸਾਹਿਬਾਨ ਦੀਆਂ ਸ਼ਖਸੀਅਤਾਂ ਨੂੰ ਆਤਮਿਕ ਪੱਖੋਂ ਮਹਾਨ, ਸਮਾਜਕ ਪੱਖੋਂ ਉਸਾਰੂ ਤੇ ਰਾਜਨੀਤਿਕ ਪੱਖੋਂ ਲੋਕ-ਹਿਤੂ ਹੋਣਾ ਮੰਨਿਆ ਹੈ। ਗੁਰੂ ਸਾਹਿਬਾਨ ਮਹਾਨ ਸਨ, ਇਸ ਬਾਰੇ ਦੋ ਰਾਵਾਂ ਨਹੀਂ, ਪਰ ਭੱਟਾਂ ਨੇ ਇਤਿਹਾਸਿਕ ਤੇ ਮਿਥਿਹਾਸਕ ਹਵਾਲਿਆਂ ਦਾ ਪ੍ਰਯੋਗ ਕਰਕੇ ਗੁਰੂ ਸਾਹਿਬਾਨ ਦਾ ਸ਼ਕਤੀਸ਼ਾਲੀ ਬਿੰਬ ਲੋਕ ਮਾਨਸ ਵਿਚ ਸਥਾਪਿਤ ਕਰਨ ਦਾ ਸ਼ਲਾਘਾਯੋਗ ਕਾਰਜ ਕੀਤਾ ਹੈ। ਗੁਰੂ ਸਾਹਿਬਾਨ ਦਾ ਜੋ ਚਿੱਤਰ ਇਨ੍ਹਾਂ ਮਹਾਨ ਕਵੀਆਂ ਨੇ ਕਲਪਿਆ ਹੈ, ਲੋਕ ਮਾਨਤਾ ਵਿਚ ਅੱਜ ਵੀ ਨਿਵਾਸ ਕਰ ਰਿਹਾ ਹੈ।

ਭੱਟ ਬਾਣੀ ਦਾ ਮੂਲ ਸਵਰ ਗੁਰੂ-ਜੱਸ ਹੈ। ਗੁਰੂ ਦਾ ਸਰੂਪ ਨਿਸ਼ਚਿਤ ਕਰਨ ਦਾ ਯਤਨ ਇਨ੍ਹਾਂ ਮਹਾਂਕਵੀਆਂ ਨੇ ਕੀਤਾ ਹੈ। ਇਨ੍ਹਾਂ ਦੀ ਬਾਣੀ ਪੜ੍ਹ ਕੇ ਕੁਝ ਗੱਲਾਂ ਸਾਹਮਣੇ ਆਉਂਦੀਆਂ ਹਨ :

(ੳ) ਗੁਰੂ ਪਾਰਬ੍ਰਹਮ ਦਾ ਰੂਪ ਹੈ। ਉਹ ਯੁੱਗ-ਯੁੱਗ ਵਿਚ ਅਵਤਾਰ ਧਾਰਨ ਕਰਦਾ ਹੈ, ਤਾਂ ਕਿ ਲੋਕਾਂ ਦਾ ਕਲਿਆਣ ਹੋ ਸਕੇ। ਧਰਮ ਦਾ ਪ੍ਰਸਾਰ ਤੇ ਅਧਰਮ ਦਾ ਨਾਸ਼ ਕੀਤਾ ਜਾ ਸਕੇ।

(ਅ) ਗੁਰੂ ਨਾਮ ਦਾ ਦਾਤਾ ਹੈ। ਗੁਰਮਤਿ ਵਿਚ ਨਾਮ ਸਿਮਰਨ ਅਧਿਆਤਮਿਕ ਸਾਧਨਾਂ ਦਾ ਮੂਲ ਹੈ,

ਜਿਸ ਨਾਲ ਸਾਧਕ ਪਰਮ ਲਕਸ਼ ਦੀ ਪ੍ਰਾਪਤੀ ਕਰ ਲੈਂਦਾ ਹੈ। ਇਹ ਨਾਮ ਦੀ ਦਾਤ, ਨਾਮ ਜਪਣ ਦੀ ਜੁਗਤਿ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ।

(ੲ) ਧਰਮ ਰਾਜ ਸਤਿਗੁਰੂ ਦਾ ਸੇਵਕ ਹੈ। ਜੋ ਸਿੱਖ/ਸਾਧਕ ਸਤਿਗੁਰੂ ਦੇ ਚਰਨਾਂ ਨਾਲ ਜੁੜੇ ਹੋਏ ਹਨ, ਉਨ੍ਹਾਂ ਨੂੰ ਧਰਮਰਾਜ ਕੁਝ ਨਹੀਂ ਕਹਿ ਸਕਦਾ।

(ਸ) ਸਤਿਗੁਰੂ ਪਰਮਾਤਮਾ ਦਾ ਰੂਪ ਹੈ। ਇਸ ਲਈ ਸਤਿਗੁਰੂ ਦੇ ਦਰਸ਼ਨ ਕਰਨ ਵਾਲੇ ਸਾਧਕ ਨੂੰ ਮੁਕਤੀ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ।

(ਹ) ਸਤਿਗੁਰੂ ਦੁਨਿਆਵੀ ਤੇ ਆਤਮਿਕ ਦਾਤਾਂ ਬਖ਼ਸ਼ਦਾ ਹੈ। ਮਤਿ ਮਾਰਗ ਤੇ ਚੱਲਣ ਵਾਲੇ ਸਿੱਖ ਦੀ ਹਰ ਭੁੱਖ ਤ੍ਰਿਪਤ ਕਰ ਦਿੰਦਾ ਹੈ। ਸਦੀਵੀ ਤ੍ਰਿਪਤੀ ਮਿਲ ਜਾਂਦੀ ਹੈ।

(ਕ) ਯੁਗਾਂ ਯੁਗਾਂਤਰਾਂ ਤੋਂ ਸ਼ਰਧਾਵਾਨਾਂ ਦੀ ਲਾਜ ਪਤ ਰਖਦਾ ਆਇਆ ਹੈ। ਪੜਦੇ ਕੱਜਦਾ ਹੈ। ਬਿਰਦ ਪਾਲਦਾ ਹੈ। ਸੁਦਾਮਾ, ਦਰੋਪਤੀ, ਧਰੂ, ਪ੍ਰਹਿਲਾਦ ਆਦਿ ਦੀ ਜਿਵੇਂ ਪਹਿਲੇ ਯੁੱਗਾਂ ਵਿਚ ਪਰਮਾਤਮਾ ਨੇ ਲਾਜ ਰੱਖੀ ਸੀ; ਹੁਣ ਸਤਿਗੁਰੂ, ਜੋ ਪਰਮਾਤਮਾ-ਸਰੂਪ ਹੈ, ਲਾਜ ਰੱਖਦਾ ਹੈ।

(ਖ) ਗੁਰੂ ਜਹਾਜ਼ ਹੈ, ਕਲਯੁਗ ਵਿਚ। ਭਾਵ ਸਾਗਰ ਤੋਂ ਪਾਰ ਕਰਦਾ ਹੈ ਤੇ ਸਦੀਵੀ ਸੁਖ ਦੀ ਪ੍ਰਾਪਤੀ ਲਈ ਸਾਧਕ ਦੀ ਸਹਾਇਤਾ ਕਰਦਾ ਹੈ, ਅਜਿਹੇ ਗੁਰੂ ਦੀ ਕਿਰਪਾ ਨਾਲ ਜਨਮ ਮਰਨ ਭਾਵ ਆਵਾਗਵਨ ਦਾ ਗੇੜਾ ਮੁਕ ਜਾਂਦਾ ਹੈ।

ਭੱਟ-ਬਾਣੀ ਸਾਹਿਤਿਕ ਪੱਖੋਂ ਉੱਤਮ ਭਾਂਤ ਦੀ ਰਚਨਾ ਹੈ।

(ੳ) ਇਨ੍ਹਾਂ ਦੀ ਰਚਨਾ ਦੇ ਸਿਰਲੇਖ 'ਸਵਈਏ' ਹੈ, ਪਰ ਸਵਈਏ ਤੋਂ ਇਲਾਵਾ ਚੌਪਈ, ਰੱਡ, ਝੂਲਣਾ, ਕਥਿਤ, ਦੋਹਰਾ, ਸੋਰਠਾ ਆਦਿ ਛੰਦਾਂ ਦਾ ਪ੍ਰਯੋਗ ਵੀ ਹੋਇਆ ਹੈ।

(ਅ) ਇਨ੍ਹਾਂ ਕਵੀਆਂ ਨੇ ਉਪਮਾਂ, ਰੂਪਕ, ਅਨੁਪ੍ਰਾਸ, ਯਮਕ ਆਦਿ ਅਲੰਕਾਰਾਂ ਦੀ ਸੁੰਦਰ ਵਰਤੋਂ ਕੀਤੀ ਹੈ।

(ੲ) ਇਨ੍ਹਾਂ ਨੇ ਗੁਰੂ ਬਿੰਬ ਨੂੰ ਸਿਰਜਣ ਲਗਿਆਂ ਇਤਿਹਾਸ ਮਿਥਿਹਾਸ ਵਿਚੋਂ ਸਮੱਗਰੀ ਹਾਸਿਲ ਕੀਤੀ ਹੈ ਤੇ ਗੁਰੂ ਬਿੰਬ ਨੂੰ ਲੋਕ ਮਾਨਸ ਵਿਚ ਨਿਰਮਿਤ ਮਹਾਂਪੁਰਖ/ਅਵਤਾਰ ਦੇ ਅਨੁਰੂਪ ਚਿਤਰਿਤ ਕੀਤਾ ਹੈ।

(ਸ) ਇਨ੍ਹਾਂ ਦੀ ਭਾਸ਼ਾ ਮੁੱਖ ਰੂਪ ਵਿਚ ਬ੍ਰਜ ਭਾਸ਼ਾ ਹੈ, ਪਰ ਇਸ ਦਾ ਝੁਕਾ ਵਧੇਰੇ ਸੰਸਕ੍ਰਿਤ ਵੱਲ ਹੈ, ਲੋਕ ਭਾਸ਼ਾ ਵੱਲ ਨਹੀਂ। ਇਹੀ ਕਾਰਨ ਹੈ ਕਿ ਇਹ ਭਾਸ਼ਾ ਆਮ ਜਨਤਾ ਲਈ ਕਠਿਨ ਹੈ। ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕਰ ਲਿਆ ਗਿਆ ਹੈ। ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਹੀ ਲਿਖਿਆ ਗਿਆ ਹੈ। ਇਹ ਭਾਸ਼ਾ ਸੰਯੋਗਾਤਮਿਕ ਹੈ।

(ਹ) ਸ਼ੈਲੀ ਪੱਖੋਂ ਇਹ ਦਰਬਾਰੀ ਰੰਗ ਢੰਗ ਵਾਲੀ ਜਾਪਦੀ ਹੈ; ਪਰ ਇਸ ਵਿਚ ਗੰਭੀਰਤਾ ਹੈ।

(ਕ) ਸੰਗੀਤਾਤਮਿਕਤਾ ਇਸ ਦਾ ਵਿਸ਼ੇਸ਼ ਤੇ ਮੀਰੀ ਗੁਣ ਹੈ। ਸ਼ਬਦ ਚੋਣ ਤੇ ਸ਼ਬਦ-ਬੀੜ ਇਸ ਤਰ੍ਹਾਂ ਹੈ ਕਿ ਪੜ੍ਹਦਿਆਂ ਸੰਗੀਤਮਈ ਵਾਤਾਵਰਣ ਸਿਰਜਿਆ ਜਾਂਦਾ ਹੈ। ਪਾਠਕ ਤੇ ਸਰੋਤੇ ਦੋਨੋਂ ਸੰਗੀਤ ਦੇ ਰੂਹਾਨੀ ਮੰਡਲਾਂ ਵਿਚ ਪੁੱਜ ਜਾਂਦੇ ਹਨ।

ਇਉਂ ਸਾਹਿਤਿਕ ਪੱਖੋਂ ਇਹ ਉਤਮ ਕਿਰਤ ਹੈ।

ਜੇਕਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟ-ਬਾਣੀ ਨੂੰ ਸਮੁੱਚੇ ਰੂਪ ਵਿਚ ਦੇਖੀਏ, ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਕਵੀਆਂ ਨੇ ਸਤਿਗੁਰੂ ਸਾਹਿਬਾਨ ਪ੍ਰਤੀ ਜਨ ਸਾਧਾਰਨ ਦੇ ਮਨ ਵਿਚ ਸ਼ਰਧਾ, ਸਤਿਕਾਰ, ਵਿਸ਼ਵਾਸ ਤੇ ਨੇੜਤਾ ਵਿਚ ਵਾਧਾ ਕੀਤਾ ਹੈ। ਇਹ ਸਾਹਿਤਿਕ ਪੱਖੋਂ ਉੱਤਮ ਕਿਰਤ ਹੈ, ਜਿਸ ਤੇ ਹਿੰਦੀ ਤੇ ਪੰਜਾਬੀ ਸਾਹਿਤ ਵਾਲੇ ਜਿੰਨਾ ਮਾਣ ਕਰਨ ਥੋੜ੍ਹਾ ਹੈ। ਇਹ ਅਰਸ਼ੀ ਮੰਡਲਾਂ ਵਿਚ ਉਡਾਰੀਆਂ ਲਗਾਉਣ ਵਾਲੇ ਹੰਸਾਂ ਦੀ ਕੂਕ ਹੈ। ਫ਼ਰਿਆਦ ਹੈ। ਬਾਣੀ ਹੈ।

# ਬਾਣੀਕਾਰ

## ਸੰਖੇਪ ਜੀਵਨ ਤੇ ਬਾਣੀ ਬਿਓਰਾ

1.

### ਸ੍ਰੀ ਗੁਰੂ ਨਾਨਕ ਦੇਵ ਜੀ
### (1469-1539 ਈ.)

ਪਿਤਾ ਦਾ ਨਾਂ : ਮਹਿਤਾ ਕਾਲੂ ਚੰਦ ਜੀ

ਮਾਤਾ ਦਾ ਨਾਂ : ਤ੍ਰਿਪਤਾ ਜੀ

ਪ੍ਰਕਾਸ਼ ਸਥਾਨ : ਤਲਵੰਡੀ ਰਾਇ ਭੋਇ

ਪ੍ਰਕਾਸ ਮਿਤੀ (ਸੰਨ ਅਤੇ ਸੰਮਤ) : 15-4-1469 ਵੈਸਾਖ ਸੁਦੀ 3 (20 ਵੈਸਾਖ) ਸੰਮਤ 1526

ਜੋਤੀ ਜੋਤਿ : 07-9-1539<br>23 ਅੱਸੂ ਵਾਦੀ 10, 1596<br>ਕਰਤਾਰਪੁਰ (ਪਾਕਿਸਤਾਨ)

ਸੁਪਤਨੀ : ਸੁਲੱਖਣੀ ਜੀ

ਸੰਤਾਨ : ਬਾਬਾ ਸ੍ਰੀ ਚੰਦ ਜੀ, ਬਾਬਾ ਲਖਮੀ ਦਾਸ ਜੀ

ਪਵਿੱਤਰ ਨਗਰ ਵਸਾਏ : ਕਰਤਾਰਪੁਰ (ਪਾਕਿਸਤਾਨ)<br>ਰਾਵੀ ਕੰਢੇ 1504 ਈ.<br>ਸੰਮਤ 1561

ਬਾਣੀ ਰਚਨਾ : 19 ਰਾਗਾਂ ਵਿਚ ਕੁਲ ਸ਼ਬਦ 974, ਪ੍ਰਮੁੱਖ ਬਾਣੀਆਂ ਜਪੁ, ਸਿਧ ਗੋਸਟਿ, ਸੋਦਰੁ, ਸੋਹਿਲਾ, ਆਰਤੀ, ਰਾਮਕਲੀ, ਦਖਣੀ ਓਅੰਕਾਰ, ਆਸਾ ਦੀ ਵਾਰ, ਮਲਾਰ ਤੇ ਮਾਝ ਦੀ ਵਾਰ, ਪੱਟੀ, ਬਾਰਹ ਮਾਹਾ ।

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਸਿਰੀ ਰਾਗ | ਚਉਪਦੇ | 33 | 14-25 |
| ਸਿਰੀ ਰਾਗ | ਅਸ਼ਟਪਦੀਆ | 17 | 53-64 |
| ਸਿਰੀ ਰਾਗ | ਜੋਗੀ ਅੰਦਰ ਜੋਗੀਆ | 1 | 71 |
| ਸਿਰੀ ਰਾਗ | ਪਹਿਲੈ (ਪਹਰੈ) ਰੈਣਿ ਕੈ | 2 | 74-75 |
| ਰਾਗ ਮਾਝ | ਅਸਟਪਦੀਆਂ | 1 | 109 |
| ਰਾਗ ਮਾਝ | ਵਾਰ | 1 | 137-150 |
| ਰਾਗ ਗਉੜੀ | ਚਉਪਦੇ/ਦੁਪਦੇ | 20 | 151-157 |
| ਰਾਗ ਗਉੜੀ | ਅਸ਼ਟਪਦੀਆ | 18 | 220-229 |
| ਰਾਗ ਗਉੜੀ | ਛੰਤ | 2 | 242-243 |

| | | | |
|---|---|---|---|
| ਰਾਗ ਆਸਾ | ਸੋਦਰ | 1 | 347 |
| ਰਾਗ ਆਸਾ | ਸ਼ਬਦ | 39 | 348-360 |
| ਰਾਗ ਆਸਾ | ਅਸਟਪਦੀਆਂ | 22 | 411-422 |
| ਰਾਗ ਆਸਾ | ਪਟੀ (ਸਸੈ ਸੋਈ ਸ੍ਰਿਸ਼ਟ) | 1 | 432 |
| ਰਾਗ ਆਸਾ | ਛੰਤ | 5 | 435-438 |
| ਰਾਗ ਆਸਾ | ਵਾਰ | 1 | 463-475 |
| ਰਾਗ ਗੂਜਰੀ | ਚਉਪਦੇ | 2 | 489 |
| ਰਾਗ ਗੂਜਰੀ | ਅਸਟਪਦੀਆਂ | 5 | 503-505 |
| ਰਾਗ ਵਡਹੰਸੁ | ਚਉਪਦੇ | 3 | 557 |
| ਰਾਗ ਵਡਹੰਸੁ | ਛੰਤ | 2 | 565-566 |
| ਰਾਗ ਵਡਹੰਸੁ | ਅਲਾਹਣੀਆਂ | 5 | 578-581 |
| ਰਾਗ ਸੋਰਠਿ | ਚਉਪਦੇ | 12 | 595-599 |
| ਰਾਗ ਸੋਰਠਿ | ਅਸਟਪਦੀਆਂ | 4 | 634-636 |
| ਰਾਗ ਧਨਾਸਰੀ | ਚਉਪਦੇ | 8 | 660-662 |
| ਰਾਗ ਧਨਾਸਰੀ | ਆਰਤੀ | 1 | 663 |
| ਰਾਗ ਧਨਾਸਰੀ | ਅਸਟਪਦੀਆਂ | 2 | 685-686 |
| ਰਾਗ ਧਨਾਸਰੀ | ਛੰਤ | 3 | 687-689 |
| ਰਾਗ ਤਿਲੰਗ | ਚਉਪਦੇ | 5 | 721-722 |
| ਰਾਗ ਤਿਲੰਗ | ਜਿਨਿ ਕਿਆ ਤਿਨਿ ਹਰਿ ਕੀਆ ਕਥਾ | 2 | 724-725 |
| ਰਾਗ ਸੂਹੀ | ਚਉਪਦੇ | 9 | 728-730 |
| ਰਾਗ ਸੂਹੀ | ਅਸਟਪਦੀਆਂ | 5 | 750-752 |
| ਰਾਗ ਸੂਹੀ | ਕੁਚਜੀ | 8 | 762-766 |
| ਰਾਗ ਬਿਲਾਵਲੁ | ਚਉਪਦੇ | 4 | 795-796 |
| ਰਾਗ ਬਿਲਾਵਲੁ | ਅਸਟਪਦੀਆਂ | 2 | 831-832 |
| ਰਾਗ ਬਿਲਾਵਲੁ | ਥਿਤੀ | 1 | 838 |
| ਰਾਗ ਬਿਲਾਵਲੁ | ਛੰਤ ਦੱਖਣੀ | 2 | 843 |
| ਰਾਗ ਰਾਮਕਲੀ | ਚਉਪਦੇ | 11 | 876-879 |
| ਰਾਗ ਰਾਮਕਲੀ | ਅਸਟਪਦੀਆਂ | 9 | 902-907 |
| ਰਾਮ ਰਾਮਕਲੀ | ਦੱਖਣੀ ਓਅੰਕਾਰ | 1 | 929 |
| ਰਾਗ ਰਾਮਕਲੀ | ਸਿਧ ਗੋਸਟਿ | 1 | 938-946 |
| ਰਾਗ ਮਾਰੂ | ਚਉਪਦੇ | 12 | 989-993 |
| ਰਾਗ ਮਾਰੂ | ਅਸਟਪਦੀਆਂ | 8 | 1008-1013 |
| ਰਾਗ ਮਾਰੂ | ਕਾਫੀ | 3 | 1014-1015 |
| ਰਾਗ ਮਾਰੂ | ਸੋਲਹੇ | 22 | 1020-1042 |
| ਰਾਗ ਤੁਖਾਰੀ | ਬਾਰਹਮਾਹ | 1 | 1107-1110 |

| | | | |
|---|---|---|---|
| ਰਾਗ ਤੁਖਾਰੀ | ਪਹਰੇ | 2 | 1110 |
| ਰਾਗ ਤੁਖਾਰੀ | ਸ਼ਬਦ | 4 | 1110-1112 |
| ਰਾਗ ਭੈਰਉ | ਚਉਪਦੇ | 8 | 1125-1127 |
| ਰਾਗ ਭੈਰਉ | ਅਸਟਪਦੀ | 1 | 1153 |
| ਰਾਗ ਬਸੰਤੁ | ਚਉਪਦੇ ਦੁਤੁਕੇ | 3 | 1168-1169 |
| ਰਾਗ ਬਸੰਤੁ | ਸਗਲ ਭਵਨ ਤੇਰੀ ਮਾਇਆ ਮੋਹ | 3 | 1169-1170 |
| ਰਾਗ ਬਸੰਤੁ ਹਿੰਡੋਲ | ਚਉਪਦੇ | 4 | 1171 |
| ਰਾਗ ਬਸੰਤ | ਅਸਟਪਦੀਆਂ | 7 | 1187-1190 |
| ਰਾਗ ਬਸੰਤ | ਛੰਤ | 1 | 1190 |
| ਰਾਗ ਸਾਰੰਗ | ਚਉਪਦੇ | 3 | 1197 |
| ਰਾਗ ਸਾਰੰਗ | ਅਸਟਪਦੀਆਂ | 2 | 1232 |
| ਰਾਗ ਮਲਾਰ | ਚਉਪਦੇ | 9 | 1254-1257 |
| ਰਾਗ ਮਲਾਰ | ਅਸਟਪਦੀਆਂ | 5 | 1273-1275 |
| ਰਾਗ ਮਲਾਰ | ਵਾਰ | 1 | 1279 |
| ਰਾਗ ਪ੍ਰਭਾਤੀ | ਚਉਪਦੇ | 17 | 1327-1332 |
| ਰਾਗ ਪ੍ਰਭਾਤੀ | ਅਸਟਪਦੀਆਂ | 7 | 1342-1345 |
| | ਸਲੋਕ ਸਹਸਕ੍ਰਿਤੀ | 1 | 1353 |
| | ਸਵਯੇ ਮੁਖਵਾਕ | 1 | 1387 |
| | ਸਲੋਕ ਵਾਰਾਂ ਤੇ ਵਧੀਕ | 1 | 1410 |

2.

## ਸ੍ਰੀ ਗੁਰੂ ਅੰਗਦ ਦੇਵ ਜੀ

### (1504-1552 ਈ.)

| | |
|---|---|
| ਪਿਤਾ ਦਾ ਨਾਂ | : ਬਾਬੀ ਫੇਰੂ ਮੱਲ ਜੀ |
| ਮਾਤਾ ਦਾ ਨਾਂ | : ਦਇਆ ਕੌਰ ਜੀ |
| ਪ੍ਰਕਾਸ਼ ਸਥਾਨ | : ਮੱਤੇ ਦੀ ਸਰਾਇ, ਜ਼ਿਲ੍ਹਾ ਫਿਰੋਜ਼ਪੁਰ |
| ਪ੍ਰਕਾਸ਼ ਮਿਤੀ (ਸੰਨ ਅਤੇ ਸੰਮਤ) | : 31-3-1504<br>5 ਵੈਸਾਖ ਵਦੀ 1, ਸੰਮਤ 1561 |
| ਜੋਤੀ ਜੋਤਿ | : 29-3-1552 (ਚੇਤ ਸੁਦੀ 4, 1609 ਬਿਕਰਮੀ) |
| ਸੁਪਤਨੀ | : ਖੀਵੀ ਜੀ |
| ਸੰਤਾਨ | : ਦਾਸੂ ਜੀ, ਦਾਤੂ ਜੀ, ਬੀਬੀ ਅਮਰੋ ਜੀ, ਅਣੋਖੀ ਜੀ |
| ਗੁਰਿਆਈ ਮਿਤੀ ਤੇ ਸਮਾਂ | : 13 ਜੂਨ, 1539<br>(13 ਹਾੜ, 1596 ਬਿਕਰਮੀ)<br>(12 ਸਾਲ 9 ਮਹੀਨੇ) |
| ਪਵਿੱਤਰ ਨਗਰ ਵਸਾਏ | : ਖਡੂਰ ਸਾਹਿਬ (1536) |

3 ਵੈਸਾਖ (ਚੇਤ ਸੁਦੀ 4) ਸੰਮਤ 1609 ਖਡੂਰ ਸਾਹਿਬ

ਬਾਣੀ ਰਚਨਾ : ਕੁੱਲ 62 ਸਲੋਕ ਦਸ ਵਾਰਾਂ ਵਿਚ ਹਨ।

| ਰਾਗ | ਬਾਣੀ ਰਚਨਾ | ਸਬਦ | ਪੰਨਾ |
|---|---|---|---|
| | ਸਵਯੈ ਸ੍ਰੀ ਮੁਖਵਾਕ | 10 | 1391 |

3.

## ਸ੍ਰੀ ਗੁਰੂ ਅਮਰ ਦਾਸ ਜੀ
### (1479-1574 ਈ.)

ਪਿਤਾ ਦਾ ਨਾਂ : ਤੇਜ ਭਾਨ ਜੀ

ਮਾਤਾ ਦਾ ਨਾਂ : ਸੁਲੱਖਣੀ (ਲਛਮੀ) ਜੀ

ਪ੍ਰਕਾਸ਼ ਸਥਾਨ : ਬਾਸਰਕੇ, ਜ਼ਿਲ੍ਹਾ ਅੰਮ੍ਰਿਤਸਰ

ਪ੍ਰਕਾਸ਼ ਮਿਤੀ (ਸੰਨ ਅਤੇ ਸੰਮਤ) : 5-5-1479
(ਵੈਸਾਖ ਸੁਦੀ 14) 10 ਜੇਠ ਸੰਮਤ 1536

ਜੋਤੀ ਜੋਤਿ : 1-9-1574
15 ਅੱਸੂ ਪੂਰਨਮਾਸ਼ੀ 1631, ਸ੍ਰੀ ਗੋਇੰਦਵਾਲ

ਸੁਪਤਨੀ : ਮਨਸਾ ਦੇਵੀ ਜੀ

ਸੰਤਾਨ : ਮੋਹਨ ਜੀ, ਮੋਹਰੀ ਜੀ, ਬੀਬੀ ਦਾਨੀ ਤੇ ਭਾਨੀ ਜੀ

ਗੁਰਿਆਈ ਮਿਤੀ ਤੇ ਸਮਾਂ : 29-3-1552
ਵੈਸਾਖ 3, 1609
(22 ਸਾਲ 6 ਮਹੀਨੇ)

ਪਵਿੱਤਰ ਨਗਰ ਵਸਾਏ : ਗੋਇੰਦਵਾਲ (ਬਿਆਸ ਕੰਢੇ) 1552

ਬਾਣੀ ਰਚਨਾ : ਅਨੰਦ ਸਾਹਿਬ, ਕੁੱਲ 907 ਸਬਦ, ਸਲੋਕ ਤੇ ਛੰਤ ਆਦਿ 17 ਰਾਗਾਂ ਵਿਚ ਹਨ।

| ਰਾਗ | ਬਾਣੀ ਰਚਨਾ | ਸਬਦ | ਪੰਨਾ |
|---|---|---|---|
| ਸਿਰੀ ਰਾਗ | ਹਉ ਸਤਿਗੁਰ ਸੇਵੀ ਆਪਣਾ (ਚਉਪਦੇ) | 31 | 26-39 |
| ਸਿਰੀ ਰਾਗ | ਅਸਟਪਦੀਆ | 8 | 64-69 |
| ਰਾਗ ਮਾਝ | ਅਸਟਪਦੀਆ | 32 | 110-129 |
| ਰਾਗ ਗਉੜੀ ਗੁਆਰੇਰੀ | ਚਉਪਦੇ | 18 | 157-163 |
| ਰਾਗ ਗਉੜੀ | ਅਸਟਪਦੀਆ | 9 | 229-233 |
| ਰਾਗ ਗਉੜੀ | ਛੰਤ | 5 | 243-246 |
| ਰਾਗ ਆਸਾ | ਹਰਿ ਦਰਸਨੁ ਪਾਵੈ ਵਡਭਾਗਿ | 13 | 360-365 |
| ਰਾਗ ਆਸਾ | ਅਸਟਪਦੀਆ | 15 | 422-430 |
| ਰਾਗ ਆਸਾ | ਪਟੀ | 1 | 434 |
| ਰਾਗ ਆਸਾ | ਛੰਤ | 2 | 439-440 |

| | | | |
|---|---|---|---|
| ਰਾਗ ਗੂਜਰੀ | ਚਉਪਦੇ | 7 | 490-492 |
| ਰਾਗ ਗੂਜਰੀ | ਅਸਟਪਦੀਆ | 1 | 506 |
| ਰਾਗ ਗੂਜਰੀ | ਵਾਰ | 1 | 508 |
| ਰਾਗ ਵਡਹੰਸੁ | ਚਉਪਦੇ | 9 | 558-560 |
| ਰਾਗ ਵਡਹੰਸੁ | ਅਸਟਪਦੀਆ | 2 | 564-565 |
| ਰਾਗ ਵਡਹੰਸੁ | ਛੰਤ | 6 | 567-571 |
| ਰਾਗ ਵਡਹੰਸੁ | ਅਲਾਹਣੀਆ | 4 | 582-584 |
| ਰਾਗ ਸੋਰਠਿ | ਚਉਪਦੇ | 12 | 599-604 |
| ਰਾਗ ਸੋਰਠਿ | ਅਸਟਪਦੀਆ | 3 | 637-639 |
| ਰਾਗ ਧਨਾਸਰੀ | ਚਉਪਦੇ | 9 | 663-666 |
| ਰਾਗ ਸੂਹੀ | ਅਸਟਪਦੀਆ | 4 | 753-757 |
| ਰਾਗ ਸੂਹੀ | ਛੰਤ | 7 | 767-772 |
| ਰਾਗ ਸੂਹੀ | ਵਾਰ | 1 | 785-792 |
| ਰਾਗ ਬਿਲਾਵਲੁ | ਚਉਪਦੇ | 6 | 796-798 |
| ਰਾਗ ਬਿਲਾਵਲੁ | ਅਸਟਪਦੀਆ | 1 | 832 |
| ਰਾਗ ਬਿਲਾਵਲੁ | ਵਾਰ ਸਤ | 2 | 841-842 |
| ਰਾਗ ਰਾਮਕਲੀ | ਚਉਪਦਾ/ਛੇਪਦਾ | 1 | 880 |
| ਰਾਗ ਰਾਮਕਲੀ | ਅਸਟਪਦੀਆਂ | 5 | 908-911 |
| ਰਾਗ ਰਾਮਕਲੀ | ਆਨੰਦ ਸਾਹਿਬ | 1 | 917-922 |
| ਰਾਗ ਰਾਮਕਲੀ | ਵਾਰ | 1 | 947-956 |
| ਰਾਗ ਮਾਰੂ | ਚਉਪਦੇ/ਪੰਜਪਦੇ | 5 | 993-994 |
| ਰਾਗ ਮਾਰੂ | ਅਸਟਪਦੀ | 1 | 1016 |
| ਰਾਗ ਮਾਰੂ | ਸੋਲਹੇ | 24 | 1043-1068 |
| ਰਾਗ ਮਾਰੂ | ਵਾਰ | 1 | 1086 |
| ਰਾਗ ਭੈਰਉ | ਚਉਪਦੇ | 21 | 1128-1133 |
| ਰਾਗ ਭੈਰਉ | ਅਸਟਪਦੀਆਂ | 2 | 1154-1155 |
| ਰਾਗ ਬਸੰਤ | ਚਉਪਦਾ | 1 | 1169 |
| ਰਾਗ ਬਸੰਤ | ਅਸਟਪਦੀ | 1 | 1170 |
| ਰਾਗ ਬਸੰਤ | ਸਲੋਕ ਦੁਤੁਕੇ | 18 | 1172-1177 |
| ਰਾਗ ਸਾਰੰਗ | ਅਸਟਪਦੀਆਂ | 3 | 1233-1234 |
| ਰਾਗ ਮਲਾਰ | ਚਉਪਦੇ | 13 | 1257-1262 |
| ਰਾਗ ਮਲਾਰ | ਅਸਟਪਦੀਆਂ | 3 | 1273-1275 |
| ਰਾਗ ਪ੍ਰਭਾਤੀ | ਚਉਪਦੇ | 7 | 1332-1334 |
| ਰਾਗ ਪ੍ਰਭਾਤੀ | ਅਸਟਪਦੀਆਂ | 2 | 1346 |
| | ਸਵਯੇ ਸ੍ਰੀ ਮੁਖਵਾਕ | 1 | 1392 |
| | ਸਲੋਕ ਵਾਰਾਂ ਤੇ ਵਧੀਕ | 1 | 1413 |

4.

## ਸ੍ਰੀ ਗੁਰੂ ਰਾਮ ਦਾਸ ਜੀ

(1534-1581 ਈ.)

ਪਿਤਾ ਦਾ ਨਾਂ : ਹਰਿਦਾਸ ਜੀ

ਮਾਤਾ ਦਾ ਨਾਂ : ਦਇਆ ਕੌਰ ਜੀ

ਪ੍ਰਕਾਸ਼ ਸਥਾਨ : ਚੂਨਾ ਮੰਡੀ ਲਾਹੌਰ (ਪਾਕਿਸਤਾਨ)

ਪ੍ਰਕਾਸ਼ ਮਿਤੀ (ਸੰਨ ਅਤੇ ਸੰਮਤ) : 24-9-1534
26 ਅੱਸੂ, ਕੱਤਕ ਵਦੀ 2, 1591

ਜੋਤੀ ਜੋਤਿ : 2-9-1581
2 ਅੱਸੂ (ਭਾਦਰੋਜ ਸੁਦੀ 3) 1638, ਸ੍ਰੀ ਗੋਇੰਦਵਾਲ

ਸੁਪਤਨੀ : ਭਾਨੀ ਜੀ

ਸੰਤਾਨ : ਪ੍ਰਿਥੀ ਚੰਦ, ਮਹਾਂ ਦੇਵ, ਅਰਜਨ ਦੇਵ ਜੀ

ਗੁਰਿਆਈ ਮਿਤੀ ਤੇ ਸਮਾਂ : 30-8-1574
ਭਾਦੋਂ ਸੁਦੀ 13, 1631, 7 ਸਾਲ

ਪਵਿੱਤਰ ਨਗਰ ਵਸਾਏ : ਸ੍ਰੀ ਅੰਮ੍ਰਿਤਸਰ (1574)

ਬਾਣੀ ਰਚਨਾ : ਕੁੱਲ ਸਬਦ ਸਲੋਕ ਛੰਤ ਆਦਿ 679 ਹਨ। 30 ਰਾਗਾਂ ਵਿਚ ਹਨ।

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ- |
|---|---|---|---|
| ਰਾਗ ਸਿਰੀ | ਚਉਪਦੇ | 6 | 39-41 |
| ਰਾਗ ਸਿਰੀ | ਪਹਰੇ | 1 | 76 |
| ਰਾਗ ਸਿਰੀ | ਛੰਤ | 1 | 78 |
| ਰਾਗ ਸਿਰੀ | ਵਣਜਾਰਾ | 1 | 81 |
| ਰਾਗ ਸਿਰੀ | ਵਾਰ | 1 | 83-91 |
| ਰਾਗ ਮਾਝ | ਚਉਪਦੇ | 7 | 94-96 |
| ਰਾਗ ਮਾਝ | ਅਸਟਪਦੀ | 1 | 129 |
| ਰਾਗ ਗਉੜੀ | ਚਉਪਦੇ | 32 | 163-175 |
| ਰਾਗ ਗਉੜੀ | ਕਰਹਲੇ | 2 | 234 |
| ਰਾਗ ਗਉੜੀ | ਵਾਰ | 1 | 300-318 |
| ਰਾਗ ਆਸਾ | ਸ਼ਬਦ ਸੋ ਪੁਰਖੁ ਨਿਰੰਜਨੁ ਹਰਿ | 1 | 348 |
| ਰਾਗ ਆਸਾ | ਤੂੰ ਕਰਤਾ ਸਚਿਆਰੁ ਮੈਡਾ ਸਾਂਈ | 15 | 365-369 |
| ਰਾਗ ਆਸਾ | ਛੰਤ | 14 | 442-451 |
| ਰਾਗ ਗੂਜਰੀ | ਚਉਪਦੇ | 7 | 492-494 |
| ਰਾਗ ਗੂਜਰੀ | ਅਸਟਪਦੀਆਂ | 1 | 506 |
| ਰਾਗ ਦੇਵਗੰਧਾਰੀ | ਚਉਪਦੇ | 6 | 527-528 |

| | | | |
|---|---|---|---|
| ਰਾਗ ਬਿਹਾਗੜਾ | ਛੰਤ | 6 | 537-541 |
| ਰਾਗ ਬਿਹਾਗੜਾ | ਵਾਰ | 1 | 548-556 |
| ਰਾਗ ਵਡਹੰਸੁ | ਚਉਪਦੇ | 3 | 560-561 |
| ਰਾਗ ਵਡਹੰਸੁ | ਛੰਤ | 4 | 572-574 |
| ਰਾਗ ਵਡਹੰਸੁ | ਘੋੜੀਆਂ | 2 | 575-576 |
| ਰਾਗ ਵਡਹੰਸੁ | ਵਾਰ | 1 | 585-594 |
| ਰਾਗ ਸੋਰਠਿ | ਚਉਪਦੇ | 7 | 604-607 |
| ਰਾਗ ਸੋਰਠਿ | ਵਾਰ | 1 | 642-654 |
| ਰਾਗ ਧਨਾਸਰੀ | ਚਉਪਦੇ | 13 | 666-670 |
| ਰਾਗ ਧਨਾਸਰੀ | ਅਸਟਪਦੀ | 1 | 690 |
| ਰਾਗ ਜੈਤਸਰੀ | ਚਉਪਦੇ | 11 | 696-699 |
| ਰਾਗ ਟੋਡੀ | ਚਉਪਦਾ | 1 | 711 |
| ਰਾਗ ਬੈਰਾੜੀ | ਦੁਪਦੇ | 6 | 719-720 |
| ਰਾਗ ਤਿਲੰਗ | ਚਉਪਦੇ | 2 | 723 |
| ਰਾਗ ਸੂਹੀ | ਚਉਪਦੇ | 15 | 731-736 |
| ਰਾਗ ਸੂਹੀ | ਅਸਟਪਦੀਆਂ | 2 | 757-758 |
| ਰਾਗ ਸੂਹੀ | ਛੰਤ | 6 | 772-776 |
| ਰਾਗ ਬਿਲਾਵਲੁ | ਚਉਪਦੇ | 7 | 798-800 |
| ਰਾਗ ਬਿਲਾਵਲ | ਅਸਟਪਦੀਆਂ | 6 | 833-836 |
| ਰਾਗ ਬਿਲਾਵਲੁ | ਛੰਤ | 2 | 844-855 |
| ਰਾਗ ਬਿਲਾਵਲੁ | ਵਾਰ | 1 | 849-861 |
| ਰਾਗ ਗੋਂਡ | ਚਉਪਦੇ | 6 | 859-861 |
| ਰਾਗ ਰਾਮਕਲੀ | ਚਉਪਦੇ | 6 | 880-882 |
| ਰਾਗ ਨਟ ਨਾਰਾਇਨ | ਚਉਪਦੇ | 9 | 975-977 |
| | ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ | | |
| ਰਾਗ ਨਟ ਨਾਰਾਇਨ | ਅਸਟਪਦੀਆਂ | 6 | 980-983 |
| ਰਾਗ ਗਉੜਾ | ਚਉਪਦੇ | 6 | 984-986 |
| | ਅਨਿਕ ਜਤਨ ਕਰਿ ਰਹੇ ਹਰਿ ਅੰਤ | | |
| ਰਾਗ ਮਾਰੂ | ਚਉਪਦੇ | 8 | 995-998 |
| ਰਾਗ ਮਾਰੂ | ਸੋਲਹੇ | 2 | 1069-1070 |
| ਰਾਗ ਤੁਖਾਰੀ | ਛੰਤ | 4 | 1113-1116 |
| ਰਾਗ ਕੇਦਾਰਾ | ਚਉਪਦੇ | 2 | 1118-1119 |
| ਰਾਗ ਭੈਰਉ | ਚਉਪਦੇ | 7 | 1134-1135 |
| ਰਾਗ ਬਸੰਤ ਹਿੰਡੋਲ | ਚਉਪਦੇ (ਇਕ ਤੁਕੇ) | 7 | 1177-1179 |
| ਰਾਗ ਸਾਰੰਗ | ਅਸਟਪਦੀ | 1 | 1191 |
| ਰਾਗ ਸਾਰੰਗ | ਚਉਪਦੇ | 13 | 1198-1202 |
| ਰਾਗ ਮਲਾਰ | ਵਾਰ | 1 | 1237-1251 |

| | | | |
|---|---|---|---|
| ਰਾਗ ਕਾਨੜਾ | ਚਉਪਦੇ | 9 | 1262-1265 |
| ਰਾਗ ਕਾਨੜਾ | ਚਉਪਦੇ | 12 | 1294-1298 |
| ਰਾਗ ਕਾਨੜਾ | ਅਸਟਪਦੀਆਂ | 6 | 1308-1312 |
| ਰਾਗ ਕਲਿਆਨ | ਵਾਰ | 1 | 1313-1318 |
| ਰਾਗ ਕਲਿਆਨ | ਚਉਪਦੇ | 7 | 1319-1321 |
| | ਰਾਮਾ ਰਾਮ ਰਾਮੈ ਅੰਤੁ ਨ ਪਾਇਆ | | |
| ਰਾਗ ਕਲਿਆਨ | ਅਸਟਪਦੀਆਂ | 6 | 1323-1326 |
| ਰਾਗ ਪ੍ਰਭਾਤੀ | ਚਉਪਦੇ | 7 | 1335-1337 |
| | ਸਵਯੈ ਸ੍ਰੀ ਮੁਖਵਾਕ | 1 | 1396 |
| | ਸਲੋਕ ਵਾਰਾਂ ਤੇ ਵਧੀਕ | 1 | 1421 |

5.

## ਸ੍ਰੀ ਗੁਰ ਅਰਜਨ ਦੇਵ ਜੀ
### (1563-1606 ਈ.)

ਪਿਤਾ ਦਾ ਨਾਂ : ਸ੍ਰੀ ਗੁਰੂ ਰਾਮਦਾਸ ਜੀ

ਮਾਤਾ ਦਾ ਨਾਂ : ਭਾਨੀ ਜੀ

ਪ੍ਰਕਾਸ਼ ਸਥਾਨ : ਸ੍ਰੀ ਗੋਇੰਦਵਾਲ, ਜ਼ਿਲ੍ਹਾ ਅੰਮ੍ਰਿਤਸਰ

ਪ੍ਰਕਾਸ਼ ਮਿਤੀ (ਸੰਨ ਅਤੇ ਸੰਮਤ) : 15-4-1563<br>19 ਵੈਸਾਖ ਵਦੀ 7, 1620

ਜੋਤੀ ਜੋਤਿ : 30-5-1606<br>ਜੇਠ ਸੁਦੀ 4, 1663 ਲਾਹੌਰ (ਪਾਕਿਸਤਾਨ)

ਸੁਪਤਨੀ : ਗੰਗਾ ਜੀ

ਸੰਤਾਨ : ਹਰਗੋਬਿੰਦ ਸਾਹਿਬ ਜੀ

ਗੁਰਿਆਈ ਮਿਤੀ ਤੇ ਸਮਾਂ : 1-9-1581<br>2 ਅੱਸੂ ਸੰਮਤ 1638, 25 ਸਾਲ

ਪਵਿੱਤਰ ਨਗਰ ਵਸਾਏ : ਛੇਹਰਟਾ 1595, ਸ੍ਰੀ ਗੋਬਿੰਦਪੁਰ (ਬਿਆਸ ਦੇ ਕੰਢੇ 1587), ਤਰਨ ਤਾਰਨ, 1590, ਕਰਤਾਰਪੁਰ ਸੋਢੀਆਂ 1593

ਬਾਣੀ ਰਚਨਾ : ਗਉੜੀ ਸੁਖਮਨੀ, ਮਾਝ ਬਾਰਹਮਾਹ, ਬਾਵਨ ਅਖਰੀ, ਕੁੱਲ ਸ਼ਬਦ 2218, 30 ਰਾਗਾਂ ਵਿਚ ਹਨ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਸਿਰੀ | ਚਉਪਦੇ | 30 | 42-52 |
| ਸਿਰੀ ਰਾਗ | ਅਸਟਪਦੀਆ | 2 | 70-71 |
| ਸਿਰੀ ਰਾਗ | ਅਸਟਪਦੀ | 1 | 73 |
| ਸਿਰੀ ਰਾਗ | ਪਹਰੇ | 1 | 77 |
| ਸਿਰੀ ਰਾਗ | ਛੰਤ | 2 | 79-80 |
| ਰਾਗ ਮਾਝ | ਚਉਪਦੇ | 43 | 96-109 |

| | | | |
|---|---|---|---|
| ਰਾਗ ਮਾਝ | ਅਸਟਪਦੀਆਂ<br>ਅੰਤਰਿ ਅਲਖੁ ਨ ਜਾਈ ਲੇਖਿਆ | 5 | 130-132 |
| ਰਾਗ ਮਾਝ | ਬਾਰਹਮਾਹ | 1 | 133-136 |
| ਰਾਗ ਮਾਝ | ਦਿਨ ਰੈਣਿ | 1 | 136-137 |
| ਰਾਗ ਗਉੜੀ ਗੁਆਰੇਰੀ | ਚਉਪਦੇ | 172 | 175-218 |
| ਰਾਗ ਗਉੜੀ | ਅਸਟਪਦੀਆਂ | 15 | 235-242 |
| ਰਾਗ ਗਉੜੀ | ਛੰਤ | 5 | 247-249 |
| ਰਾਗ ਗਉੜੀ | ਬਾਵਨ ਅੱਖਰੀ | 1 | 250-262 |
| ਰਾਗ ਗਉੜੀ | ਸੁਖਮਨੀ | 1 | 262-296 |
| ਰਾਗ ਗਉੜੀ | ਥਿਤੀ | 1 | 296-300 |
| ਰਾਗ ਗਉੜੀ | ਵਾਰ | 1 | 318-323 |
| ਰਾਗ ਆਸਾ | ਸਬਦ ਚਉਪਦੇ<br>ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ | 63 | 370-411 |
| ਰਾਗ ਆਸਾ | ਅਸਟਪਦੀਆ | 2 | 430-431 |
| ਰਾਗ ਆਸਾ | ਬਿਰਹੜੇ | 3 | 431-432 |
| ਰਾਗ ਆਸਾ | ਛੰਤ | 15 | 452-461 |
| ਰਾਗ ਗੂਜਰੀ | ਚਉਪਦੇ | 32 | 495-502 |
| ਰਾਗ ਗੂਜਰੀ | ਅਸਟਪਦੀਆਂ | 2 | 507-508 |
| ਰਾਗ ਗੂਜਰੀ | ਵਾਰ | 1 | 517-524 |
| ਰਾਗ ਦੇਵਗੰਧਾਰੀ | ਚਉਪਦੇ | 38 | 528-536 |
| ਰਾਗ ਬਿਹਾਗੜਾ | ਚਉਪਦਾ | 1 | 537 |
| ਰਾਗ ਬਿਹਾਗੜਾ | ਛੰਤ | 9 | 541-547 |
| ਰਾਗ ਵਡਹੰਸੁ | ਚਉਪਦੇ | 9 | 562-564 |
| ਰਾਗ ਵਡਹੰਸੁ | ਘੋੜੀਆ | 3 | 576-578 |
| ਰਾਗ ਸੋਰਠਿ | ਸ਼ਬਦ | 94 | 608-631 |
| ਰਾਗ ਸੋਰਠਿ | ਅਸਟਪਦੀਆਂ | 3 | 639-641 |
| ਰਾਗ ਧਨਾਸਰੀ | ਚਉਪਦੇ | 58 | 670-684 |
| ਰਾਗ ਧਨਾਸਰੀ | ਅਸਟਪਦੀ | 1 | 686 |
| ਰਾਗ ਧਨਾਸਰੀ | ਛੰਤ | 1 | 691 |
| ਰਾਗ ਜੈਤਸਰੀ | ਚਉਪਦੇ | 13 | 700-702 |
| ਰਾਗ ਜੈਤਸਰੀ | ਛੰਤ | 3 | 703-705 |
| ਰਾਗ ਜੈਤਸਰੀ | ਵਾਰ | 1 | 706-710 |
| ਰਾਗ ਟੋਡੀ | ਚਉਪਦੇ | 30 | 711-718 |
| ਰਾਗ ਬੈਰਾੜੀ | ਦੁਪਦੇ | 1 | 720 |
| ਰਾਗ ਤਿਲੰਗ | ਚਉਪਦੇ | 5 | 723-724 |
| ਰਾਗ ਸੂਹੀ | ਚਉਪਦੇ | 58 | 736-750 |

| | | | |
|---|---|---|---|
| ਰਾਗ ਸੂਹੀ | ਅਸਟਪਦੀਆਂ | 5 | 759-761 |
| ਰਾਗ ਸੂਹੀ | ਛੰਤ | 11 | 777-784 |
| ਰਾਗ ਬਿਲਾਵਲੁ | ਚਉਪਦੇ | 129 | 801-830 |
| ਰਾਗ ਬਿਲਾਵਲੁ | ਅਸਟਪਦੀਆਂ | 3 | 837 |
| ਰਾਗ ਬਿਲਾਵਲੁ | ਛੰਤ | 5 | 845-848 |
| ਰਾਗਗੋਂਡ | ਚਉਪਦੇ | 22 | 862-869 |
| ਰਾਗ ਗੋਂਡ | ਅਸਟਪਦੀਆਂ | 1 | 869 |
| ਰਾਗ ਰਾਮਕਲੀ | ਚਉਪਦੇ | 60 | 882-901 |
| ਰਾਗ ਰਾਮਕਲੀ | ਅਸਟਪਦੀਆਂ | 8 | 912-916 |
| ਰਾਗ ਰਾਮਕਲੀ | ਛੰਤ | 6 | 924-927 |
| ਰਾਗ ਰਾਮਕਲੀ | ਵਾਰ | 1 | 951-966 |
| ਰਾਗ ਨਟ ਨਾਰਾਇਨ | ਚਉਪਦੇ | 10 | 978-980 |
| ਰਾਗ ਮਾਲੀ ਗਉੜਾ | ਚਉਪਦੇ | 8 | 986-988 |
| ਰਾਗ ਮਾਰੂ | ਚਉਪਦੇ | 32 | 998-1008 |
| ਰਾਗ ਮਾਰੂ | ਅਸਟਪਦੀਆਂ | 6 | 1017-1018 |
| ਰਾਗ ਮਾਰੂ | ਅੰਜਲੀਆ | 2 | 1019 |
| ਰਾਗ ਮਾਰੂ | ਸੋਹਲੇ | 14 | 1071-1085 |
| ਰਾਮ ਮਾਰੂ | ਵਾਰ | 1 | 1094-1102 |
| ਰਾਗ ਤੁਖਾਰੀ | ਚਉਪਦਾ | 1 | 1117 |
| ਰਾਗ ਕੇਦਾਰਾ | ਚਉਪਦੇ | 16 | 1119-1122 |
| ਰਾਗ ਭੈਰਉ | ਚਉਪਦੇ | 57 | 1136-1153 |
| ਰਾਗ ਭੈਰਉ | ਅਸਟਪਦੀਆਂ | 3 | 1155-1157 |
| ਰਾਗ ਬਸੰਤੁ | ਚਉਪਦੇ | 21 | 1180-1186 |
| ਰਾਗ ਬਸੰਤੁ | ਅਸਟਪਦੀਆਂ | 2 | 1192 |
| ਰਾਗ ਬਸੰਤੁ | ਵਾਰ | 1 | 1193 |
| ਰਾਗ ਸਾਰੰਗ | ਚਉਪਦੇ | 139 | 1202-1231 |
| ਰਾਗ ਸਾਰੰਗ | ਅਸਟਪਦੀਆਂ | 2 | 1235 |
| ਰਾਗ ਸਾਰੰਗ | ਛੰਤ | 1 | 1236 |
| ਰਾਗ ਮਲਾਰ | ਚਉਪਦੇ | 30 | 1266-1273 |
| ਰਾਗ ਮਲਾਰ | ਛੰਤ | 1 | 1278 |
| ਰਾਗ ਕਾਨੜਾ | ਚਉਪਦੇ | 50 | 1298-1308 |
| ਰਾਗ ਕਾਨੜਾ | ਛੰਤ | 1 | 1312 |
| ਰਾਗ ਕਲਿਆਣ | ਚਉਪਦੇ | 10 | 1321-1323 |
| ਰਾਗ ਪ੍ਰਭਾਤੀ | ਚਉਪਦੇ | 15 | 1337-1341 |
| ਰਾਗ ਪ੍ਰਭਾਤੀ | ਅਸਟਪਦੀਆਂ | 3 | 1347-1348 |
| | ਸਲੋਕ ਸਹਸਕ੍ਰਿਤੀ | 1 | 1353-1360 |

| | | |
|---|---|---|
| ਗਾਥਾ | 1 | 1360 |
| ਫੁਨਹੇ | 1 | 1361-1363 |
| ਚਉਬੋਲੇ | 1 | 1363 |
| ਸਵਯੈ ਸ੍ਰੀ ਮੁਖਵਾਕ | 2 | 1385-1387 |
| ਮਹਲਾ ੫ | 1 | 1406-1410 |
| ਸਲੋਕ ਵਾਰਾਂ ਤੇ ਵਧੀਕ | 1 | 1424-1426 |
| ਮੁੰਦਾਵਣੀ | 1 | 1429 |

## ਸ੍ਰੀ ਗੁਰੂ ਤੇਗ਼ ਬਹਾਦਰ ਜੀ
### (1621-1675 ਈ.)

ਪਿਤਾ ਦਾ ਨਾਂ : ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਮਾਤਾ ਦਾ ਨਾਂ : ਨਾਨਕੀ ਜੀ

ਪ੍ਰਕਾਸ਼ ਸਥਾਨ : ਸ੍ਰੀ ਅੰਮ੍ਰਿਤਸਰ

ਪ੍ਰਕਾਸ਼ ਮਿਤੀ (ਸੰਨ ਅਤੇ ਸੰਮਤ) : 1-4-1621
5 ਵੈਸਾਖ ਵਦੀ 5, 1678

ਜੋਤੀ ਜੋਤਿ : 11-11-1675
12 ਮੱਘਰ ਸੁਦੀ 5, 1732, ਸੀਸ ਗੰਜ (ਦਿੱਲੀ)

ਸੁਪਤਨੀ : ਗੁਜਰੀ ਜੀ

ਸੰਤਾਨ : ਗੋਬਿੰਦ ਸਿੰਘ ਜੀ

ਗੁਰਿਆਈ ਮਿਤੀ ਤੇ ਸਮਾਂ : 11 ਅਗਸਤ, 1664
(ਭਾਦੋਂ ਮੱਸਿਆ, 1721)

ਪਵਿੱਤਰ ਨਗਰ ਵਸਾਏ : ਸ੍ਰੀ ਅਨੰਦਪੁਰ (ਸਤਲੁਜ ਕੰਢੇ 1666), ਗੁਰੂ ਕਾ ਲਾਹੌਰ, ਥਰੋਰ ਸਾਹਿਬ

ਬਾਣੀ ਰਚਨਾ : ਕੁੱਲ 116 ਸ਼ਬਦ ਤੇ ਸਲੋਕ ਹਨ, 15 ਰਾਗਾਂ ਵਿਚ ਹਨ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਗਉੜੀ | ਸ਼ਬਦ | 9 | 219-220 |
| | (ਸਾਧੋ ਮਨ ਕਾ ਮਾਨੁ ਤਿਆਗਉ) | | |
| ਰਾਗ ਆਸਾ | ਬਿਰਥਾ ਕਹਉ ਕਉਨ | 1 | 411 |
| | ਸਿਉ ਮਨ ਕੀ | | |
| ਰਾਗ ਦੇਵਗੰਧਾਰੀ | ਚਉਪਦੇ | 3 | 536 |
| ਰਾਗ ਬਿਹਾਗੜਾ | ਚਉਪਦਾ | 1 | 537 |
| ਰਾਗ ਸੋਰਠਿ | ਸ਼ਬਦ | 12 | 631-634 |
| ਰਾਗ ਧਨਾਸਰੀ | ਦੁਪਦੇ | 4 | 684-685 |
| ਰਾਗ ਜੈਤਸਰੀ | ਚਉਪਦੇ | 3 | 702-703 |
| ਰਾਗ ਟੋਡੀ | ਚਉਪਦਾ | 1 | 718 |
| ਰਾਗ ਬਿਲਾਵਲੁ | ਚਉਪਦਾ | 3 | 830-831 |

| | | | |
|---|---|---|---|
| ਰਾਗ ਤਿਲੰਗ | ਕਾਫੀ | 3 | 726-727 |
| ਰਾਗ ਰਾਮਕਲੀ | ਤਿਪਦੇ | 3 | 901-902 |
| ਰਾਮ ਮਾਰੂ | ਸ਼ਬਦ/ਹਰਿ ਕੋ ਨਾਮ ਸਦਾ ਸੁਖਦਾਈ | 3 | 1008 |
| ਰਾਮ ਬਸੰਤ | ਸ਼ਬਦ/ਸਾਧੋ ਇਹ ਤਨੁ ਮਿਥਿਆ ਜਾਨਉ | 5 | 1186-1187 |
| ਰਾਗ ਸਾਰੰਗ | ਸ਼ਬਦ/ਹਰਿ ਬਿਨੁ ਤੇਰ ਕੋ ਨ ਸਹਾਈ | 4 | 1231- |
| ਰਾਗ ਜੈਜਾਵੰਤੀ | ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ | 4 | 1352- |
| | ਸਲੋਕ ਵਾਰਾਂ ਤੇ ਵਧੀਕ | 51 | 1426-1429 |

## ਭਗਤ ਕਬੀਰ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਸਿਰੀ ਰਾਗ | ਸ਼ਬਦ | 1 | 91 |
| ਸਿਰੀ ਰਾਗ | ਸ਼ਬਦ | 1 | 92 |
| ਰਾਗ ਗਉੜੀ | ਚਉਪਦੇ | 74 | 323-339 |
| ਰਾਗ ਆਸਾ | ਗੁਰ ਚਰਣ ਲਾਗਿ ਹਮ ਬਿਨਵਤਾ | 37 | 475-484 |
| ਰਾਗ ਗੂਜਰੀ | ਚਉਪਦਾ | 2 | 524 |
| ਰਾਗ ਸੋਰਠਿ | ਬੁਤ ਪੂਜਿ ਪੂਜਿ ਹਿੰਦੂ ਮੂਏ | 11 | 654-656 |
| ਰਾਗ ਧਨਾਸਰੀ | ਛੰਤ | 5 | 691-692 |
| ਰਾਗ ਤਿਲੰਗ | ਬੇਦ ਕਤੇਬ ਇਫਤਰਾ ਭਾਈ | 1 | 727 |
| ਰਾਗ ਸੂਹੀ | ਅਵਤਰਿ ਆਇ ਕਹਾ ਤੁਮ ਕੀਨਾ | 5 | 792-793 |
| ਰਾਗ ਬਿਲਾਵਲੁ | ਚਉਪਦਾ ਐਸੋ ਇਹੁ ਸੰਸਾਰੁ ਪੇਖਨਾ | 12 | 855-857 |
| ਰਾਗ ਗੋਂਡ | ਸੰਤੁ ਮਿਲੈ ਕਿਛੁ ਸੁਨੀਐ ਕਹੀਐ | 11 | 870-873 |
| ਰਾਗ ਰਾਮਕਲੀ | ਸ਼ਬਦ | 12 | 968-972 |
| ਰਾਗ ਮਾਰੂ | ਸ਼ਬਦ | 10 | 1102-1105 |
| ਰਾਗ ਮਾਰੂ | ਦੀਨ ਬਿਸਾਰਿਓ ਰੇ ਦਿਵਾਨੇ | 1 | 1105 |
| ਰਾਗ ਮਾਰੂ | ਰਾਮੁ ਸਿਮਰੁ ਪਛੁਤਾਹਿਗਾ | 1 | 1106 |
| ਰਾਗ ਕੇਦਾਰਾ | ਸ਼ਬਦ ਉਸਤਤਿ ਨਿੰਦਾ ਦੋਊ ਬਿਬਰਜਿਤ | 6 | 1123-1124 |
| ਰਾਗ ਭੈਰਉ | ਇਹੁ ਧਨੁ ਮੇਰੇ ਹਰਿ ਕੋ ਨਾਉ | 20 | 1157-1162 |
| ਰਾਗ ਬਸੰਤ | ਸ਼ਬਦ | 7 | 1193-1195 |
| ਰਾਗ ਬਸੰਤ | ਸ਼ਬਦ | 1 | 1196 |

| | | | |
|---|---|---|---|
| ਰਾਗ ਸਾਰੰਗ | ਕਹਾ ਨਰ ਗਰਬਸਿ ਥੋਰੀ ਬਾਤ | 2 | 1251-1252 |
| ਰਾਗ ਸਾਰੰਗ | ਹਰਿ ਬਿਨੁ ਕਉਨੁ ਸਹਾਈ ਮਨਕਾ | 1 | 1253 |
| ਰਾਗ ਪ੍ਰਭਾਤੀ | ਮਰਨ ਜੀਵਨ ਕੀ ਸੰਕਾ ਨਾਸੀ | 5 | 1349-1350 |
| | ਸਲੋਕ ਕਬੀਰ ਜੀਓ ਕੇ | 243 | 1364-1377 |

## ਭਗਤ ਤ੍ਰਿਲੋਚਨ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਸਿਰੀ ਰਾਗ | ਮਾਇਆ ਮੋਹ ਮਨਿ ਆਗਲੜਾ | 1 | 92 |
| ਰਾਗ ਗੂਜਰੀ | ਪਦੇ | 2 | 525-526 |
| ਰਾਗ ਧਨਾਸਰੀ | ਸ਼ਬਦ | 1 | 695 |

## ਭਗਤ ਬੇਣੀ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਸਿਰੀ ਰਾਗ | ਰੇ ਨਰ ਗਰਭ ਕੁੰਡਲ ਜਬਆਛਤ | 1 | 93 |
| ਰਾਗ ਰਾਮਕਲੀ | ਸ਼ਬਦ | 1 | 974 |
| ਰਾਗ ਪ੍ਰਭਾਤੀ | ਸ਼ਬਦ | 1 | 1351 |

## ਭਗਤ ਨਾਮਦੇਵ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਗਉੜੀ ਚੇਤੀ | ਸ਼ਬਦ | 1 | 345 |
| ਰਾਗ ਆਸਾ | ਸ਼ਬਦ | 5 | 485-486 |
| ਰਾਗ ਗੂਜਰੀ | ਪਦੇ | 2 | 525 |
| ਰਾਗ ਸੋਰਠਿ | ਸ਼ਬਦ | 3 | 656-657 |
| ਰਾਗ ਧਨਾਸਰੀ | ਸ਼ਬਦ | 5 | 692-694 |
| ਰਾਗ ਟੋਡੀ | ਸ਼ਬਦ | 3 | 718 |
| ਰਾਗ ਤਿਲੰਗ | ਸ਼ਬਦ | 2 | 727 |
| ਰਾਗ ਬਿਲਾਵਲੁ | ਸ਼ਬਦ | 1 | 857 |
| ਰਾਗ ਗੋਂਡ | ਸ਼ਬਦ | 7 | 873-874 |
| ਰਾਗ ਰਾਮਕਲੀ | ਸ਼ਬਦ | 4 | 972-973 |
| ਰਾਗ ਮਾਲੀ ਗਉੜੀ | ਸ਼ਬਦ | 3 | 988 |
| ਰਾਗ ਮਾਰੂ | ਸ਼ਬਦ | 2 | 1105 |
| ਰਾਗ ਭੈਰਉ | ਸ਼ਬਦ | 11 | 1163-1166 |
| ਰਾਗ ਭੈਰਉ | ਸ਼ਬਦ | 1 | 1167 |
| ਰਾਗ ਬਸੰਤ | ਸ਼ਬਦ | 3 | 1195-1196 |

| | | | |
|---|---|---|---|
| ਰਾਗ ਸਾਰੰਗ | ਸ਼ਬਦ | 3 | 1252 |
| ਰਾਗ ਮਲਾਰ | ਸ਼ਬਦ | 2 | 1292 |
| ਰਾਗ ਕਾਨੜਾ | ਸ਼ਬਦ | 1 | 1318 |
| ਰਾਗ ਪ੍ਰਭਾਤੀ | ਸ਼ਬਦ | 3 | 1350-1351 |

## ਭਗਤ ਰਵਿਦਾਸ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਸਿਰੀ ਰਾਗ | ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ | 1 | 93 |
| ਰਾਗ ਗਉੜੀ | ਪਦੇ | 5 | 345-346 |
| ਰਾਗ ਆਸਾ | ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ | 6 | 486-487 |
| ਰਾਗ ਗੂਜਰੀ | ਪਦਾ | 1 | 525 |
| ਰਾਗ ਸੋਰਠਿ | ਸ਼ਬਦ | 7 | 657-659 |
| ਰਾਗ ਧਨਾਸਰੀ | ਸ਼ਬਦ | 3 | 694 |
| ਰਾਗ ਜੈਤਸਰੀ | ਸ਼ਬਦ | 1 | 710 |
| ਰਾਗ ਸੂਹੀ | ਸ਼ਬਦ | 3 | 793-794 |
| ਰਾਗ ਬਿਲਾਵਲੁ | ਸ਼ਬਦ | 2 | 858 |
| ਰਾਗ ਗੋਂਡ | ਸ਼ਬਦ | 2 | 875 |
| ਰਾਗ ਰਾਮਕਲੀ | ਪੜੀਐ ਗੁਨੀਐ ਨਾਮੁ ਸਭੁ ਸੁਨੀਐ | 1 | 973 |
| ਰਾਗ ਮਾਰੂ | ਸ਼ਬਦ | 2 | 1106 |
| ਰਾਗ ਕੇਦਾਰਾ | ਸ਼ਬਦ | 1 | 1124 |
| ਰਾਗ ਭੈਰਉ | ਸ਼ਬਦ | 1 | 1167 |
| ਰਾਗ ਬਸੰਤ | ਸ਼ਬਦ | 1 | 1196 |
| ਰਾਗ ਮਲਾਰ | ਸ਼ਬਦ | 3 | 1293 |

## ਭਗਤ ਧੰਨਾ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਆਸਾ | ਸ਼ਬਦ | 3 | 487-488 |
| ਰਾਗ ਧਨਾਸਰੀ | ਸ਼ਬਦ | 1 | 695 |

## ਬਾਬਾ ਸ਼ੇਖ ਫ਼ਰੀਦ ਜੀ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਆਸਾ | ਸ਼ਬਦ | 2 | 488 |
| ਰਾਗ ਸੂਹੀ | ਸ਼ਬਦ | 2 | 794 |
| | ਸਲੋਕ ਫਰੀਦ ਕੇ | 112 | 1377-1385 |

## ਭਗਤ ਜੈ ਦੇਵ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਗੂਜਰੀ | ਪਦਾ | 1 | 526 |
| ਰਾਗ ਮਾਰੂ | ਸ਼ਬਦ | 1 | 1106 |

## ਭਗਤ ਭੀਖਣ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਸੋਰਠਿ | ਸ਼ਬਦ | 2 | 659 |

## ਭਗਤ ਸੈਣ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਧਨਾਸਰੀ | ਸ਼ਬਦ | 1 | 695 |

## ਭਗਤ ਪੀਪਾ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਧਨਾਸਰੀ | ਸ਼ਬਦ | 1 | 695 |

## ਭਗਤ ਸਧਨਾ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਬਿਲਾਵਲੁ | ਸ਼ਬਦ | 1 | 858 |

## ਭਗਤ ਰਾਮਾਨੰਦ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਬਸੰਤੁ | ਸ਼ਬਦ | 1 | 1195 |

## ਭਗਤ ਪਰਮਾਨੰਦ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਸਾਰੰਗ | ਸ਼ਬਦ | 1 | 1253 |

## ਭਗਤ ਸੂਰਦਾਸ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਸਾਰੰਗ | ਸ਼ਬਦ | 2 | 1253 |

## ਸ੍ਰੀ ਸੱਤਾ, ਬਲਵੰਡਿ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਰਾਮਕਲੀ | ਵਾਰ | 2 | 966-968 |

## ਬਾਬਾ ਸੁੰਦਰ ਜੀ

| ਰਾਗ | ਬਾਣੀ ਰਚਨਾ | ਸ਼ਬਦ | ਪੰਨਾ |
|---|---|---|---|
| ਰਾਗ ਰਾਮਕਲੀ | ਸਦ | 1 | 923 |

# ਖੋਜ ਪਤ੍ਰਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ

## ਬਾਣੀਕਾਰ ਵਿਸ਼ੇਸ਼ ਅੰਕ

ਅੰਕ 57 - ਮਾਰਚ, 2003

ਮੁੱਖ ਸੰਪਾਦਕ
ਡਾ. ਅੰਮ੍ਰਿਤਪਾਲ ਕੌਰ

ਸੰਪਾਦਕ
ਡਾ. ਗੁਰਨਾਇਬ ਸਿੰਘ
ਡਾ. ਰਾਜਿੰਦਰ ਲਹਿਰੀ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੁਸਤਕ ਰਿਵਿਊ

ਪੁਸਤਕ : ਸ਼ਬਦ ਸੰਚਾਰ
ਲੇਖਿਕਾ : ਅੰਮ੍ਰਿਤਪਾਲ ਕੌਰ
ਪ੍ਰਕਾਸ਼ਕ : ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ
ਪੰਨੇ : 200, ਸੰਨ : 2003
ਕੀਮਤ : 200 ਰੁਪਏ
ਰਿਵਿਊਕਾਰ : ਡਾ. ਕੇਸਰ ਸਿੰਘ 'ਕੇਸਰ'

ਪਿਛਲੇ ਦਿਨੀਂ ਡਾ. ਅੰਮ੍ਰਿਤਪਾਲ ਕੌਰ ਨੇ ਆਪਣੀ ਨਵ-ਪ੍ਰਕਾਸ਼ਿਤ ਪੁਸਤਕ, ਸ਼ਬਦ ਸੰਚਾਰ (ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ), ਮੈਨੂੰ ਭੇਜੀ ਤਾਂ ਯਾਦ ਆਇਆ ਕਿ ਅੱਜ ਤੋਂ ਚਾਲੀ ਕੁ ਸਾਲ ਪਹਿਲਾਂ ਸਾਹਿਤ-ਅਧਿਐਨ ਦੇ ਸੰਬੰਧ ਵਿਚ ਇਕ ਅੰਗਰੇਜ਼ ਆਲੋਚਕ, ਐਬਰਕਰਾਂਬੀ ਦੀ ਇਹ ਉਕਤੀ ਆਮ ਸੁਣਨ ਨੂੰ ਮਿਲਦੀ ਸੀ ਕਿ 'ਜੇ ਸੰਚਾਰ ਨਹੀਂ ਤਾਂ ਸਾਹਿਤ ਨਹੀਂ' (No Communication, No Literature), ਯਾਨੀ ਸਾਹਿਤ ਦੀ ਸਾਹਿਤਿਕਤਾ ਦੀ ਪਹਿਲੀ ਸ਼ਰਤ ਹੈ, ਇਸ ਦੀ ਸੰਚਾਰਯੋਗਤਾ ਅਤੇ ਜਿਹੜੀ ਸਾਹਿਤ-ਕਿਰਤ ਇਹ ਸ਼ਰਤ ਪੂਰੀ ਨਹੀਂ ਕਰਦੀ ਉਹ ਸਾਹਿਤ ਅਖਵਾਉਣ ਦੀ ਅਧਿਕਾਰੀ ਨਹੀਂ ਸੀ ਸਮਝੀ ਜਾਂਦੀ। ਪਰ ਥੋੜ੍ਹੇ ਚਿਰ ਬਾਅਦ ਹੀ ਪ੍ਰਯੋਗਵਾਦ, ਤੇ ਹੋਰ ਪੱਛਮੀ ਸਮੀਖਿਆ-ਸਿਧਾਂਤਾਂ ਦੇ ਪ੍ਰਭਾਵ ਹੇਠ ਪੰਜਾਬੀ ਸਾਹਿਤ ਅਧਿਐਨ ਤੇ ਅਧਿਆਪਨ ਦਾ ਕੇਂਦਰ ਪਾਠਕ-ਸਰੋਤੇ ਦੀ ਥਾਂ ਪਾਠ-ਸਰੰਚਨਾ ਦੀਆਂ ਇਕਾਈਆਂ ਤੇ ਤੱਤ ਬਣ ਗਏ। ਇਸ ਸੰਦਰਭ ਵਿਚ ਅੰਮ੍ਰਿਤਪਾਲ ਕੌਰ ਦੀ ਇਸ ਪੁਸਤਕ ਦੀ ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਪਾਠ-ਮੂਲਕ ਵਿਧੀਆਂ ਤੋਂ ਹਟ ਕੇ ਇਹ ਸਾਡਾ ਧਿਆਨ ਮੁੜ ਸਾਹਿਤ ਦੀ ਸੰਚਾਰ-ਯੋਗਤਾ ਵੱਲ ਮੋੜਦੀ ਹੈ। ਗੁਰੂ ਗ੍ਰੰਥ ਤੇ ਦਸਮ ਗ੍ਰੰਥ ਦੀ ਬਾਣੀ ਦਾ ਦੈਵੀ ਸੰਦੇਸ਼, ਦੁਨਿਆਵੀ ਸਰੋਤੇ-ਪਾਠਕ ਤਕ ਕਿਵੇਂ ਪਹੁੰਚਦਾ ਹੈ? ਅਥਵਾ ਗੁਰੂ ਕਾਵਿ ਕਿਨ੍ਹਾਂ-ਕਿਨ੍ਹਾਂ ਸਾਧਨਾਂ ਤੇ ਕਲਾ-ਮਾਧਿਅਮਾਂ ਦੁਆਰਾ ਸੰਚਾਰ ਦੀ ਸ਼ਰਤ ਦੀ ਪੂਰਤੀ ਕਰਦੀ ਹੈ? ਇਸ ਸਵਾਲ ਨੂੰ ਇਸ ਪੁਸਤਕ ਵਿਚ ਖ਼ਾਸ ਤੌਰ ਉੱਤੇ ਵਿਚਾਰ-ਅਧੀਨ ਲਿਆਂਦਾ ਗਿਆ ਹੈ ਅਤੇ ਸੰਚਾਰ-ਦ੍ਰਿਸ਼ਟੀ ਤੋਂ ਗੁਰੂ-ਕਾਵਿ ਦੇ ਅਧਿਐਨ ਤੇ ਅਧਿਆਪਨ ਦੀ ਅਹਿਮੀਅਤ ਨੂੰ ਮੁੱਖ ਰੱਖ ਕੇ ਇਸ ਦੀ ਸੰਚਾਰ-ਪ੍ਰਕਿਰਿਆ ਦੇ ਵੱਖ-ਵੱਖ ਪਹਿਲੂਆਂ ਦੀ ਚਰਚਾ ਸੋਲਾਂ ਲੇਖਾਂ ਵਿਚ ਕੀਤੀ ਗਈ ਹੈ। ਬਾਣੀ-ਸੰਚਾਰ ਦੇ ਵਿਵਿਧ ਪੱਖਾਂ ਤੋਂ ਜਾਣੂ ਹੋਣ ਲਈ ਇਨ੍ਹਾਂ ਸਾਰੇ ਲੇਖਾਂ ਨੂੰ ਪੜ੍ਹਨ ਵਿਚ ਮੇਰੀ ਦਿਲਚਸਪੀ ਬਣੀ ਰਹੀ ਹੈ। ਕਿਤੇ-ਕਿਤੇ ਦੁਹਰਾਓ ਹੈ, ਪਰ ਸਮੁੱਚੇ ਤੌਰ ਉੱਤੇ ਲੇਖਿਕਾ ਦਾ ਜਤਨ ਇਹ ਰਿਹਾ ਹੈ ਕਿ ਹਰੇਕ ਲੇਖ ਵਿਚ ਸ਼ਬਦ ਦੇ ਸੰਚਾਰ ਦਾ ਕੋਈ ਨਵਾਂ ਪੱਖ ਵਿਚਾਰਿਆ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੁਨੀਆਂ ਦਾ ਇਕੋ-ਇਕ ਧਰਮ-ਗ੍ਰੰਥ ਹੈ, ਜੋ ਇਕੋ ਸਮੇਂ ਗੁਰੂ ਵੀ ਹੈ ਤੇ ਗ੍ਰੰਥ ਵੀ, ਇਕ ਵਿਚ ਦੋ। ਇਹ ਪਵਿੱਤਰ ਦੇਹ ਵੀ ਹੈ ਤੇ ਪਵਿੱਤਰ ਟੈਕਸਟ ਵੀ। ਦੇਹ-ਗੁਰੂ ਤੇ ਸ਼ਬਦ-ਗੁਰੂ ਦੇ ਇਸ ਸਾਂਝੇ ਸਰੂਪ ਨੂੰ ਸਿੱਖ ਸਮੁਦਾਇ, ਜਦੋਂ ਆਪਣੀ ਅਕੀਦਤ, ਸ਼ਰਧਾ ਤੇ ਪੂਜਾ ਅਰਪਿਤ ਕਰਦਾ ਹੈ, ਤਾਂ ਉਸ ਲਈ ਦੇਹ-ਰੂਪ ਵਧੇਰੇ ਮਹੱਤਵਪੂਰਨ ਹੋ ਜਾਂਦਾ ਹੈ, ਪਰ ਜਦੋਂ ਕੋਈ ਵੀ ਪਾਠਕ-ਸਰੋਤਾ ਇਸ ਨੂੰ ਪੜ੍ਹਨ-ਸੁਣਨ-ਸਮਝਣ ਦੀ ਚੇਸ਼ਟਾ ਕਰਦਾ ਹੈ, ਤਾਂ ਇਸ ਦੇ ਸ਼ਬਦ ਰੂਪ ਦਾ ਮਹੱਤਵ ਵੱਧ ਜਾਂਦਾ ਹੈ। ਦੇਹ-ਗੁਰੂ ਦੀ ਪੂਜਾ-ਅਰਚਾ ਦਾ ਬਾਕਾਇਦਾ ਇਕ ਕੋਡ-ਪ੍ਰਬੰਧ ਤੇ ਕਰਮਕਾਂਡ ਹੈ : ਸਵਾਰੀ ਸਾਹਿਬ ਉੱਤੇ ਰੁਮਾਲਿਆਂ ਵਿਚ ਸੁਸ਼ੋਭਿਤ ਦੇਹ ਨੂੰ ਚੌਰ ਕਰਨਾ, ਧੂਪ ਦੀਪ, ਘੜਿਆਲ, ਅਰਦਾਸ, ਜੋਦੜੀ, ਪ੍ਰਕਰਮਾ, ਮੱਥਾ ਟੇਕਣਾ ਆਦਿ ਨਾਲ ਸੰਬੰਧਿਤ ਸਾਰੇ ਕੋਡ-ਪ੍ਰਬੰਧ ਨੂੰ ਫੋਲੀਏ ਤਾਂ ਮੱਧਕਾਲੀ ਸਾਮੰਤੀ ਰਾਜਸੱਤਾ ਤੇ ਪਰਜਾ ਦੇ ਪਰਸਪਰ ਸੰਬੰਧਾਂ ਦਾ ਅਧਿਐਨ ਕੀਤਾ ਜਾ ਸਕਦਾ

ਹੈ ਅਤੇ ਇਹ ਗੱਲ ਸਮਝੀ ਜਾ ਸਕਦੀ ਹੈ ਕਿ ਪੂਜਾ-ਅਰਚਾ ਦਾ ਕਰਮਕਾਂਡ ਵੀ ਸੰਚਾਰ ਦਾ ਹੀ ਇਕ ਮਾਧਿਅਮ ਹੈ, ਜੋ ਸਾਡੇ ਤਕ ਇਹ ਸੰਦੇਸ਼ ਪਹੁੰਚਾਉਂਦਾ ਹੈ ਕਿ ਕਿਵੇਂ ਮਧਯੁੱਗੀ ਸਾਮੰਤੀ ਦਰਬਾਰਾਂ ਵਿਚ ਪਰਜਾ ਆਪਣੇ ਸ਼ਾਹਾਂ-ਪਾਤਸ਼ਾਹਾਂ ਨੂੰ ਸੇਵਾ-ਭੇਟਾ ਦੁਆਰਾ ਖੁਸ਼ ਕਰਕੇ ਇਨਾਮ ਤੇ ਬਖ਼ਸ਼ਿਸ਼ਾਂ ਪ੍ਰਾਪਤ ਕਰਦੀ ਸੀ, ਉਵੇਂ ਸਿੱਖ ਸ਼ਰਧਾਲੂ ਆਪਣੇ ਗੁਰੂ-ਪਾਤਸ਼ਾਹ ਦੀ ਪੂਜਾ-ਅਰਚਾ ਦੁਆਰਾ ਫਲ-ਪ੍ਰਾਪਤੀ ਦੀ ਇੱਛਾ ਕਰਦੇ ਹਨ। ਪਰ 'ਸ਼ਬਦ-ਰੂਪ ਬਾਣੀ' ਪੂਜਾ-ਅਰਚਾ ਤੇ ਦੁਨਿਆਵੀ ਫਲਾਂ ਦੀ ਆਸ਼ਾ ਦਾ ਵਿਸ਼ਾ ਨਹੀਂ, ਸਗੋਂ ਪਾਠਕ-ਸਰੋਤੇ ਦੇ, ਪੜ੍ਹਨ-ਸੁਣਨ-ਮਨਣ ਦੁਆਰਾ, ਰੱਬੀ ਜੋਤ ਨਾਲ ਇਕ-ਮਿੱਕ ਹੋਣ ਦਾ ਵਿਸ਼ਾ ਹੈ। ਡਾ. ਅੰਮ੍ਰਿਤਪਾਲ ਦੀ ਪੁਸਤਕ ਦੇਹ-ਸੰਚਾਰ ਦੀ ਗੱਲ ਨਹੀਂ ਕਰਦੀ, ਇਹ ਕੇਵਲ ਸ਼ਬਦ-ਸੰਚਾਰ ਦੀ ਵਿਆਖਿਆ ਤਕ ਸੀਮਿਤ ਹੈ ਤੇ ਇਸ ਨੂੰ ਇਸੇ ਦ੍ਰਿਸ਼ਟੀ ਤੋਂ ਪੜ੍ਹਨਾ ਚਾਹੀਦਾ ਹੈ। ਦੇਹ-ਗੁਰੂ ਦੀ ਵਿਆਖਿਆ ਵਿਚ ਦਸਮ ਗ੍ਰੰਥ ਨੂੰ ਸ਼ਾਮਲ ਨਹੀਂ ਸੀ ਕੀਤਾ ਜਾ ਸਕਦਾ, ਪਰ 'ਸ਼ਬਦ' ਦੇ ਸੰਚਾਰ-ਚਿੰਤਨ ਵਿਚ ਦਸਮਗ੍ਰੰਥ ਦੀਆਂ ਕੁਝ ਪ੍ਰਮਾਣਿਕ ਬਾਣੀਆਂ ਦੀ ਚਰਚਾ ਵੀ ਸੰਭਵ ਹੋ ਸਕੀ ਹੈ।

ਡਾ. ਅੰਮ੍ਰਿਤਪਾਲ ਕੌਰ ਨੇ ਇਸ ਪੁਸਤਕ ਵਿਚ ਗੁਰੂ ਗ੍ਰੰਥ ਤੇ ਦਸਮ ਗ੍ਰੰਥ ਦੀ ਬਾਣੀ ਨੂੰ ਸ਼ਬਦ-ਰੂਪ ਵਿਚ ਗ੍ਰਹਿਣ ਕੀਤਾ ਹੈ ਤੇ 'ਸ਼ਬਦ' ਨੂੰ ਉਸ ਨੇ ਬਾਣੀ ਪ੍ਰਵਹਨ ਦੀ 'ਅਲਪਤਮ ਇਕਾਈ' ਦੇ ਰੂਪ ਵਿਚ ਸਮਝਿਆ ਤੇ ਸਮਝਾਇਆ ਹੈ। ਉਸ ਨੂੰ ਗਿਆਨ ਹੈ ਕਿ ਇਨ੍ਹਾਂ ਦੋਹਾਂ ਗ੍ਰੰਥਾਂ ਵਿਚ 'ਸ਼ਬਦ' ਤੋਂ ਭਾਵ ਇਕ ਤਿੰਨ ਅੱਖਰੇ ਲਫਜ਼, ਇਕ ਭਾਸ਼ਕ/ਵਿਆਕਰਣਕ ਇਕਾਈ ਨਹੀਂ, ਸਗੋਂ ਇਹ ਇਕ ਧਾਰਮਿਕ-ਦਾਰਸ਼ਨਿਕ ਸੰਕਲਪ ਅਤੇ ਇਕ ਕਾਵਿ-ਰੂਪਾਕਾਰ (Poetic genre) ਹੈ। ਸ਼ਬਦ ਬ੍ਰਹਮ ਹੈ, ਇਲਾਹੀ ਸੰਦੇਸ਼ ਹੈ ਤੇ ਪਵਿੱਤਰ ਗੀਤ ਹੈ, ਜਦ ਕਿ ਭਾਸ਼ਕ ਚਿੰਨ੍ਹ, ਗਾਇਨ-ਰੂਪ ਤੇ ਕਾਵਿ-ਰੂਪ ਇਸ ਸ਼ਬਦ ਦੇ ਸੰਚਾਰ-ਮਾਧਿਅਮ ਹਨ। 'ਸ਼ਬਦ' ਗੁਰੂ ਪ੍ਰਵਚਨ ਦਾ ਅਜਿਹਾ ਰੂਪਾਕਾਰ ਹੈ, ਜੋ ਖ਼ਾਲਿਕ ਦੇ ਹੁਕਮ ਨੂੰ ਖ਼ਲਕ ਤਕ ਤੇ ਗੁਰੂ-ਸੰਦੇਸ਼ ਨੂੰ ਸਰੋਤਾ-ਸੁਰਤ ਤਕ ਸੰਚਾਰਿਤ ਕਰਦਾ ਹੈ। ਇਹ ਸਾਧਾਰਨ ਕਾਵਿ ਨਹੀਂ, ਕਾਵਿ ਇਸ ਦੀਆਂ ਸੰਚਾਰ-ਜੁਗਤਾਂ ਵਿਚੋਂ ਕੇਵਲ ਇਕ ਜੁਗਤ ਹੈ। ਇਸੇ ਕਾਰਨ "ਬਾਣੀ ਦੀ ਸਿਰਜਨ ਪ੍ਰਕਿਰਿਆ ਸਾਧਾਰਨ ਕਾਵਿ ਨਾਲੋਂ ਭਿੰਨ ਹੈ।" ਇਸੇ ਦ੍ਰਿਸ਼ਟੀ ਤੋਂ ਇਸ ਪੁਸਤਕ ਵਿਚ ਬਾਣੀ ਅਥਵਾ ਸ਼ਬਦ ਦੇ ਸੰਚਾਰ-ਵਿਧਾਨ ਦੀ ਵਿਸ਼ੇਸ਼ਤਾ ਤੇ ਵਿਲੱਖਣਤਾ ਨੂੰ ਸਿੱਧ ਕਰਨ ਦਾ ਪ੍ਰਯਤਨ ਕੀਤਾ ਗਿਆ ਹੈ। ਬਾਣੀ-ਅਧਿਐਨ ਤੇ ਅਧਿਆਪਨ ਲਈ ਸੰਚਾਰ-ਦ੍ਰਿਸ਼ਟੀ ਦੀ ਪ੍ਰਮੁੱਖਤਾ ਉੱਤੇ ਬਲ ਦਿੰਦੇ ਹੋਏ ਲੇਖਿਕਾ ਆਪਣੀ ਸਿਧਾਂਤਿਕ ਪਹੁੰਚ ਨੂੰ ਸ਼ੁਰੂ ਵਿਚ ਹੀ ਹੇਠ ਲਿਖੇ ਵਾਕ ਵਿਚ ਸੂਤਰਬੱਧ ਕਰ ਲੈਂਦੀ ਹੈ :

"ਬਾਣੀ ਦਾ ਸੰਚਾਰ-ਵਿਧਾਨ ਜਿੱਥੇ ਬਾਣੀ ਦੇ ਰੂਪ ਵਿਚ ਵੱਖ ਸੰਚਾਰ ਜੁਗਤਾਂ—ਕਾਵਿ, ਸੰਗੀਤ, ਲੋਕਯਾਨ ਅਤੇ ਭਾਸ਼ਾ—ਦਾ ਧਾਰਨੀ ਹੈ, ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਉੱਪਰ ਦਰਜ ਵਿਭਿੰਨ ਸੰਕੇਤਾਂ, ਸਿਰਲੇਖਾਂ (ਰਹਾਉ, ਅੰਕ, ਰਾਗ, ਕਾਵਿਰੂਪ, ਗਾਇਨ-ਰੂਪ, ਧੁਨੀ ਆਦਿ) ਦੇ ਬਾਹਰੀ ਸਰੂਪ ਅਤੇ ਅੰਤਰਨਿਹਿਤ ਸੰਚਾਰ ਵਿਧੀਆਂ ਦੁਆਰਾ ਨਿਯੰਤਰਿਤ ਅਤੇ ਅਨੁਸ਼ਾਸਨਬੱਧ ਰੂਪ ਵਿਚ ਕਾਰਜਸ਼ੀਲ ਹੋ ਰਿਹਾ ਹੈ।" (ਪੰਨਾ-18)

ਪੁਸਤਕ ਦੇ ਬਾਕੀ ਪੰਦਰਾਂ ਲੇਖ ਇਸ ਕੇਂਦਰੀ ਸੂਤਰ ਦੀ ਵਿਆਖਿਆ ਹਿਤ ਹੀ ਲਿਖੇ ਗਏ ਹਨ। ਇਹ ਵਿਆਖਿਆ ਉਨ੍ਹਾਂ ਰੂੜ੍ਹ ਹੋ ਚੁੱਕੀਆਂ ਵਿਆਖਿਆ-ਪਰਪਾਟੀਆਂ ਤੋਂ ਬਿਲਕੁਲ ਅਲੱਗ ਹੈ, ਜੋ ਗੁਰੂ-ਸ਼ਬਦ ਨੂੰ ਸਿਰਫ਼ ਸੰਦੇਸ਼ ਸਮਝ ਕੇ ਕਾਰਜਸ਼ੀਲ ਰਹੀਆਂ ਹਨ ਤੇ ਇਹ ਉਨ੍ਹਾਂ ਪੱਛਮੀ ਸਮੀਖਿਆ ਵਿਧੀਆਂ ਤੋਂ ਵੀ ਭਿੰਨ ਹੈ, ਜੋ ਗੁਰਬਾਣੀ ਨੂੰ ਕੇਵਲ ਕਾਵਿ ਮੰਨ ਕੇ ਇਸ ਦੀ ਆਲੋਚਨਾ ਵੱਲ ਰੁਚਿਤ ਰਹੀਆਂ ਹਨ। ਡਾ. ਅੰਮ੍ਰਿਤਪਾਲ ਨੇ ਆਪਣੀ ਸਮੀਖਿਆ-ਦ੍ਰਿਸ਼ਟੀ ਨੂੰ ਸੰਚਾਰ-ਦ੍ਰਿਸ਼ਟੀ ਦਾ ਨਾਂ ਦਿੱਤਾ ਹੈ ਤੇ ਇਸ ਦ੍ਰਿਸ਼ਟੀ ਤੋਂ ਉਸ ਨੇ ਬਾਣੀ ਵਿਚ ਪ੍ਰਯੁਕਤ ਕਾਵਿ-ਰੂਪਾਂ, ਗਾਇਨ-ਰੂਪਾਂ, ਬਾਣੀ-ਰੂਪਾਂ ਤੇ ਸਿਰਲੇਖ-ਸੰਕੇਤਾਂ ਨੂੰ ਸਮਝ ਕੇ, ਕੁਝ ਵਿਸ਼ੇਸ਼ ਬਾਣੀਆ (ਜਪੁਜੀ, ਬਾਰਹਮਾਹਾ, ਵਾਰ, ਪੜਤਾਲ, ਵਾਰ ਸ੍ਰੀ ਭਗਉਤੀ ਜੀ ਕੀ) ਦੀ ਸੰਚਾਰ-ਪ੍ਰਕਾਰਜਤਾ ਦਾ ਵਿਹਾਰਕ ਅਧਿਐਨ ਪ੍ਰਸਤੁੱਤ ਕੀਤਾ ਹੈ। ਆਪਣੇ ਕੀਤੇ ਕੰਮ ਦੀ ਸੀਮਾ ਤੋਂ ਲੇਖਿਕਾ ਭਲੀ ਭਾਂਤ ਚੇਤੰਨ ਹੈ। ਇਸ

ਸੰਬੰਧ ਵਿਚ ਉਸ ਦੇ ਦੋ ਕਥਨ ਉੱਲੇਖਯੋਗ ਹਨ :

1. ਸਿਧਾਂਤਿਕ ਤੇ ਵਿਹਾਰਕ ਦ੍ਰਿਸ਼ਟੀ ਤੋਂ ਬਾਣੀ ਦਾ ਅਧਿਐਨ ਅਤੇ ਅਧਿਆਪਨ, ਬਾਣੀ ਦੇ ਨਿਸ਼ਚਿਤ ਵਿਧਾਨ ਅਨੁਸਾਰ ਹੀ ਕੀਤਾ ਜਾਣਾ ਚਾਹੀਦਾ ਹੈ। ਬਾਣੀ ਦਾ ਅਧਿਐਨ ਇਸ ਦੀ ਸੰਚਾਰ-ਪ੍ਰਕਿਰਿਆ ਨਾਲੋਂ ਤੋੜ ਕੇ ਜਾਂ ਨਿਖੇੜ ਕੇ ਨਹੀਂ ਕੀਤਾ ਜਾ ਸਕਦਾ।
2. ਕੁਝ ਪ੍ਰਮੁੱਖ ਬਾਣੀ ਰੂਪਾਂ ਦੀ ਸੰਚਾਰਮੁੱਖਤਾਂ ਨੂੰ ਵਿਭਿੰਨ ਕਾਵਿਰੂਪਾਂ ਤੇ ਗਾਇਨ ਰੂਪਾਂ ਦੀ ਸੰਯੁਕਤ ਕਾਰਜਸ਼ੀਲਤਾ ਵਿਚੋਂ ਪਹਿਚਾਨਣ ਦੀ ਕੋਸ਼ਿਸ਼ ਕੀਤੀ ਗਈ ਹੈ।

(ਭੂਮਿਕਾ)

ਆਪਣੇ ਅਧਿਐਨ-ਕਾਰਜ ਦੀਆਂ ਇਨ੍ਹਾਂ ਸੀਮਾਵਾਂ ਵਿਚ ਰਹਿੰਦਿਆਂ ਡਾ. ਅੰਮ੍ਰਿਤਪਾਲ ਕੌਰ ਦੀ ਸਹੀ ਸੋਚ ਇਸ ਨਿਰਣੇ ਤੇ ਪਹੁੰਚਦੀ ਹੈ ਕਿ ਬਾਣੀ ਦੇ ਨਿਸ਼ਚਿਤ ਵਿਧਾਨ ਵਿਚ ਰਾਗ ਨੂੰ ਪ੍ਰਾਥਮਿਕਤਾ ਹਾਸਲ ਹੈ, ਇਸ ਲਈ "ਬਾਣੀ ਦਾ ਅਧਿਐਨ-ਵਿਸ਼ਲੇਸ਼ਣ ਇਸ ਦੇ ਸੰਗੀਤ ਪ੍ਰਬੰਧ ਦੀ ਬੁਨਿਆਦੀ ਸਮਝ ਤੋਂ ਬਿਨਾਂ ਅਪੂਰਨ ਹੈ।" ਉਸ ਦੇ ਅਧਿਐਨ ਤੋਂ ਇਹ ਗੱਲ ਵੀ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਗੁਰਬਾਣੀ ਵਿਚ ਪ੍ਰਯੁਕਤ ਕਾਵਿਰੂਪ ਅਥਵਾ ਬਾਣੀ ਰੂਪ ਵੀ ਸ਼ਬਦ ਸੰਚਾਰ ਦੇ ਮਹੱਤਵਪੂਰਨ ਮਾਧਿਅਮ ਹਨ। ਇਸੇ ਦ੍ਰਿਸ਼ਟੀ ਤੋਂ ਉਸ ਨੇ ਇਸ ਪੁਸਤਕ ਦੇ ਵੱਖ-ਵੱਖ ਲੇਖਾਂ ਵਿਚ ਸ਼ਬਦ-ਸੰਚਾਰ-ਪ੍ਰਕਿਰਿਆ ਵਿਚ ਸ਼ਾਸਤਰੀ (ਮਾਰਗੀ) ਤੇ ਲੋਕ (ਦੇਸੀ) ਗਾਇਨ ਰੂਪਾਂ ਤੇ ਸ਼ੈਲੀਆਂ ਦੀ ਭੂਮਿਕਾ ਦਾ ਅਧਿਐਨ ਕਰਦਿਆਂ ਇਹ ਗੱਲ ਸਾਫ਼ ਕੀਤੀ ਹੈ ਕਿ ਗੁਰੂ ਕਵੀ ਸਿਰਫ਼ ਕਵੀ ਨਹੀਂ, ਗਾਇਨ-ਦ੍ਰਿਸ਼ਟੀ ਤੋਂ ਇਹ ਪਵਿੱਤਰ ਗੀਤ ਦੀ 'ਸਥਾਈ' ਦਾ ਸੰਕੇਤ ਵੀ ਹੈ ਅਤੇ 'ਘਰ' ਦਾ ਸਿਰਲੇਖ ਤਾਲ ਦਾ ਸੂਚਕ ਹੈ। ਗਾਇਨ ਰੂਪਾਂ ਵਾਂਗ, ਡਾ. ਅੰਮ੍ਰਿਤਪਾਲ ਨੇ ਬਾਣੀ ਰੂਪਾਂ/ਕਾਵਿ ਰੂਪਾਂ ਦੀ ਸੰਚਾਰ-ਪ੍ਰਕਾਰਜਤਾ ਦੀ ਵਿਆਖਿਆ ਕਰਦਿਆਂ, ਇਨ੍ਹਾਂ ਨੂੰ ਸਨਾਤਨੀ (ਪਦੇ, ਅਸ਼ਟਪਦੀ, ਸ਼ਲੋਕ ਆਦਿ) ਅਤੇ ਲੋਕ ਕਾਵਿ ਰੂਪਾਂ (ਛੰਤ, ਵਾਰ, ਘੋੜੀ, ਅਲਾਹੁਣੀ) ਵਿਚ ਨਿਖੇੜ ਕੇ ਸਮਝਾਇਆ ਹੈ ਅਤੇ ਗੁਰੂ ਗ੍ਰੰਥ ਬਾਣੀ ਵਿਚ ਵੇਦੀ ਤੇ ਲੋਕਵੇਦੀ ਸਭਿਆਚਾਰ ਦੀ ਸੰਯੁਕਤੀ ਨੂੰ ਪਛਾਣਿਆ ਹੈ।

ਇਹ ਕਿਤਾਬ ਪੜ੍ਹਦਿਆਂ ਮਹਿਸੂਸ ਹੁੰਦਾ ਹੈ ਕਿ ਗੁਰਬਾਣੀ ਦੇ ਅਧਿਐਨ ਲਈ ਸਨਾਤਨੀ-ਸ਼ਾਸਤਰੀ ਤੇ ਲੋਕਧਾਰਾਈ ਸੰਗੀਤ ਤੇ ਕਾਵਿ-ਪਰੰਪਰਾਵਾਂ ਦੀ ਜਿਹੋ ਜਿਹੀ ਸਿੱਖਿਆ ਤੇ ਸਮਝ ਦਰਕਾਰ ਹੈ, ਉਸ ਦੀ ਤੌਫ਼ੀਕ ਕਿਸੇ ਵਿਰਲੇ ਵਿਅਕਤੀ ਵਿਚ ਹੀ ਹੋ ਸਕਦੀ ਹੈ। ਸ਼ਾਇਦ ਇਸੇ ਲਈ ਬਾਣੀਕਾਰ ਖ਼ੁਦ ਚੇਤਾਵਨੀ ਦਿੰਦਾ ਹੈ :

ਬਾਣੀ ਬਿਰਲਉ ਬੀਚਾਰਸੀ।

ਅੱਜ ਦੇ ਸਮੇਂ ਵਿਚ ਤਾਂ ਇਸ ਵਾਕ ਦੀ ਸਚਾਈ ਹੋਰ ਵੀ ਪ੍ਰਤੱਖ ਹੋ ਰਹੀ ਹੈ, ਜਦੋਂ ਅਸੀਂ ਦੇਖਦੇ ਹਾਂ ਕਿ ਪੰਜਾਬੀ ਖੋਜਾਰਥੀਆਂ-ਅਧਿਆਪਕਾਂ-ਆਲੋਚਕਾਂ ਦੀ ਨਵੀਂ ਪਨੀਰੀ ਵਿਚ ਗੁਰਬਾਣੀ-ਅਧਿਐਨ ਦੀ ਰੁਚੀ ਤੇ ਯੋਗਤਾ ਦਿਨੋ-ਦਿਨ ਲੋਪ ਹੁੰਦੀ ਜਾ ਰਹੀ ਹੈ। ਵਿਚਾਰਧਾਰਾ, ਜੀਵਨ-ਦ੍ਰਿਸ਼ਟੀ, ਭਾਸ਼ਕ ਵਿਵਿਧਤਾ, ਕਾਵਿਕਲਾ ਤੇ ਸੰਗੀਤ-ਪਰੰਪਰਾ ਦੇ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਜਾਬੀ ਸਾਹਿਤ ਤੇ ਸਭਿਆਚਾਰ ਦੀ ਮਹਾਨ ਵਿਰਾਸਤ ਹੈ। ਪੰਜਾਬੀ ਸਾਹਿਤ ਦੇ ਇਸ ਵਿਰਸੇ ਤੋਂ ਨਿਰਲੇਪ ਰਹਿ ਕੇ ਪੰਜਾਬੀ ਅਧਿਆਪਕ-ਆਲੋਚਕ ਤੇ ਪਾਠਕ ਆਪਣੇ ਸਾਹਿਤ ਦੇ ਵਿਕਾਸ, ਦਿਸ਼ਾ ਅਤੇ ਆਧੁਨਿਕ ਸਾਹਿਤ ਨੂੰ ਸਹੀ ਪਰਿਪੇਖ ਵਿਚ ਨਹੀਂ ਸਮਝ ਸਕਦੇ। ਪਰ ਅੱਜਕਲ੍ਹ ਗੁਰਬਾਣੀ-ਅਧਿਐਨ ਦੀ ਯੋਗਤਾ ਤੇ ਜੁੱਰਰਤ ਕਿਸੇ ਵਿਰਲੀ ਪ੍ਰਤਿਭਾ ਵਿਚ ਹੀ ਨਜ਼ਰ ਆਉਂਦੀ ਹੈ। ਮੈਨੂੰ ਖ਼ੁਸ਼ੀ ਹੈ ਕਿ ਡਾ. ਅੰਮ੍ਰਿਤਪਾਲ ਕੌਰ ਵਿਚ ਇਹ ਯੋਗਤਾ ਵੀ ਹੈ ਤੇ ਜੁੱਰਰਤ ਵੀ। ਉਹ ਬਾਣੀ-ਚਿੰਤਨ ਵੱਲ ਰੁਚਿਤ ਹੋਣ ਵਾਲੇ ਵਿਰਲੇ-ਟਾਵਿਆਂ ਵਿਚੋਂ ਇਕ ਹੈ। ਮੈਨੂੰ ਉਮੀਦ ਹੈ ਕਿ ਉਸ ਦੀ ਇਹ ਪੁਸਤਕ ਪੜ੍ਹ ਕੇ ਉਸ ਦੇ ਸਮਕਾਲੀ ਖੋਜੀਆਂ ਤੇ ਅਧਿਆਪਕਾਂ ਨੂੰ ਵੀ ਬਾਣੀ-ਵਿਚਾਰ ਲਈ ਉਤਸ਼ਾਹ ਮਿਲੇਗਾ ਤੇ ਇਸ ਦੀ ਲੋੜ ਮਹਿਸੂਸ ਹੋਵੇਗੀ।

1396/ਸੈਕਟਰ 49-ਬੀ
ਚੰਡੀਗੜ੍ਹ।

*ਪੁਸਤਕ : ਭਾਈ ਗੁਰਦਾਸ ਸੰਦਰਭ ਕੋਸ਼*
*ਲੇਖਕ : ਡਾ. ਗੁਰਮੁਖ ਸਿੰਘ*
*ਪ੍ਰਕਾਸ਼ਨ ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ*
*ਪੰਨੇ : 192, ਸੰਨ : 2003*
*ਕੀਮਤ : 200 ਰੁਪਏ*
*ਰਿਵਿਊਕਾਰ : ਡਾ. ਬਲਜੀਤ ਕੌਰ ਸੇਖੋਂ*

ਸਿੱਖ ਧਰਮ ਦੇ ਲਾਸਾਨੀ ਵਿਦਵਾਨ ਭਾਈ ਗੁਰਦਾਸ ਜੀ ਨੇ ਗੁਰਮਤਿ ਵਿਚਾਰਧਾਰਾ ਅਨੁਸਾਰ ਸਿੱਖ ਧਰਮ ਦਾ ਪ੍ਰਚਾਰ ਕੀਤਾ ਅਤੇ ਪੰਜਾਬੀ ਸਾਹਿਤ ਵਿਚ ਅਲੌਕਿਕ ਯੋਗਦਾਨ ਪਾਇਆ, ਉਨ੍ਹਾਂ ਸਿੱਖ ਧਰਮ ਨੂੰ ਇਕ ਸਦੀਵੀ ਤੇ ਸਾਰਥਕ ਸੇਧ ਦਿੱਤੀ। ਭਾਈ ਗੁਰਦਾਸ ਜੀ ਦੀਆਂ 39 ਵਾਰਾਂ ਵਿਚੋਂ 55 ਵਰ੍ਹਿਆਂ ਦੇ ਸਿੱਖ ਇਤਿਹਾਸ ਦੀ ਤਸਵੀਰ ਦ੍ਰਿਸ਼ਟੀਗੋਚਰ ਹੁੰਦੀ ਹੈ। ਉਨ੍ਹਾਂ ਦੀਆਂ ਰਚੀਆਂ ਵਾਰਾਂ, ਕਬਿੱਤ, ਸਵੱਈਏ, ਸਿੱਖ ਧਰਮ ਦਰਸ਼ਨ ਦਾ ਅਨਮੋਲ ਖ਼ਜ਼ਾਨਾ ਹਨ, ਜਿਸ ਕਾਰਨ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ। ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਗੁਰਬਾਣੀ ਦੇ ਬੌਧਿਕ ਵਿਚਾਰਾਂ ਦੀ ਸਾਖੀ ਭਰਦੀਆਂ ਹੋਈਆਂ, ਸਿੱਖੀ ਸਿਧਾਂਤਾਂ ਦੀ ਕੀਰਤੀ ਅਤੇ ਗੌਰਵਸ਼ਾਲੀ ਪਰੰਪਰਾ ਨੂੰ ਪ੍ਰਚਾਰਨ ਤੇ ਸੰਚਾਰਨ ਵਿਚ ਸਹਾਈ ਹੁੰਦੀਆਂ ਹਨ। ਸਿੱਖ ਧਰਮ ਦੀ ਸਥਾਪਿਤ ਵਿਲੱਖਣਤਾ ਨੂੰ ਮੂਰਤੀਮਾਨ ਕਰਨ ਵਿਚ ਭਾਈ ਗੁਰਦਾਸ ਜੀ ਦੀ ਦੇਣ ਉਤਸ਼ਾਹਜਨਕ ਹੈ।

*ਭਾਈ ਗੁਰਦਾਸ : ਸੰਦਰਭ ਕੋਸ਼* ਡਾ. ਗੁਰਮੁਖ ਸਿੰਘ ਦੀ ਕਰੜੀ ਮਿਹਨਤ ਅਤੇ ਲਗਨ ਦਾ ਨਤੀਜਾ ਹੈ। ਉਨ੍ਹਾਂ ਭਾਈ ਗੁਰਦਾਸ ਜੀ ਦੇ ਬਹੁ-ਮੁੱਲੇ ਅਤੇ ਅਦੁੱਤੀ ਸਰੋਤਾਂ ਨੂੰ ਕੋਸ਼ ਦੀ ਆਧਾਰ-ਸ਼ਿਲਾ ਬਣਾਇਆ ਹੈ। ਲੇਖਕ ਨੇ ਸ਼ਬਦਾਂ ਦੀਆਂ ਡੂੰਘੀਆਂ ਪਰਤਾਂ ਦੀ ਜਾਣਕਾਰੀ ਦਿੰਦਿਆਂ ਲਗਭਗ 686 ਇੰਦਰਾਜ ਇਸ ਸੰਦਰਭ ਕੋਸ਼ ਵਿਚ ਦਰਜ ਕੀਤੇ ਹਨ, ਜਿਨ੍ਹਾਂ ਤੋਂ ਸਿੱਖ, ਹਿੰਦੂ, ਇਸਲਾਮ, ਗੁਰਮਤਿ ਸੰਬੰਧੀ ਬਲਸ਼ਾਲੀ ਸੇਧ ਪ੍ਰਾਪਤ ਹੁੰਦੀ ਹੈ। ਵਿਚਾਰ ਅਧੀਨ ਸੰਦਰਭ ਕੋਸ਼ ਵਿਚ ਗੂੜ੍ਹ ਅਰਥ-ਭਰੇ ਸ਼ਬਦਾਂ ਦੀ ਵਿਆਖਿਆ ਅਤੇ ਇਤਿਹਾਸਕ ਪ੍ਰਸੰਗਾਂ ਦੇ ਕੇਂਦਰੀ ਨੁਕਤਿਆਂ ਨੂੰ ਭਾਵਪੂਰਤ ਸ਼ੈਲੀ ਰਾਹੀਂ ਬਿਆਨਿਆ ਗਿਆ ਹੈ। ਅਨੇਕਾਂ ਪੌਰਾਣਿਕ ਕਥਾਵਾਂ, ਲੋਕ-ਕਥਾਵਾਂ ਅਤੇ ਮਿਥਕ ਧਾਰਨਾਵਾਂ ਦੇ ਸੰਕੇਤਾਂ ਅਤੇ ਹਵਾਲਿਆਂ ਦੀ ਬੜੀ ਡੂੰਘੀ ਪਰਖ-ਪੜਚੋਲ ਕੀਤੀ ਗਈ ਹੈ। ਲੇਖਕ ਨੇ ਅਠਾਰਾਂ ਪੁਰਾਣਾਂ ਬਾਰੇ ਦੱਸਦਿਆਂ ਅਠਾਰ੍ਹਾਂ ਉਪ-ਪੁਰਾਣਾਂ ਸਨਤਕੁਮਾਰ, ਨਰਸਿੰਹ, ਨਾਰਦੀਯ ਦੇਵੀ ਭਾਗਵਤ, ਦੁਰਵਾਸਾ, ਕਪਿਲ, ਮਾਨਵ, ਔਸ਼ਨਸ, ਵਰੁਣ, ਕਾਲਿਕਾ, ਸ਼ਾਬ, ਨੰਦਾ,ਸੌਰ, ਪਾਰਾਸ਼ਰ, ਆਦਿਤਯ, ਮਹੇਸ਼ਵਰ, ਭਾਗਵਤ ਅਤੇ ਵਸ਼ਿਸ਼ਟ ਪੁਰਾਣਾਂ ਬਾਰੇ ਵੀ ਰੋਸ਼ਨੀ ਪਾਈ ਗਈ ਹੈ। ਵੱਖ-ਵੱਖ ਯੋਗੀਆਂ ਬਾਰੇ ਦੱਸਦੇ ਹੋਏ, ਉਨ੍ਹਾਂ ਦੇ ਬਾਰ੍ਹਾਂ ਪੰਥਾਂ ਹੇਤ, ਪਾਵ, ਆਈ, ਗਮਯ, ਪਾਗਲ, ਗੋਪਾਲ ਕੰਥੜੀ, ਬਨ, ਧੁਜ, ਚੋਲੀ, ਰਾਵਲ ਅਤੇ ਦਾਸ ਬਾਰੇ ਵੀ ਦੱਸਿਆ ਹੈ। ਇਤਿਹਾਸਕ ਥਾਵਾਂ, ਤੀਰਥ ਅਸਥਾਨਾਂ, ਸ਼ਾਸਤਰਾਂ, ਚਾਰੇ ਜੁਗਾਂ (ਸਤਿਯੁਗ, ਤਰੇਤਾ, ਦੁਆਪਰ ਅਤੇ ਕਲਯੁਗ) ਚਾਰੇ ਵੇਦਾਂ (ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ) ਵੇਦਾਂਤਾਂ ਅਤੇ ਅੱਲਾਹ ਦੇ 99 ਸਿਫ਼ਾਤੀ ਨਾਵਾਂ, 84 ਸਿੱਧਾਂ ਬਾਰੇ ਦੀਰਘ ਜਾਣਕਾਰੀ ਵੀ ਇਸ ਕੋਸ਼ ਵਿਚ ਦਰਜ ਹੈ। ਹੱਥਲੇ ਸੰਦਰਭ ਕੋਸ਼ ਵਿਚ ਬੀਰਾਂ ਦੀ ਅਰਾਧਨਾ ਕਰਨ ਵਾਲੇ ਨੰਦੀ, ਭ੍ਰਿੰਗੀ, ਰਿਟੀ, ਤੁੰਡੀ, ਪ੍ਰੇਤਾਸਯ, ਵਜ੍ਰ, ਕੁਵਲਾਸ਼, ਅਸੁਕਰਣ, ਨਿਰਮੁੰਡ, ਮਸਤਕਾਰੁਣ, ਪੁਸ਼ਪਦੰਤ, ਵ੍ਰਿਹਦਭਾਨ, ਅਮਿਤਾਸਯ, ਅਸ਼ੁਵਾਹਨ, ਤੁੰਡਿਕ, ਦੁੰਡਿਕ, ਕਾਲਨਾਮ, ਅਸੁਰਾਤ, ਜਨਾਲ੍ਹਾਦ, ਅਲਾਟਕ, ਯਾਮਿਕ, ਚੰਡਿਕ, ਚੰਦ੍ਰਰਾਜ, ਐਂਤਕਰ, ਨਿਸਕਰ, ਵੀਰਭਦ੍ਰ, ਮਣਿਮਾਨ, ਚੰਡੀਸ਼, ਨੰਦੀ ਸੂਰ, ਬੀਰਖੇਤਾਲ, ਵਿਕਟ, ਵਿਨੋਟੀ, ਸੁਮੰਤ੍ਰ ਵਿਨੋਦੀ, ਸੁਅੰਤ੍ਰਵਿਨੋਦੀ ਕਾਲੀਯ, ਤਰੁਟਿ, ਕਾਰਮਣ, ਨਾਰਸਿੰਘ, ਹਨੂਮਾਨ, ਭੈਰਵ, ਨਿਸ਼ਲਯ, ਕਾਲਸਮ, ਨਰਾਦ, ਨਾਸੀਰ, ਕੇਸਰੀ, ਇਜਯ, ਵਿਜਯ, ਵਿਸ਼ੋਧਰੀ, ਕਾਕੁਮ, ਕਾਮਖਯ, ਨਿਰਾਲੰਬ ਅਤੇ ਪੁਨਯਮਜ ਆਦਿ ਬਵੰਜਾਂ ਬੀਰਾਰਾਧੀਆਂ ਬਾਰੇ ਭਾਵਪੂਰਤ ਜਾਣਕਾਰੀ ਦਿੱਤੀ ਗਈ ਹੈ, ਅਧਿਆਤਮਿਕ ਖੇਤਰ ਵਿਚ ਆਉਧੂਤ ਦੀ ਮਹੱਤਤਾ ਬਾਰੇ ਦੱਸਦੇ ਹੋਏ ਚਾਰ ਪ੍ਰਕਾਰ ਦੇ ਆਉਧੂਤਾਂ, ਬ੍ਰਹਮਾਵਧੂਤ, ਸ਼ੈਵਾਵਧੂਤ, ਵੀਰਾਵ ਧੂਤ, ਕੁਲਾਵਧੂਤ ਸੰਬੰਧੀ ਵੀ ਚਾਨਣਾ ਪਾਇਆ ਗਿਆ ਹੈ। ਸਾਧਨਾ ਦੁਆਰਾ

ਪ੍ਰਾਪਤ ਕੀਤੀਆਂ ਜਾਣ ਵਾਲੀਆਂ ਅਠ੍ਹਾਰਾਂ ਅਲੌਕਿਕ ਸਿੱਧੀਆਂ ਅਣਿਮਾ, ਮਹਿਮਾ, ਲਘਿਮਾ, ਪ੍ਰਾਪਤੀ, ਪ੍ਰਕਾਮਯ, ਵਸ਼ਿਤ੍ਵ, ਈਸ਼ਿਤਵ, ਕਾਮ ਵਸ਼ਾਯਿਤਾ, ਅਨੂਰਿਮਾ, ਦੂਰ-ਸ੍ਰਵਣ, ਦੂਰਦਰਸ਼ਨ, ਮਨੋਵੇਗ, ਕਾਮਰੂਪ, ਪਰਕਾਯ ਪ੍ਰਵੇਸ਼, ਸੁਛੰਦ ਮ੍ਰਿਤੂ, ਸੁਰਕ੍ਰੀੜਾ, ਸੰਕਲਪ ਸਿੱਧੀ ਅਤੇ ਅਪ੍ਰਤਿਹਤ ਗਤਿ, ਸਿੱਧੀਆਂ ਦੀ ਵੇਰਵਿਆਂ ਅਤੇ ਹਵਾਲਿਆਂ ਸਹਿਤ ਇਸ ਕੋਸ਼ ਵਿਚ ਸ਼ਾਮਲ ਹਨ। ਭਾਰਤੀ ਸੰਸਕ੍ਰਿਤੀ ਦੇ ਸੋਮਿਆਂ ਸੰਬੰਧੀ ਵੀ ਲੋੜੀਂਦੀ ਜਾਣਕਾਰੀ ਇਸ ਕੋਸ਼ ਵਿਚ ਦਰਜ ਹੈ।

ਇਸ ਸੰਦਰਭ ਕੋਸ਼ ਵਿਚ ਸੋਚ ਦੇ ਸਿਰਜਨਹਾਰ ਗੁਰੂਆਂ ਦੇ ਜੀਵਨ ਬਿਰਤਾਂਤਾਂ, ਪਰੰਪਰਾਵਾਂ, ਸੰਕਲਪਾਂ ਨੂੰ ਸੂਖਮਤਾ ਨਾਲ ਬਿਆਨਿਆ ਗਿਆ ਹੈ। ਗੁਰੂ ਘਰ ਦੇ ਸ਼ਰਧਾਲੂ ਸਿੱਖਾਂ ਬਾਰੇ ਵੀ ਕੋਸ਼ ਵਿਚ ਹਵਾਲੇ ਮਿਲਦੇ ਹਨ। ਫ਼ਾਰਸੀ, ਸੰਸਕ੍ਰਿਤ, ਬ੍ਰਿਜ ਅਤੇ ਅਰਬੀ ਭਾਸ਼ਾ ਦੇ ਸ਼ਬਦਾਂ ਦੇ ਗਹਿਰੇ ਅਰਥਾਂ ਨੂੰ ਭਾਵਪੂਰਤ ਢੰਗ ਨਾਲ ਰੂਪਮਾਨ ਕੀਤਾ ਗਿਆ ਹੈ। ਲੇਖਕ ਨੇ ਭਾਈ ਗੁਰਦਾਸ ਜੀ ਦੀ ਵੱਡੀ ਸੋਚ ਦੇ ਦਾਇਰੇ ਨੂੰ ਬਹੁਤ ਹੀ ਬਾਰੀਕੀ ਨਾਲ ਪ੍ਰਸਤੁਤ ਕੀਤਾ ਹੈ। ਇਹ ਕੋਸ਼ ਗੁਰਮਤਿ ਸਾਹਿਤ ਤੇ ਦਰਸ਼ਨ ਨੂੰ ਜਾਨਣ ਵਾਲੇ ਖੋਜ-ਵਿਦਿਆਰਥੀਆਂ ਅਤੇ ਜਗਿਆਸੂਆਂ ਲਈ ਲਾਹੇਵੰਦ ਸਿੱਧ ਹੋਵੇਗਾ ਕਿਉਂਕਿ ਇਹ ਕੋਸ਼ ਅਤੀਤ ਪ੍ਰਤੀ ਗੌਰਵਸ਼ੀਲ ਭਾਵਨਾ ਦਾ ਪ੍ਰਤੀਕ ਹੈ।

# ਇਸ ਅੰਕ ਦੇ ਲੇਖਕ

1. ਡਾ. ਟੀ.ਆਰ. ਵਿਨੋਦ
   677, ਸ਼ਕਤੀ ਨਗਰ,
   ਬਠਿੰਡਾ ।

2. ਡਾ. ਜਸਬੀਰ 'ਕੇਸਰ'
   1396, ਪੁਸ਼ਪਕ ਕਲੋਨੀ,
   ਸੈਕਟਰ-49 ਬੀ,
   ਚੰਡੀਗੜ੍ਹ ।

3. ਡਾ. ਅੰਮ੍ਰਿਤ ਕੌਰ ਰੈਣਾ
   ਰਿਟਾਇਰਡ ਪ੍ਰਿੰਸੀਪਲ,
   154, ਟ੍ਰਿਬਿਊਨ ਕਲੋਨੀ,
   ਬਲਟਾਨਾ (ਜ਼ੀਰਕਪੁਰ)

4. ਪ੍ਰਿੰ. ਸੁਲੱਖਣ ਸਿੰਘ ਮੀਤ
   ਦਸਮੇਸ਼ ਨਗਰ,
   ਸੰਗਰੂਰ ।

5. ਸ. ਗੁਰਮੇਲ ਸਿੰਘ
   ਖੋਜ ਸਹਾਇਕ,
   ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ,
   ਅਕੈਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ,
   ਢਿੱਲੋਂ ਮਾਰਗ-1, ਪਟਿਆਲਾ ।

6. ਡਾ. ਗੁਰਮੁਖ ਸਿੰਘ
   8, ਦਸਮੇਸ਼ ਨਗਰ, ਪੁਲਿਸ ਲਾਈਨ ਰੋਡ,
   ਪਟਿਆਲਾ ।

7. ਪ੍ਰੋ. ਹਿੰਮਤ ਸਿੰਘ
   ਵਿਦਿਆ ਨਗਰ, ਯੂਨੀਵਰਸਿਟੀ ਦੇ ਸਾਹਮਣੇ,
   ਪਟਿਆਲਾ ।

8. ਡਾ. ਸਰਬਜਿੰਦਰ ਸਿੰਘ
   ਲੈਕਚਰਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ
   ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।

9. ਡਾ. ਕੇਸਰ ਸਿੰਘ 'ਕੇਸਰ'
   1396, ਪੁਸ਼ਪਕ ਕਲੋਨੀ,
   ਸੈਕਟਰ-49 ਬੀ,
   ਚੰਡੀਗੜ੍ਹ ।

10. ਡਾ. ਗੁਰਚਰਨ ਸਿੰਘ ਮਹਿਤਾ
    ਰਾਜਨ ਕੁਟੀਰ, 18, ਗੁਰੂ ਅਰਜਨ ਨਗਰ,
    ਮੋਹੀਆ ਗਰਲਜ਼ ਸਕੂਲ, ਰੇਲਵੇ ਕਲੋਨੀ,
    ਸਹਾਰਨਪੁਰ ।

11. ਡਾ. ਅੰਮ੍ਰਿਤ ਪਾਲ ਕੌਰ
    ਰੀਡਰ ਅਤੇ ਮੁਖੀ, ਪੰਜਾਬੀ ਸਾਹਿਤ ਅਧਿਐਨ
    ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।

12. ਡਾ. ਰਤਨ ਸਿੰਘ ਜੱਗੀ
    4193,
    ਫੇਜ਼-2,
    ਅਰਬਨ ਅਸਟੇਟ,
    ਪਟਿਆਲਾ ।

13. ਅਮਰਜੀਤ ਸਿੰਘ
    17 ਸੀ, ਰਤਨ ਨਗਰ, ਤ੍ਰਿਪੜੀ,
    ਪਟਿਆਲਾ ।

14. ਡਾ. ਬਲਵਿੰਦਰ ਕੌਰ ਬਰਾੜ
    ਪ੍ਰੋਫੈਸਰ ਅਤੇ ਮੁਖੀ, ਪੰਜਾਬੀ ਵਿਭਾਗ,
    ਪੰਜਾਬੀ ਯੂਨੀਵਰਸਿਟੀ, ਪਟਿਆਲਾ ।

15. ਸ. ਸਵਰਨ ਸਿੰਘ ਸਨੇਹੀ
ਪਿੰਡ ਤੇ ਡਾਕ, ਸ਼ਾਹਪੁਰ, ਵਾਇਆ ਫਿਲੌਰ,
ਜ਼ਿਲ੍ਹਾ : ਜਲੰਧਰ।

16. ਡਾ. ਗੁਲਜ਼ਾਰ ਸਿੰਘ ਕੰਗ
ਸਰਕਾਰੀ ਸੀਨੀ. ਸੈਕੰਡਰੀ ਸਕੂਲ,
ਕਥੇੜਾ (ਨੰਗਲ)

17. ਡਾ. ਗੁਰਦੇਵ ਸਿੰਘ
410, ਫੇਜ਼-1,
ਅਰਬਨ ਅਸਟੇਟ,
ਪਟਿਆਲਾ।

18. ਡਾ. ਗੁਰਪਾਲ ਸਿੰਘ ਸੰਧੂ
ਰੀਡਰ, ਈਵਨਿੰਗ ਕਾਲਜ,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

19. ਡਾ. ਭੀਮ ਇੰਦਰ ਸਿੰਘ
ਕਿਉ-15, ਪੰਜਾਬੀ ਯੂਨੀਵਰਸਿਟੀ ਕੈਂਪਸ,
ਪਟਿਆਲਾ।

20. ਮਨਜੀਤ ਕੌਰ
ਸ਼ਹੀਦ ਸਿੱਖ ਮਿਸ਼ਨਰੀ ਕਾਲਜ,
ਛੇਹਰਟਾ, ਅੰਮ੍ਰਿਤਸਰ।

21. ਹਰਪ੍ਰੀਤ ਕੌਰ
ਸ਼ਹੀਦ ਸਿੱਖ ਮਿਸ਼ਨਰੀ ਕਾਲਜ,
ਛੇਹਰਟਾ, ਜ਼ਿਲ੍ਹਾ ਅੰਮ੍ਰਿਤਸਰ।

22. ਗਿਆਨੀ ਹਜ਼ਾਰਾ ਸਿੰਘ
ਚੀਫ ਐਡੀਟਰ, ਪੰਦਰਵਾੜਾ, ਸਰਬਕਲਾ,
ਪਟਿਆਲਾ।

23. ਅਮਪ੍ਰੀਤ ਕੌਰ
ਖੋਜ ਵਿਦਿਆਰਥਣ, ਧਰਮ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

24. ਡਾ. ਬਲਜਿੰਦਰ ਕੌਰ ਜੋਸ਼ੀ
ਖੋਜ ਅਫਸਰ, ਭਾਸ਼ਾ ਵਿਭਾਗ, ਪੰਜਾਬ,
ਪਟਿਆਲਾ।

25. ਜਸਵਿੰਦਰ ਕੌਰ
ਲੈਕਚਰਾਰ, ਗੁਰਮਤਿ ਅਧਿਐਨ ਵਿਭਾਗ
ਮਾਤਾ ਗੰਗਾ ਖ਼ਾਲਸਾ ਕਾਲਜ ਫਾਰ ਗਰਲਜ਼,
ਮੰਜੀ ਸਾਹਿਬ, ਕੋਟਾਂ (ਲੁਧਿਆਣਾ)

26. ਡਾ. ਸ਼ਮਸ਼ੇਰ ਸਿੰਘ
ਰੀਡਰ (ਰਿਟਾ.), ਸ਼ੇਖੂਪੁਰਾ,
ਨੇੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ।

27. ਸ. ਮੁਹੱਬਤ ਸਿੰਘ
ਖੋਜ ਸਹਾਇਕ,
ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ,
ਅਕੈਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
ਢਿੱਲੋਂ ਮਾਰਗ-1,
ਪਟਿਆਲਾ।

ਰੀਵੀਊਕਾਰ

1. ਡਾ. ਕੇਸਰ ਸਿੰਘ 'ਕੇਸਰ'
2. ਡਾ. ਬਲਜੀਤ ਕੌਰ ਸੇਖੋਂ
ਲੈਕਚਰਾਰ,
ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ,
ਪਟਿਆਲਾ।

---

*ਸੰਪਾਦਕਾਂ ਦਾ ਲੇਖਕਾਂ ਦੇ ਵਿਚਾਰਾਂ ਨਾਲ ਸਹਿਮਤ ਹੋਣਾ ਜ਼ਰੂਰੀ ਨਹੀਂ ਹੈ।

